# ਪੜ੍ਹੀਏ ਸ੍ਰੀ ਗੁਰੂ ਗ੍ਰੰਥ ਸਾਹਿਬ

ਸਰੂਪ ਸਿੰਘ ਅਲੱਗ

Sponsors

**Sardarni & Sardar H.S. Sev**

D.T.F. 117, Soho Road,
Wandsworth, Birmingham
U.K.

ਭੇਟਾ : ਮੁਫ਼ਤ

ਆਪ ਪੜ੍ਹੋ ਤੇ ਹੋਰਾਂ ਨੂੰ ਪੜ੍ਹਾਓ ਜੀ

ੴ ਸਤਿਗੁਰ ਪ੍ਰਸਾਦਿ

ਸਰਬੱਤ ਦਾ ਭਲਾ

Welfare unto all

ਪੁਸਤਕ ਦਾ ਨਾਂ : ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ

ਲੇਖਕ : ਸਰੂਪ ਸਿੰਘ ਅਲੱਗ
Sarup Singh Alag



ਪਰਕਾਸ਼ਕ : **Alag Shabad Yug**
593, Urban Estate-2
Focal Point, Ludhiana-141 010
(Pb.) India
Ph. (0161)-671947 & 673416

ਸਪਾਂਸਰਜ਼ : **Sardarni & Sardar Harjit Singh Sev**
Prop D.T.F.
117 Soho Rd
Handsworth, Birmingham
B 21 9 ST U.K.
Ph. 0121-515-1183

ਭੇਟਾ : ਮੁਫ਼ਤ, (ਆਪ ਪੜ੍ਹੋ ਤੇ ਹੋਰਨਾਂ ਨੂੰ ਪੜ੍ਹਾਓ)

ਐਡੀਸ਼ਨ : ਦਸਵਾਂ : ਅਕਤੂਬਰ, 1999

ਕੰਪਿਊਟਰ ਟਾਈਪ ਸੈਟਿੰਗ : ਸਤਲੁਜ ਗ੍ਰਾਫਿਕਸ, ਫਿਲੌਰ, ਜ਼ਿਲ੍ਹਾ ਜਲੰਧਰ।

ਪ੍ਰਿੰਟਰ : ਸਵਾਮੀ ਪ੍ਰਿੰਟਰਜ਼, ਹੈਬੋਵਾਲ, ਲੁਧਿਆਣਾ

ਟਾਈਟਲ ਡੀਜ਼ਾਇਨ : ਸ. ਸੁਖਿੰਦਰਪਾਲ ਸਿੰਘ ਅਲੱਗ

ਪ੍ਰਿੰਟਿੰਗ ਨਰੀਖਕ ਤੇ
ਪਰੂਫ ਰੀਡਿੰਗ : ਪ੍ਰੋ. ਰਮਿੰਦਰਦੀਪ ਸਿੰਘ ਅਲੱਗ

ਵੱਖ ਵੱਖ ਭਾਸ਼ਾਵਾਂ ਵਿਚ
ਪੁਸਤਕ ਦੀ ਮਿਲਣਯੋਗਤਾ : (1) ਹਿੰਦੀ (2) ਪੰਜਾਬੀ (3) ਅੰਗਰੇਜ਼ੀ

PRINTED IN INDIA

# ਦਰਪਣ

ਗੁਰੂ ਸਾਹਿਬਾਨ ਬਾਰੇ

# ਤੂੰ ਕਿਸੈ ਨ ਦਿਸੈ ਬਾਹਰਾ ਜੀਓ

ਸਾਂਝੀਵਾਲਤਾ ਸਿੱਖ ਜੀਵਨ ਦਾ ਮੂਲ ਅਧਾਰ ਹੈ। ਪੰਜ ਤੰਤਰੀ ਪ੍ਰਣਾਲੀ ਇਸ ਦਾ ਚਜ ਅਚਾਰ ਹੈ। ਪੰਜ ਪਿਆਰੇ, ਪੰਜ ਜੈਕਾਰੇ, ਪੰਜ ਤਖ਼ਤ, ਪੰਜ ਪਰਵਾਣ ਪੰਜ ਪਰਧਾਨ ਅਤੇ **'ਪੰਚੇ ਪਾਵਹਿ ਦਰਗਹਿ ਮਾਨੁ'** ਦੀ ਗੱਲ ਬੱਚੇ ਬੱਚੇ ਦੇ ਸੁਭਾਅ ਵਿੱਚ ਰਚੀ ਹੋਈ ਹੈ। **'ਏਕੁ ਪਿਤਾ ਏਕਸ ਕੇ ਹਮ ਬਾਰਿਕ'** ਦਾ ਉਪਦੇਸ਼ ਹਰ ਕਿਸੇ ਵਿਚ ਆਪਸੀ ਸਾਂਝ ਪੈਦਾ ਕਰਨ ਦਾ ਸੋਮਾ ਹੈ। **'ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ'** ਦੇ ਇਲਾਹੀ ਕਥਨ ਇਸ ਭਰਾਤਰੀ ਭਾਵਾਂ ਵਾਲੀ ਵਿਚਾਰ ਸੰਗਲੀ ਨੂੰ ਹੋਰ ਪਰਪੱਕ ਕਰਦੇ ਹਨ। ਸਿੱਖ ਗੁਰੂ ਸਾਹਿਬਾਨ ਨੇ **'ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ'** ਦੀ ਭਾਵਨਾ ਬਲਵਾਨ ਕਰ ਕੇ ਇਹ ਭੇਦਭਾਵ ਹੀ ਮਿਟਾ ਦਿੱਤਾ ਕਿ ਇੱਕ ਮਨੁੱਖ ਦੂਜੇ ਨਾਲੋਂ ਜ਼ਾਤ-ਪਾਤ, ਕਰਮ-ਕਾਂਡ, ਗਰੀਬੀ-ਅਮੀਰੀ ਕਾਰਨ ਉੱਚਾ-ਨੀਵਾਂ ਜਾਂ ਵੱਡਾ-ਛੋਟਾ ਹੋ ਸਕਦਾ ਹੈ। ਸਭਨਾਂ ਵਿੱਚ ਇਕੋ ਅਕਾਲਪੁਰਖ ਦੀ ਜੋਤ ਬਿਰਾਜਮਾਨ ਹੈ, ਇਸ ਲਈ ਦੂਜੇ ਦਾ ਆਦਰ ਮਾਣ ਸਤਿਕਾਰ ਤੇ ਉਸਦੇ ਵਿਚਾਰਾਂ ਨੂੰ ਪੂਰਾ ਵਜ਼ਨ ਦੇਣਾ ਗੁਰੂ ਦੇ ਸਿੱਖ ਲਈ ਜ਼ਰੂਰੀ ਹਦਾਇਤ ਹੈ।

**'ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ'** ਵਾਲੇ ਪ੍ਰਭਾਵ ਦਾ ਸੁਭਾਵ ਕੰਠ ਕਰਵਾਉਣ ਲਈ ਗੁਰੂ ਸਾਹਿਬਾਨ ਨੇ ਲੰਗਰ, ਸੰਗਤ, ਪੰਗਤ ਸਾਂਝੀ ਕਰ ਦਿਤੀ। ਸਾਡੀ ਪੂਜਾ-ਅਰਚਨਾ, ਸਾਡਾ ਖਾਣ-ਪਾਣ ਤੇ ਇਸ਼ਨਾਨ ਸਾਂਝਾ ਕਰ ਦਿਤਾ। ਸਾਡੇ ਤੀਰਥ ਅਸਥਾਨ ਸਰਬ ਮਾਨਵਤਾ ਦੇ ਸਾਂਝੇ ਤੀਰਥ ਹੋ ਕੇ ਸੰਸਾਰ ਦੇ ਧਾਰਮਿਕ ਨਕਸ਼ੇ ਤੇ ਉਭਰੇ ਜਿਨ੍ਹਾਂ ਵਿੱਚ ਹਰ ਅਕੀਦੇ ਦਾ ਪਰਾਣੀ ਬਰਾਬਰੀ ਦੇ ਅਧਾਰ ਤੇ ਬਿਨਾਂ ਇਮਤਿਆਜ਼, ਬਿਨਾਂ ਭੇਦ ਭਾਵ, ਬਿਨਾਂ ਡਰ, ਸੰਕੋਚ ਤੇ ਝਿਜਕ ਦੇ ਖੁਲ੍ਹੇ-ਆਮ ਵਿਚਰ ਸਕਦਾ ਹੈ। ਇਥੇ ਹੀ ਬਸ ਨਹੀਂ ਹਰਿਮੰਦਰ ਸਾਹਿਬ ਦੀ ਨੀਂਹ ਵੀ ਇੱਕ ਗ਼ੈਰ-ਸਿੱਖ ਪਰ ਰੱਬ ਦੇ ਉਪਾਸ਼ਕ ਦਰਵੇਸ਼ ਮੀਆਂ ਮੀਰ ਜੀ ਤੋਂ ਰਖਵਾ ਕੇ ਇਸ ਗੱਲ ਨੂੰ ਹੋਰ ਸੁਦ੍ਰਿੜ ਕਰ ਦਿਤਾ ਗਿਆ ਕਿ ਸਭ ਹੱਥ ਸੁਚੇ ਹਨ, ਮਨੁੱਖ ਜੋ ਪ੍ਰਭੂ ਅਰਾਧਨਾ ਵਿੱਚ ਲੀਨ ਹੋਣ, ਉਚੇ ਹਨ। ਹਰਿਮੰਦਰ ਸਾਹਿਬ ਨੂੰ ਸੱਚ, ਸ਼ਾਂਤੀ ਤੇ ਨਿਮਰਤਾ ਦਾ ਸੂਚਕ ਅਸਥਾਨ ਬਣਾਉਣ ਲਈ ਇਸ ਨੂੰ ਧਰਤੀ ਦੀ ਆਮ ਸਤਹ ਨਾਲੋਂ ਨੀਚੇ ਰਖਿਆ ਗਿਆ। ਇਸ ਦੇ ਚਾਰੇ ਪਾਸੇ ਰਖੇ ਗਏ ਦਰਵਾਜ਼ੇ ਇਸ ਗੱਲ ਦੇ ਲਖਾਇਕ ਬਣਾਏ ਗਏ ਕਿ ਸਿੱਖ ਧਰਮ ਅਸਥਾਨ ਕਿਸੇ ਇਕ ਫਿਰਕੇ, ਬਰਾਦਰੀ ਜਾਂ ਕੌਮ ਦੀ ਮਾਲਕੀ ਨਹੀਂ ਸਗੋਂ ਰੱਬ ਦੇ ਇਹ ਘਰ ਹੋਣ ਕਾਰਣ ਉਸਦੇ ਸਭ ਪੁੱਤਰਾਂ, ਧੀਆਂ ਲਈ ਇਕੋ ਜਿਹੀ

ਅਪਣੱਤ ਦੇ ਪ੍ਰਤੀਕ ਹਨ।

ਗੁਰੂ ਗ੍ਰੰਥ ਸਾਹਿਬ ਵਰਗੇ ਗ੍ਰੰਥ ਵਿੱਚ ਵੀ ਕੇਵਲ ਸਿੱਖ ਗੁਰੂ ਸਾਹਿਬਾਨ ਦੀ ਬਾਣੀ ਹੀ ਨਹੀਂ ਅੰਕਤ ਕੀਤੀ ਗਈ ਬਲਕਿ 6 ਸਿੱਖ ਗੁਰੂ ਸਾਹਿਬਾਨ ਦੇ ਨਾਲ ਨਾਲ 30 ਹੋਰ ਮਹਾਂ-ਪੁਰਸ਼ਾਂ ਦੀ ਬਾਣੀ ਨੂੰ ਵੀ ਉਹੀ ਸਤਿਕਾਰੀ ਦਰਜਾ ਦਿੱਤਾ ਗਿਆ ਹੈ, ਜਿਹੜਾ ਗੁਰੂਆਂ ਦੀ ਬਾਣੀ ਨੂੰ ਪ੍ਰਾਪਤ ਹੋਇਆ ਹੈ। ਇਨ੍ਹਾਂ 30 ਮਹਾਂ-ਪੁਰਸ਼ਾਂ ਵਿੱਚ ਰਾਜੇ ਵੀ ਸਨ ਤੇ ਰੰਕ ਵੀ। ਉਚੀਆਂ ਜਾਤੀਆਂ ਵਾਲੇ ਵੀ ਸਨ ਤੇ ਅਖੌਤੀ ਛੋਟੀਆਂ ਤੇ ਨੀਚ ਜ਼ਾਤਾਂ ਵਾਲੇ ਵੀ। ਹਿੰਦੂ, ਬ੍ਰਾਹਮਣ, ਖਤਰੀ ਵੀ ਸਨ ਤੇ ਮੁਸਲਮਾਨ, ਫ਼ਕੀਰ, ਦਰਵੇਸ਼ ਵੀ। ਜੇ ਪੰਜਾਬ ਦੇ ਮਹਾਂ-ਪੁਰਸ਼ ਅਤੇ ਗੁਰਸਿੱਖ ਗੁਰੂ ਗ੍ਰੰਥ ਸਾਹਿਬ ਵਿੱਚ ਆਪਣਾ ਸਥਾਨ ਪਾ ਸਕੇ ਹਨ ਤਾਂ ਮਹਾਂ-ਰਾਸ਼ਟਰ, ਰਾਜਸਥਾਨ, ਗੁਜਰਾਤ, ਯੂ.ਪੀ., ਮਧਿਆ ਪ੍ਰਦੇਸ਼ ਆਦਿ ਵਿੱਚ ਜਨਮੇ ਭਗਤਾਂ ਤੇ ਪ੍ਰਭੂ ਪਿਆਰਿਆਂ ਦੀ ਬਾਣੀ ਨੂੰ ਵੀ ਗੁਰੂ ਗ੍ਰੰਥ ਸਾਹਿਬ ਵਿਚ ਉਸੇ ਭਾਵਨਾ ਵਿੱਚ ਦਰਜ ਕੀਤਾ ਗਿਆ ਹੈ। **ਮੁੱਖ ਆਸ਼ਾ ਕੇਵਲ ਇਹੀ ਸੀ ਕਿ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕੀਤੀ ਜਾਣ ਵਾਲੀ ਬਾਣੀ ਸਿੱਖ ਧਾਰਨਾ ਦੇ ਅਨੁਕੂਲ ਹੋਵੇ ਜਿਸ ਤੋਂ ਹੋਓਮੈ ਟੁੱਟੇ, ਮਿਠਤ, ਪ੍ਰੇਮ-ਪਿਆਰ, ਨਿਮਰਤਾ, ਮਿਲਵਰਤਣ ਤੇ ਸਰਬ ਸਾਂਝੀਵਾਲਤਾ ਦਾ ਪ੍ਰਦਰਸ਼ਨ ਅਤੇ ਪਸਾਰਾ ਹੋਵੇ, ਜਿਸ ਵਿੱਚ ਮਾਨਵਤਾ ਲਈ ਸੱਚ ਤੇ ਸ਼ਾਂਤੀ ਦਾ ਸੰਦੇਸ਼ ਹੋਵੇ, ਜਿਸ ਦੁਆਰਾ ਆਤਮਿਕ ਤ੍ਰਿਪਤੀ, ਸਮਾਜਿਕ ਭਲਾਈ ਅਤੇ ਆਰਥਿਕ ਸਵੈਧੀਨਤਾ ਪ੍ਰਬਲ ਹੋ ਸਕੇ।**

ਜੇ ਅੰਮ੍ਰਿਤ ਦੀ ਦਾਤ ਵੰਡੀ ਗਈ ਤਾਂ ਉਹ ਵੀ ਕਿਸੇ ਇਕ ਫਿਰਕੇ ਦੇ ਲੋਕਾਂ ਲਈ ਨਹੀਂ ਸੀ ਸਗੋਂ ਸਮੁੱਚੇ ਭਾਰਤ ਵਾਸੀਆਂ ਨੂੰ ਇਸ ਵਰਦਾਨ ਨਾਲ ਜੋੜਿਆ ਗਿਆ। ਜੇ ਪੰਜ ਪਿਆਰਿਆਂ ਵਿਚੋਂ ਇੱਕ ਪਿਆਰਾ ਖਤਰੀ ਸੀ ਤਾਂ ਬਾਕੀ ਹੋਰ ਵਰਨਾਂ ਜ਼ਾਤਾਂ ਦੇ ਸਨ। ਇਸ ਤਰ੍ਹਾਂ ਭਿੰਨ ਭਿੰਨ ਇਲਾਕਿਆਂ ਤੇ ਜ਼ਾਤਾਂ ਬਰਾਦਰੀਆਂ ਦੇ ਪੰਜ ਮਨੁੱਖਾਂ ਨੂੰ ਸਾਂਝੇ ਬਾਟੇ ਵਿੱਚ ਅੰਮ੍ਰਿਤ ਛਕਾ ਕੇ ਇੱਕ ਕਰਨ ਦੀ ਬੜੀ ਲਾਮਿਸਾਲੀ ਸੇਧ ਗੁਰੂ ਗੋਬਿੰਦ ਸਿੰਘ ਜੀ ਨੇ ਦਿੱਤੀ ਜਿਸ ਨਾਲ ਸਦੀਆਂ ਦੀਆਂ ਜ਼ਾਤ-ਪਾਤੀ ਜ਼ੰਜੀਰਾਂ ਦੀਆਂ ਕੜੀਆਂ ਟੁਟਣੀਆਂ ਪ੍ਰਾਰੰਭ ਹੋ ਗਈਆਂ। ਇਹ ਆਪਣੇ ਆਪ ਵਿੱਚ ਇੱਕ ਇਨਕਲਾਬੀ ਅਮਲ ਸੀ ਜੋ ਅਦੁੱਤੀ ਵੀ ਸੀ, ਅਲੌਕਿਕ ਵੀ ਸੀ ਤੇ ਮਾਣਜਨਕ ਵੀ।

ਸਿੱਖ ਕੌਮ ਨਾਲ ਸਬੰਧਤ ਪੰਜ ਤਖ਼ਤ ਜਿਹੜੇ ਥਾਪੇ ਗਏ, ਉਹ ਵੀ ਸਾਰੇ ਭਾਰਤ ਵਿੱਚ ਸੁਭਾਇਮਾਨ ਹਨ। ਜੇ ਅਕਾਲ ਤਖ਼ਤ ਅੰਮ੍ਰਿਤਸਰ ਵਿਖੇ ਸ਼ਸ਼ੋਭਤ ਹੈ ਤਾਂ ਪਟਨਾ ਸਾਹਿਬ ਦਾ ਤਖ਼ਤ ਬਿਹਾਰ ਵਿਚ ਹੈ ਅਤੇ ਤਖ਼ਤ ਸ੍ਰੀ ਹਜ਼ੂਰ ਸਾਹਿਬ, ਦੱਖਣ ਮਹਾਂ-ਰਾਸ਼ਟਰ ਵਿਚ ਹੈ। ਇਸੇ ਤਰ੍ਹਾਂ ਇਤਿਹਾਸਕ ਸਿੱਖ ਗੁਰਧਾਮ ਸਾਰੇ ਭਾਰਤ, ਪਾਕਿਸਤਾਨ ਅਫ਼ਗਾਨਿਸਤਾਨ, ਨੇਪਾਲ, ਬਰਮਾ, ਇਰਾਕ, ਚੀਨ ਆਦਿ ਦੇਸ਼ਾਂ ਵਿੱਚ ਸਥਿਤ ਹਨ ਤੇ ਗੁਰੂ ਸਾਹਿਬਾਨ ਦੇ ਸੱਚ, ਪ੍ਰੇਮ ਅਤੇ ਸ਼ਾਂਤੀ ਦੇ ਵਿਸ਼ਵ ਵਿਆਪੀ ਮਿਸ਼ਨ ਦੀ ਸਾਖੀ ਭਰਦੇ ਹਨ। ਇਨ੍ਹਾਂ ਧਾਰਮਿਕ ਗੁਰਧਾਮਾਂ ਦੇ ਨਾਲ ਨਾਲ ਹੁਣ ਤਾਂ ਵਿਸ਼ਵ ਦਾ ਕੋਈ ਦੇਸ਼ ਐਸਾ

ਨਹੀਂ ਰਿਹਾ ਜਿਸ ਵਿੱਚ ਕੇਸਰੀ ਨਿਸ਼ਾਨ ਨਾ ਝੁਲ ਰਿਹਾ ਹੋਵੇ ਤੇ ਜੁਗੋ ਜੁਗ ਅਟੱਲ ਗੁਰੂ ਗ੍ਰੰਥ ਸਾਹਿਬ ਉਥੇ ਸੁਭਾਇਮਾਨ ਨਾ ਹੋਣ।

ਗੁਰੂ ਸਾਹਿਬਾਨ ਨੇ ਗ੍ਰਹਿਸਤ ਆਸ਼ਰਮ ਵਿੱਚ ਰਹਿ ਕੇ ਮਾਨਵੀ ਸੇਵਾ ਅਤੇ ਇੱਕ ਅਕਾਲ ਪੁਰਖ ਦਾ ਸਿਮਰਨ ਕਰਨ ਦੀ ਜਿਹੜੀ ਤਾਕੀਦ ਕੀਤੀ ਹੈ, ਉਸ ਨੂੰ ਬਹੁਤ ਕੰਨਾਂ ਤੱਕ ਪਹੁੰਚਾਉਣ ਲਈ ਉਨ੍ਹਾਂ ਨੇ ਦੇਸ਼ ਦਿਸਾਂਤਰਾਂ ਦਾ ਰਟਨ ਕੀਤਾ। ਗੁਰੂ ਨਾਨਕ ਦੇਵ ਜੀ ਨੇ ਤਾਂ ਲਗਭਗ 24 ਸਾਲ ਇਸ ਕਾਰਜ ਲਈ ਸਫ਼ਰ ਕਰਕੇ 39000 ਕਿਲੋਮੀਟਰ ਦੇ ਪੈਦਲ ਸਫ਼ਰ ਰਾਹੀਂ ਸਾਂਝੀਵਾਲਤਾ ਦਾ ਪੈਗਾਮ ਘਰ ਘਰ ਪਹੁੰਚਾਉਣ ਦੇ ਸਫ਼ਲ ਪ੍ਰਯਤਨ ਕੀਤੇ। ਜੇਕਰ ਗੁਰੂ ਨਾਨਕ ਦੇਵ ਜੀ ਨੇ ਨਾਮ ਜਪਣ, ਵੰਡ ਛਕਣ, ਕਿਰਤ ਕਰਨ, ਸਿਮਰਨ ਕਰਨ ਤੇ ਨਿਸ਼ਕਾਮ ਸੇਵਾ ਕਰਕੇ **ਸਰਬੱਤ ਦੇ ਭਲੇ** ਦਾ ਅਮਲੀ ਉਪਦੇਸ਼ ਦਿੱਤਾ ਅਤੇ ਗੁਰਮਤਿ ਅਨੁਸਾਰੀ ਜੀਵਨ ਧਾਰਨ ਕਰਨ ਵਲ ਪ੍ਰੇਰਿਆ ਤਾਂ ਗੁਰੂ ਅੰਗਦ ਦੇਵ ਜੀ ਨੇ ਮਾਨਵੀ ਜੀਵਨ ਵਿਚ ਆਗਿਆਕਾਰਤਾ ਦੇ ਗੁਣ ਸੰਚਿਤ ਕੀਤੇ। ਗੁਰੂ ਅਮਰ ਦਾਸ ਜੀ ਨੇ ਬਿਰਧ ਅਵਸਥਾ ਦੀ ਪ੍ਰਵਾਹ ਨਾ ਕਰਦਿਆਂ ਹੋਇਆਂ ਪੂਰਨ ਉਤਸ਼ਾਹੀ ਰੂਪ ਵਿੱਚ ਸਾਨੂੰ ਨਿਸ਼ਕਾਮ ਰੂਪ ਵਿਚ ਸੇਵਾ ਕਰਨ ਅਤੇ ਲੰਗਰ ਪੰਗਤ ਦੀ ਮਰਿਆਦਾ ਤੇ ਚਲਣ ਵਿੱਚ ਪਰਪੱਕ ਕੀਤਾ ਤਾਂ ਜੋ ਮਨੁੱਖ ਜਾਤੀ ਵਿੱਚ ਉਦਮਸ਼ੀਲਤਾ ਤੇ ਪਰਸਪਰ ਭਰਾਤਰੀ ਭਾਵ ਉਜਾਗਰ ਹੋਣ। ਗੁਰੂ ਰਾਮਦਾਸ ਜੀ ਨੇ ਪ੍ਰੇਮ ਪਿਆਰ ਦੇ ਗੁਣਾਂ ਨੂੰ ਮਨੁੱਖੀ ਜੀਵਨ ਵਿੱਚ ਉਭਾਰਿਆ। ਗੁਰੂ ਅਰਜਨ ਦੇਵ ਜੀ ਨੇ ਆਪਣੀ ਸ਼ਹੀਦੀ ਦੇ ਕੇ ਦੁੱਖ ਸੁੱਖ ਵਿੱਚ ਇਕ ਸਮਾਨ ਰਹਿਣ ਦੀ ਗੱਲ ਸਮਝਾਈ। ਛੇਵੇਂ ਗੁਰੂ, ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮੀਰੀ ਪੀਰੀ ਦੀਆਂ ਕਿਰਪਾਨਾਂ ਧਾਰਨ ਕਰਕੇ ਅਣਖ ਭਰਿਆ ਸਵੈਮਾਨੀ ਜੀਵਨ ਜੀਣ ਦਾ ਹੌਸਲਾ ਦਿੱਤਾ ਅਤੇ ਇਵੇਂ ਸਿੱਖ ਨੂੰ ਭਗਤੀ ਤੇ ਸ਼ਕਤੀ ਦੋਹਾਂ ਦਾ ਉਪਾਸ਼ਕ ਬਣਾਇਆ। ਇਸ ਤਰ੍ਹਾਂ ਭਗਤੀ ਦੇ ਨਾਲ ਨਾਲ ਇਹ ਨਵੀਂ ਸ਼ਕਤੀ ਵੀ ਸਿੱਖ ਦੀ ਜ਼ਿੰਦਗੀ ਦਾ ਅਨਿਖੜਵਾਂ ਅੰਗ ਬਣ ਗਈ। ਇਹ ਸ਼ਕਤੀ ਦਾ ਸੰਚਾਰ ਸਿੱਖ ਦੇ ਕੌਮੀ ਜੀਵਨ ਵਿੱਚ ਇਕ ਨਵਾਂ ਮੋੜ ਸੀ ਜਿਸ ਨੇ ਅੱਗੇ ਜਾ ਕੇ ਭਾਰਤੀਆਂ ਦੀ ਜੀਵਨ ਸੋਚ ਵਿੱਚ ਭਰਵਾਂ ਪਰਿਵਰਤਨ ਲਿਆਂਦਾ। ਗੁਰੂ ਹਰਿਰਾਏ ਸਾਹਿਬ ਨੇ ਮਨੁੱਖੀ ਸੁਭਾਅ ਨੂੰ ਸਮਤੋਲ ਤੇ ਹਮਵਾਰ ਰੱਖਣ ਲਈ ਸਾਨੂੰ ਹਲੀਮੀ ਦੀ ਪਾਹ ਚਾੜ੍ਹੀ। ਅੱਠਵੇਂ ਗੁਰੂ, ਸ੍ਰੀ ਗੁਰੂ ਹਰਕ੍ਰਿਸ਼ਨ ਜੀ ਮਹਾਰਾਜ ਨੇ 8 ਸਾਲ ਦੀ ਨਿੱਕੀ ਜਿਹੀ ਬਾਲਕ ਅਵਸਥਾ ਵਿੱਚ ਜੋਤੀ ਜੋਤ ਸਮਾ ਕੇ ਸਾਨੂੰ ਆਪਣਾ ਮੁਰਸ਼ਦ ਪਹਿਚਾਨਣ ਦਾ ਵੱਲ ਸਿਖਾਇਆ ਅਤੇ ਦੂਜਿਆਂ ਦੀ ਸੇਵਾ ਕਰਦਿਆਂ ਆਪਾ ਵਾਰਨ ਦੀ ਕੌਮ ਵਿੱਚ ਇਕ ਅਨੋਖੀ ਪਿਰਤ ਪਾਈ। ਗੁਰੂ ਤੇਗ਼ ਬਹਾਦਰ ਸਾਹਿਬ ਨੇ ਨੇਕ ਕੀਮਤਾਂ ਕਦਰਾਂ ਅਤੇ ਦੂਜੇ ਦੇ ਹਿੱਤਾਂ ਦੀ ਰਾਖੀ ਤੇ ਸਵੈਮਾਣ ਲਈ ਮਰ ਮਿਟਣ ਲਈ ਬਲੀਦਾਨੀ ਭਾਵਨਾ ਨੂੰ ਸੰਚਿਤ ਕਰਨ ਤੋਂ ਇਲਾਵਾ ਸੁਚੱਜੇ ਜੀਵਨ ਅਨੁਭਵੀ ਲਈ ਇਹ ਜ਼ਰੂਰੀ ਕਰ ਦਿੱਤਾ ਕਿ ਉਹ ਨਾ ਤਾਂ ਕਿਸੇ ਨੂੰ ਡਰਾਵੇ ਅਤੇ ਨਾ ਹੀ ਕਿਸੇ ਤੋਂ ਡਰੇ। ਗੁਰੂ

ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਛਕਾ ਕੇ ਚਿੜੀਆਂ ਤੋਂ ਬਾਜ਼ ਤੁੜਵਾਣ ਦੀ ਸ਼ਕਤੀ ਉਨ੍ਹਾਂ ਮਰਜੀਵੜਿਆਂ ਵਿੱਚ ਭਰ ਦਿੱਤੀ ਜਿਹੜੇ ਨੇਕੀ ਦੀ ਖ਼ਾਤਰ, ਦੇਸ਼ ਕੌਮ ਦੀ ਆਨ ਸ਼ਾਨ ਵਾਸਤੇ ਆਪਣਾ ਆਪ ਕੁਰਬਾਨ ਕਰ ਦੇਣਾ ਇੱਕ ਮਾਮੂਲੀ ਗੱਲ ਸਮਝਦੇ ਸਨ। **"ਖ਼ਾਲਸਾ" ਗੁਰੂ ਗੋਬਿੰਦ ਸਿੰਘ ਜੀ ਦੀ ਅਗਵਾਈ ਵਿੱਚ "ਅਕਾਲਪੁਰਖ" ਦੀ ਫੌਜ ਬਣ ਗਿਆ ਜਿਹੜਾ ਬਦੀ ਦਾ ਦੁਸ਼ਮਣ ਤੇ ਮਜ਼ਲੂਮ ਦਾ ਰਖਿਅਕ ਸੀ।** ਸਭ ਤੋਂ ਲਾਮਿਸਾਲ ਕਾਰਨਾਮਾ "ਆਦਿ ਗ੍ਰੰਥ ਸਾਹਿਬ" ਨੂੰ ਗੁਰਗੱਦੀ ਪ੍ਰਦਾਨ ਕਰਨ ਦਾ ਹੋਇਆ ਜਿਸ ਕਰਕੇ ਮਾਨਵਤਾ ਦਾ ਗੁਰੂ, "ਸ਼ਬਦ ਗੁਰੂ" ਬਣਿਆ। ਨਾਮ ਰੂਪੀ ਗੁਰੂ ਸਾਡਾ ਸਾਰਿਆਂ ਦਾ ਅਗਵਾਈ ਕਰਤਾ ਹੋਇਆ ਜਿਸ ਦੀ ਸਰਦਾਰੀ ਥੱਲੇ ਸਭ ਮੇਰ ਤੇਰ ਮੁੱਕ ਗਈ। ਗੁਰੂ ਗੋਬਿੰਦ ਸਿੰਘ ਜੀ ਦੀ ਆਤਮਾ ਗੁਰੂ ਗ੍ਰੰਥ ਸਾਹਿਬ ਵਿੱਚ ਬਿਰਾਜਮਾਨ ਹੋ ਗਈ ਤੇ ਸਰੀਰ ਖ਼ਾਲਸਾ ਪੰਥ ਵਿੱਚ ਵਲੀਨ ਹੋ ਗਿਆ। ਖ਼ਾਲਸਾ, ਸ਼ੁਭ ਅਮਲਾਂ ਵਾਲੇ ਬੇਹਤਰੀਨ ਇਨਸਾਨ ਦੇ ਰੂਪ ਵਿੱਚ ਸੰਸਾਰ ਦੇ ਸਾਹਮਣੇ ਆਇਆ ਜਿਸ ਲਈ ਸਭ ਮਨੁੱਖ ਇਕ ਸਮਾਨ ਹਨ। ਉਸ ਲਈ ਗਰੀਬ ਦਾ ਮੂੰਹ ਗੁਰੂ ਦੀ ਗੋਲਕ ਬਣ ਗਿਆ ਤੇ ਗਰੀਬ ਭਾਵੇਂ ਕੋਈ ਵੀ ਕਿਉਂ ਨਾ ਹੋਵੇ। ਗੁਰੂ ਦਾ ਸਿੱਖ ਤੰਗਦਿਲੀ, ਸੰਕੀਰਣਤਾ ਅਤੇ ਫਿਰਕਾਪ੍ਰਸਤੀ ਤੋਂ ਬੇਨਿਆਜ਼ ਹੋ ਕੇ ਮਾਨਵ ਹਿਤਕਾਰੀ ਮਨੁੱਖ ਬਣ ਗਿਆ। **ਗੁਰੂ ਗੋਬਿੰਦ ਸਿੰਘ ਭਾਈ ਘਨਈਆ ਜੀ ਨੂੰ ਉਸ ਸਮੇਂ ਸ਼ਾਬਾਸ਼ ਦੇਂਦੇ ਹਨ ਜਦ ਉਨ੍ਹਾਂ ਨੂੰ ਇਹ ਪਤਾ ਲੱਗਦਾ ਹੈ ਕਿ ਭਾਈ ਸਾਹਿਬ ਜੰਗ ਵਿੱਚ ਜ਼ਖ਼ਮੀ ਹੋਏ ਦੋਹਾਂ ਧਿਰਾਂ ਦੇ ਸਿਪਾਹੀਆਂ ਨੂੰ ਬਿਨਾਂ ਕਿਸੇ ਭੇਦ ਭਾਵ ਤੋਂ ਪਾਣੀ ਪਿਲਾਉਂਦੇ ਹਨ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਮਲ੍ਹਮ ਦੀ ਡੱਬੀ ਵੀ ਦਿੱਤੀ ਕਿ ਪਾਣੀ ਪਿਲਾਉਣ ਦੇ ਨਾਲ ਨਾਲ ਉਨ੍ਹਾਂ ਦੇ ਜ਼ਖ਼ਮਾਂ ਨੂੰ ਠੀਕ ਕਰਨ ਦਾ ਵੀ ਉਪਰਾਲਾ ਕੀਤਾ ਕਰੋ। ਇਵੇਂ ਇਲਾਹੀ ਰੈਡ ਕਰਾਸ ਦਾ ਪ੍ਰਾਰੰਭ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ਾਂ ਤੇ ਉਪਦੇਸ਼ਾਂ ਸਦਕਾ ਹੋਇਆ।** ਗੁਰੂ ਸਾਹਿਬ ਦੀ ਉਦਾਰ-ਚਿੱਤਤਾ ਤੇ ਵਿਸ਼ਾਲ-ਚਿੱਤਤਾ ਇਸ ਗੱਲ ਤੋਂ ਵੀ ਪਤਾ ਲੱਗਦੀ ਹੈ ਕਿ ਸੱਚ ਦੀ ਖ਼ਾਤਰ ਜੂਝਣ ਵਾਲੇ ਮੁਸਲਮਾਨਾਂ ਨੂੰ ਵੀ ਉਨ੍ਹਾਂ ਸਤਿਕਾਰਿਆ ਅਤੇ ਗ਼ਲਤ ਕੰਮ ਕਰਨ ਵਾਲੇ ਆਪਣੇ ਮਸੰਦਾਂ ਨੂੰ ਵੀ ਨਹੀਂ ਬਖਸ਼ਿਆ। ਉਨ੍ਹਾਂ ਦੀ ਮਹਾਨ ਹਸਤੀ, ਮਹਾਨ ਮਨੁੱਖ ਦੀ ਸਿਰਜਣਾ ਲੋਚਦੀ ਸੀ ਜਿਹੜਾ ਸੁਪਰਮੈਨ ਤੋਂ ਵੀ ਵਧੀਆ ਹੋਵੇ, ਜਿਹੜਾ ਗ਼ਰੀਬ ਤੇ ਗਰਜ਼ਮੰਦ ਲਈ ਦਿਆ ਦੀ ਮੂਰਤੀ ਹੋਵੇ, ਜਿਹੜਾ ਦੀਨ-ਦੁਖੀ ਲਈ ਢਾਲ ਹੋਵੇ ਤੇ ਜ਼ਾਲਮ ਲਈ ਤਲਵਾਰ। ਇਸ ਤਰ੍ਹਾਂ ਗੁਰੂ ਸਾਹਿਬ ਉਸ ਸੰਤ-ਸਿਪਾਹੀ ਦੇ ਸਿਰਜਣਹਾਰ ਬਣੇ ਜਿਸ ਦੀ ਬਿਰਤੀ ਕਰਤਾਰ ਵੱਲ ਤੇ ਹੱਥ ਕਾਰ-ਵਿਹਾਰ ਵੱਲ ਕਰਮਸ਼ੀਲ ਹੋਣੇ ਜ਼ਰੂਰੀ ਹਨ। ਇਲਾਕਿਆਂ, ਫਿਰਕਿਆਂ ਦੇ ਤੰਗ-ਦਿਲ ਹੱਦ ਬੰਨੇ ਸਿੱਖ ਗੁਰੂ ਸਾਹਿਬਾਨ ਦੇ ਮਨਸੂਬਿਆਂ ਲਈ ਕਦੀ ਵੀ ਬਾਧਾ ਨਹੀਂ ਸੀ ਬਣ ਸਕੇ। ਗੁਰੂ ਗੋਬਿੰਦ ਸਿੰਘ ਜੀ ਦਾ ਨੀਲਾ ਘੋੜਾ ਖੁਲ੍ਹੇ ਨੀਲੇ ਗਗਨ ਦੀ ਵਿਸ਼ਾਲਤਾ ਦਾ ਪ੍ਰਤੀਕ ਚਿੰਨ੍ਹ ਸੀ ਜਿਹੜਾ ਗੁਰੂ ਦੇ ਸਿੱਖ ਦੇ ਵਿਸ਼ਾਲ ਹਿਰਦੇ ਦੀ

ਤਰਜਮਾਨੀ ਕਰਦਾ ਹੈ ਅਤੇ ਸਫੇਦ ਬਾਜ ਉਸ ਅਥਾਹ ਸ਼ਕਤੀ ਦਾ ਅਲੰਬਰਦਾਰ ਬਣਿਆ, ਜਿਸ ਦਾ ਗੁਰੂ ਦਾ ਸਿੱਖ, ਗੁਰੂ ਦੀ ਕਿਰਪਾ ਸਦਕਾ ਧਾਰਨੀ ਹੋਇਆ। ਪਰ ਨਾਲ ਹੀ ਬਾਜ ਦਾ ਸਫੇਦ ਰੰਗ ਸਪੱਸ਼ਟ ਰੂਪ ਵਿੱਚ ਸਾਨੂੰ ਤਾਕੀਦ ਕਰਦਾ ਹੈ ਕਿ ਇਹ ਸ਼ਕਤੀ ਅਮਨ, ਭਰਾਤਰੀ ਭਾਵ, ਸਾਂਝੀਵਾਲਤਾ, ਨੇਕ ਕਰਮੀ ਤੇ ਉੱਚ ਆਦਰਸ਼ਾਂ ਦੀ ਕਾਇਮੀ ਦਾਇਮੀ ਲਈ ਸਰਫ਼ ਕਰਨੀ ਹੈ ਅਤੇ ਇਹ ਚੰਡਾਲੀ ਤੇ ਚੰਗੇਜ਼ੀ ਅਤਿਆਚਾਰਾਂ ਲਈ ਵਰਤੀ ਜਾਣੀ ਕਦਾਚਿਤ ਵੀ ਪ੍ਰਵਾਨ ਨਹੀਂ। ਇਸ ਤਰ੍ਹਾਂ ਗੁਰੂਆਂ ਦੇ ਨਕਸ਼ੇ ਕਦਮਾਂ ਤੇ ਚੱਲਣ ਵਾਲਾ ਜੀਵ ਤਲਵਾਰ ਦਾ ਧਨੀ, ਕਿਰਦਾਰ ਦਾ ਧਨੀ, ਗੁਫਤਾਰ ਦਾ ਧਨੀ ਹੋ ਕੇ ਉਭਰਿਆ।

ਮੁਕਦੀ ਗੱਲ ਇਹ ਹੈ ਕਿ ਗੁਰੂ ਉਪਦੇਸ਼ਾਂ ਸਦਕਾ, ਸਰਬ ਸਾਂਝੀ ਗੁਰਬਾਣੀ ਦੇ ਪਸਾਰੇ ਸਦਕਾ, ਸਰਬੱਤ ਦੇ ਭਲੇ ਦੀ ਤਨੋਂ ਮਨੋਂ ਹਰ ਵੇਲੇ ਅਰਦਾਸ ਕਰਨ ਦੀ ਦਿਲੀ ਖਾਹਿਸ਼ ਸਦਕਾ, ਮਾਨਵੀ ਜਨ-ਜੀਵਨ ਵਿੱਚ ਭਾਵੁਕ ਤੇ ਕੌਮੀ ਏਕਤਾ ਪੱਕੇ ਪੈਰੀਂ ਟਿਕ ਗਈ ਜਿਸ ਨੇ ਦੇਸ਼ ਦੇ ਆਰਥਿਕ, ਸਮਾਜਿਕ, ਧਾਰਮਿਕ ਤੇ ਸਭਿਆਚਾਰਕ ਵਿਰਸੇ ਨੂੰ ਖੇਰੂੰ ਖੇਰੂੰ ਹੋਣ ਤੋਂ ਬਚਾ ਲਿਆ।

ਇਸ ਲਈ ਸੰਖੇਪ ਵਿੱਚ ਇਹੀ ਕਿਹਾ ਜਾ ਸਕਦਾ ਹੈ ਕਿ ਸਿੱਖ ਗੁਰੂ ਸਾਹਿਬਾਨ ਵਲੋਂ 239 ਸਾਲ ਦੀ ਨਿਰੰਤਰ ਟ੍ਰੇਨਿੰਗ ਮਗਰੋਂ ਦੱਸੀ ਜੀਵਨ ਜਾਚ ਕਿਸੇ ਇਕ ਫਿਰਕੇ, ਬਰਾਦਰੀ ਲਈ ਨਹੀਂ ਸਗੋਂ ਸਮੂਹ ਮਖਲੂਕਾਤ ਲਈ ਹੈ ਅਤੇ ਗੁਰੂ ਗ੍ਰੰਥ ਸਾਹਿਬ ਇਸ ਸਮੁੱਚੀ ਲੁਕਾਈ ਦੀ ਸਰਬਪੱਖੀ ਰਹਿਨੁਮਾਈ ਲਈ "ਸ਼ਬਦ ਗੁਰੂ" ਦੇ ਰੂਪ ਵਿੱਚ ਜੁਗੋ ਜੁਗ ਅਟੱਲ ਹਨ। **ਗੁਰੂ ਗ੍ਰੰਥ ਸਾਹਿਬ ਦੇ ਵਿਸ਼ਵ ਵਿਆਪੀ ਪ੍ਰੇਮ ਤੇ ਭਰਾਤਰੀ ਭਾਵ ਨੂੰ ਮਾਨਵਤਾ ਲਈ ਵਜ਼ਨੀ ਤੇ ਯੋਗ ਸਮਝਦਿਆਂ ਹੋਇਆਂ ਹੀ ਸ਼ਾਇਦ ਮਾਨਵਤਾ ਦੇ ਇਤਿਹਾਸਕਾਰ ਸ੍ਰੀ ਤਿਆਨਬੀ ਨੇ ਗੁਰੂ ਗ੍ਰੰਥ ਸਾਹਿਬ ਨੂੰ ਸਮੁੱਚੀ ਮਨੁੱਖ ਜਾਤੀ ਦਾ ਸਾਂਝਾ ਵਿਰਸਾ ਤੇ ਖ਼ਜ਼ਾਨਾ ਕਿਹਾ ਹੈ ਜਿਸ ਵਿਚ ਹਰ ਮਨੁੱਖ ਨੂੰ ਟੁੰਬ ਕੇ ਪੂਰਨ ਰੂਪ ਵਿੱਚ ਬਦਲਣ ਲਈ "ਵਿਸ਼ੇਸ਼ ਤੱਥ" ਸੁਚੱਜੇ ਰੂਪ ਵਿੱਚ ਤੇ ਭਰਪੂਰ ਮਾਤਰਾ ਵਿੱਚ ਹਰ ਪੰਨੇ ਤੇ ਅੰਕਤ ਹੋਏ ਪਰਤੱਖ ਪ੍ਰਤੀਤ ਹੁੰਦੇ ਹਨ।** ਲੋੜ ਹੈ ਇਸ ਵਿਸ਼ੇਸ਼ ਤੱਥ ਅਤੇ ਇਸ ਨਾਲ ਸਬੰਧਤ ਵਿਚਾਰਧਾਰਾ ਨੂੰ ਵਿਸ਼ਵ ਮਾਨਸ ਤਕ ਪਹੁੰਚਾਣ ਦੀ। ਇਹੀ ਸਮੇਂ ਦੀ ਮੰਗ ਹੈ ਤੇ ਗੁਰੂ ਦੇ ਸਿੱਖਾਂ ਦੀ ਪ੍ਰਥਮ ਜ਼ਿੰਮੇਵਾਰੀ ਵੀ। ਇਸ ਲਈ ਇਸ ਸਿਲਸਿਲੇ ਵਿੱਚ ਹੋਰ ਢਿਲ ਕਰਨਾ ਕਿਸੇ ਲਿਹਾਜ਼ ਨਾਲ ਵੀ ਉਚਿਤ ਨਹੀਂ ਕਿਉਂਕਿ ਦੁਨੀਆ ਬੜੀ ਤੇਜ਼ੀ ਨਾਲ ਅੱਗੇ ਵੱਧ ਰਹੀ ਹੈ ਅਤੇ ਉਹ ਇਕ ਸਰਬ ਸਾਂਝੇ ਗੁਰੂ ਜਾਂ ਅਗਵਾਈ ਕਰਤਾ ਦੀ ਭਾਲ ਵਿੱਚ ਸਖ਼ਤ ਬੇਬੱਲ ਵੀ ਹੈ ਜੋ ਮਾਨਸ ਮਨ ਨੂੰ ਸ਼ਾਂਤੀ, ਅਨੰਦ ਤੇ ਆਤਮਿਕ ਖੇੜਾ ਪ੍ਰਦਾਨ ਕਰਦਿਆਂ ਹੋਇਆਂ ਇਨਸਾਨੀ ਜ਼ਿੰਦਗੀ ਨੂੰ ਨੂਰੋ ਨੂਰ ਕਰ ਦੇਵੇ। ਗੁਰੂ ਗ੍ਰੰਥ ਸਾਹਿਬ ਤੋਂ ਵੱਧ ਇਹ ਭੂਮਿਕਾ ਕੌਣ ਨਿਭਾ ਸਕਦਾ ਹੈ?

# ਮਾਨਵਤਾ ਦੇ ਗੁਰੂ, ਗੁਰੂ ਨਾਨਕ ਦੇਵ ਜੀ

(1469 ਤੋਂ 1539 ਈ:)

ਗੁਰੂ ਨਾਨਕ ਦੇਵ ਜੀ ਦਾ ਸੰਸਾਰ ਆਗਮਨ ਵਿਸ਼ਵ ਦੇ ਧਾਰਮਿਕ ਇਤਿਹਾਸ ਵਿੱਚ ਇਕ ਬਹੁਤ ਵੱਡੀ ਘਟਨਾ ਗਿਣੀ ਜਾਂਦੀ ਹੈ ਕਿਉਂਕਿ ਇਸ ਮਹਾਨ ਜੋਤ ਨੇ ਸੰਸਾਰ ਨੂੰ ਜਿਨ੍ਹਾਂ ਸਿਧਾਂਤਾਂ, ਅਸੂਲਾਂ, ਰਹੁ-ਰੀਤੀਆਂ ਤੇ ਸਿਖਿਆਵਾਂ ਦੀ ਬਖਸ਼ਸ਼ ਕੀਤੀ ਉਹ ਸਮੁੱਚੇ ਇਨਸਾਨੀ ਭਾਈਚਾਰੇ ਦੇ ਸੰਪੂਰਨ ਕਲਿਆਣ ਨਾਲ ਸਬੰਧਤ ਹਨ ਅਤੇ ਕਿਸੇ ਇਕ ਫਿਰਕੇ, ਇਕ ਜ਼ਾਤ, ਇਕ ਬਰਾਦਰੀ ਲਈ ਨਹੀਂ। ਗੁਰੂ ਸਾਹਿਬ ਇਸ ਸੰਸਾਰ ਵਿੱਚ ਇਕ ਗੀਤ ਦੀ ਨਿਆਈਂ ਪਧਾਰੇ, ਆਪਣੇ ਮਿੱਠੇ ਤੇ ਪਿਆਰ ਭਰੇ ਬੋਲਾਂ ਰਾਹੀਂ ਉਨ੍ਹਾਂ ਨੇ ਲੋਕਾਂ ਨੇ ਹਿਰਦਿਆਂ ਨੂੰ ਨਿਰਮਲ ਤੇ ਸਵੱਛ ਕੀਤਾ ਤੇ ਉਨ੍ਹਾਂ ਦੇ ਮਨਾਂ ਦੀ ਮੈਲ ਲਾਹ ਦਿੱਤੀ। ਇਹ ਵੀ ਕਿਹਾ ਜਾ ਸਕਦਾ ਹੈ ਕਿ ਗੁਰੂ ਸਾਹਿਬ ਦਾ ਸਰਬ ਮਾਨਵੀ ਮਿਸ਼ਨ ਇੱਕ ਖ਼ੂਬਸੂਰਤ ਫੁੱਲ ਦੀ ਭਾਂਤੀ ਸੰਸਾਰ ਵਿੱਚ ਖਿੜਿਆ ਜਿਸ ਨੇ ਵਾਤਾਵਰਣ ਨੂੰ ਆਪਣੀ ਰਸਭਿੰਨੀ ਖੁਸ਼ਬੂ ਨਾਲ ਮੁਅੱਤਰ ਕਰ ਦਿੱਤਾ। ਉਨ੍ਹਾਂ ਨੇ ਆਪਣੇ ਅਲੌਕਿਕ ਬੋਲਾਂ ਅਤੇ ਮਧੁਰ ਦਲੀਲ ਭਰੇ ਬਚਨਾਂ ਦੁਆਰਾ ਆਮ ਲੁਕਾਈ ਨੂੰ ਭਰਮਾਂ ਵਹਿਮਾਂ ਦੀ ਵਿਫਲਤਾ ਤੋਂ ਸੁਚੇਤ ਕਰਦਿਆਂ ਹੋਇਆਂ ਉਸ ਦਾ ਮੂੰਹ ਦੇਵੀ ਦੇਵਤਿਆਂ ਵਲੋਂ ਭੰਵਾ ਕੇ ਸਿੱਧਾ ਅਕਾਲਪੁਰਖ ਵੱਲ ਕਰਨ ਦਾ ਲਾਮਿਸਾਲ ਕਾਰਨਾਮਾ ਕਰ ਵਿਖਾਇਆ। ਇਕ ਪਾਸੇ ਮਨੁੱਖ ਦਾ ਨਾਤਾ ਅਕਾਲਪੁਰਖ ਨਾਲ ਜੋੜਿਆ ਅਤੇ ਦੂਜੇ ਪਾਸੇ ਸਮਤੁਲਤਾ ਤੇ ਬਰਾਬਰੀ ਦੇ ਅਧਾਰ ਤੇ ਇਕ ਮਨੁੱਖ ਦੀ ਦੂਜੇ ਮਨੁੱਖ ਨਾਲ ਸਾਂਝ ਪਵਾਈ ਤਾਂ ਜੋ ਮਾਨਵਤਾ ਵਿੱਚ ਬਿਨਾਂ ਕਿਸੇ ਭੇਦ-ਭਾਵ ਅਤੇ ਤਫ਼ਰਕੇ ਵਾਲੇ ਭਾਈਚਾਰੇ ਵਾਲੀਆਂ ਭਰਾਤਰੀ ਭਾਵਨਾਵਾਂ ਉਜਾਗਰ ਹੋ ਸਕਣ ਤੇ ਆਪਸੀ ਸਨੇਹ ਅਤੇ ਪਰਸਪਰ ਪਿਆਰ ਪ੍ਰਫੁੱਲਤ ਹੋ ਸਕੇ। ਉਸ ਸਮੇਂ ਇਸ ਭਾਵਨਾ ਦੀ ਸਭ ਤੋਂ ਵੱਧ ਲੋੜ ਇਸ ਲਈ ਵੀ ਪਈ ਕਿਉਂਕਿ ਉਸ ਸਮੇਂ ਭਾਰਤੀ ਸਮਾਜ ਵਿਚੋਂ ਧਰਮ ਦਾ ਮੂਲ, ਖੰਭ ਲਾ ਕੇ ਉੱਡ ਚੁੱਕਾ ਸੀ।

**"ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ**
**ਕੂੜੁ ਅਮਾਵਸ ਸਚੁ ਚੰਦਰਮਾ ਦੀਸੈ ਨਾਹੀ ਕਹ ਚੜਿਆ।"** (ਪੰਨਾ*-145)

ਕਾਜ਼ੀ ਵੱਢੀ ਖੋਰ ਹੋ ਚੁੱਕੇ ਸਨ। ਬਾਬਰ ਦੇ ਹਮਲੇ ਸਮੇਂ ਜੋ ਦੁਰਾਚਾਰ ਹੋਏ ਉਨ੍ਹਾਂ ਨੇ ਇਨਸਾਨੀ ਜ਼ਿੰਦਗੀ ਵਿੱਚ ਦਰਿੰਦਗੀ ਦਾ ਪਸਾਰਾ ਕਰ ਦਿੱਤਾ। ਰਾਜੇ ਸ਼ੀਂਹ ਬਣ ਗਏ ਤੇ

---

*ਨੋਟ : ਸਾਰੀ ਪੁਸਤਕ ਵਿਚ 'ਪੰਨੇ' ਤੋਂ ਭਾਵ ਗੁਰੂ ਗ੍ਰੰਥ ਸਾਹਿਬ ਦੇ ਅੰਕ ਤੋਂ ਹੈ।

ਇਨਸਾਫ਼ ਕਰਨ ਵਾਲੇ ਕੁੱਤੇ। ਉਹ ਰਿਸ਼ਵਤ ਲੈ ਕੇ ਲੋਕਾਂ ਦਾ ਹੱਕ ਗਵਾ ਦੇਣ ਵਿੱਚ ਜ਼ਰਾ ਵੀ ਨਹੀਂ ਸਨ ਝਿਜਕਦੇ। ਜ਼ਮੀਰ, ਜਿਸ ਨੂੰ ਮਨੁੱਖੀ ਸਰੀਰ ਵਿੱਚ ਰੱਬ ਦੀ ਪ੍ਰਤੀਨਿਧ ਸ਼ਕਤੀ ਕਿਹਾ ਜਾਂਦਾ ਹੈ, ਉਨ੍ਹਾਂ ਦੇ ਜੀਵਨ ਵਿਚੋਂ ਨਿਕਲ ਗਈ ਸੀ ਜਾਂ ਮਰ ਚੁੱਕੀ ਸੀ। ਇਥੇ ਹੀ ਬੱਸ ਨਹੀਂ ਜ਼ਾਤਾਂ ਪਾਤਾਂ ਵਿੱਚ ਵੰਡੇ ਲੋਕੀ ਕਈ ਪ੍ਰਕਾਰ ਦੀਆਂ ਵਧੀਕੀਆਂ ਦੇ ਸ਼ਿਕਾਰ ਹੋ ਰਹੇ ਸਨ। ਹਰ ਪਾਸੇ ਜ਼ਿੰਦਗੀ ਦੀ ਗਰਦਸ਼ ਉੱਤੇ ਜ਼ੁਲਮਾਂ, ਅਤਿਆਚਾਰਾਂ ਤੇ ਨਾ-ਇਨਸਾਫ਼ੀਆਂ ਦੇ ਹਮਲੇ ਹੋਣੇ ਇਕ ਸੁਭਾਵਿਕ ਗੱਲ ਸਮਝੀ ਜਾਣ ਲੱਗ ਪਈ ਸੀ। ਅਜਿਹੀ ਡਰਾਉਣੀ ਤੇ ਘਿਨਾਉਣੀ ਪ੍ਰਿਸ਼ਟ ਭੂਮੀ (Back Ground) ਵਿੱਚ ਕਿਸੇ ਮਰਦਿ-ਕਾਮਲ ਵਲੋਂ ਕੌਮ ਨੂੰ ਮੁੜ ਸੁਰਜੀਤ ਕਰਨਾ, ਉਸ ਦਾ ਮਨੋਬਲ ਕਾਇਮ ਕਰਨਾ, ਬੇਤਰੀਨ ਮਾਨਵੀ ਕਦਰਾਂ ਨੂੰ ਜਨਜੀਵਨ ਵਿੱਚ ਸੰਚਿਤ ਕਰਕੇ ਮਨੁੱਖ ਮਾਤਰ ਨੂੰ ਧਰਮ ਦੀ ਟੇਕ ਹੇਠ ਲਿਆਉਣਾ ਇਕ ਅਜਿਹਾ ਕਾਰਨਾਮਾ ਸੀ ਜਿਸ ਨੂੰ ਸੰਪੂਰਨਤਾ ਬਖਸ਼ਣੀ ਕੋਈ ਖਾਲਾ ਜੀ ਦਾ ਵਾੜਾ ਨਹੀਂ ਸੀ। ਪਰ ਸਦਕੇ ਜਾਈਏ ਸ੍ਰੀ ਗੁਰੂ ਨਾਨਕ ਦੇਵ ਜੀ ਦੇ, ਜਿਨ੍ਹਾਂ ਨੇ ਇਹ ਬੀੜਾ ਚੁਕਿਆ ਤੇ ਕਮਾਲ ਹੱਦ ਤੱਕ ਕਾਮਯਾਬੀ ਪ੍ਰਾਪਤ ਕੀਤੀ। **ਉਨ੍ਹਾਂ ਨੇ ਸਭ ਨੂੰ ਵੰਡ ਛਕਣ, ਧਰਮ ਦੀ ਕਮਾਈ ਕਰਨ, ਦੱਸਾਂ ਨਹੁੰਆਂ ਦੀ ਕਿਰਤ ਕਰਨ, ਨਾਮ ਜਪਣ ਤੇ ਸਰਬੱਤ ਦਾ ਭਲਾ ਮੰਗਣ ਦੇ ਕੇਵਲ ਉਪਦੇਸ਼ ਹੀ ਨਹੀਂ ਦਿੱਤੇ ਸਗੋਂ ਖ਼ੁਦ ਆਪ ਇਨ੍ਹਾਂ ਤੇ ਅਮਲ ਕਰਕੇ ਵਿਖਾਇਆ।** ਜ਼ਾਤ-ਪਾਤ ਵਿੱਚ ਗ੍ਰਸੇ ਹਉਮੈ ਭਰੇ ਹੰਕਾਰੀਆਂ ਨੂੰ ਤਾਕੀਦ ਕੀਤੀ ਕਿ ਇਸ ਗੱਲ ਦਾ ਕੋਈ ਅਰਥ ਨਹੀਂ ਕਿ ਤੁਸੀਂ ਉਚੀ ਜ਼ਾਤ ਜਾਂ ਕੁਲ ਵਿੱਚ ਪੈਦਾ ਹੋਏ ਹੋ, ਨਬੇੜਾ ਤਾਂ ਅਮਲਾਂ ਅਨੁਸਾਰ ਹੋਣਾ ਹੈ।

**"ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ**
**ਜਨਮ ਮਰਨ ਦੁਖੁ ਕਾਟੀਐ ਨਾਨਕ ਛੂਟਸਿ ਨਾਇ"** (ਪੰਨਾ -1330)

ਹੋਰ ਸਮਝਾਇਆ ਕਿ ਮਾਇਆ ਦੀ ਪ੍ਰਾਪਤੀ ਵਿੱਚ ਤੁਸੀਂ ਸ਼ੈਤਾਨ ਦੀ ਹੱਦ ਤੱਕ ਨੀਚ ਹੋ ਜਾਂਦੇ ਹੋ, ਇਖਲਾਕ, ਸਦਾਚਾਰ ਤੇ ਧਾਰਮਿਕ ਅਸੂਲਾਂ ਨੂੰ ਵੀ ਛਿੱਕੇ ਤੇ ਟੰਗ ਕੇ ਤੁਸੀਂ ਮਾਇਆ ਦੀ ਪ੍ਰਾਪਤੀ ਵਿਚ ਖਚਤ ਹੋਏ ਰਹਿੰਦੇ ਹੋ ਜਦ ਕਿ ਇਸ ਨੇ ਤੁਹਾਡੇ ਨਾਲ ਨਹੀਂ ਜਾਣਾ, ਫਿਰ ਅਜਿਹਾ ਕਰਨ ਦਾ ਕੀ ਲਾਭ? ਇਸ ਲਈ ਵਧੇਰੇ ਉਚਤ ਇਹ ਹੀ ਹੈ ਕਿ ਆਪਣੇ ਨਿਤਾ ਪ੍ਰਤੀ ਦੇ ਅਮਲਾਂ ਵੱਲ ਧਿਆਨ ਦਿਓ।

**"ਇਸ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ**
**ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨਾ ਜਾਈ"** (ਪੰਨਾ-417)

ਇਹ ਸਭ ਕੁਝ ਦਸਦਿਆਂ ਹੋਇਆਂ ਗੁਰੂ ਗ੍ਰੰਥ ਸਾਹਿਬ ਦੇ ਅੰਕ 417 ਤੇ ਅੰਕਿਤ ਉਨ੍ਹਾਂ ਦੇ ਸ਼ਬਦ ਅਨੁਸਾਰ ਉਨ੍ਹਾਂ ਨੇ ਮਾਇਆ ਨੂੰ ਕੇਵਲ ਗੁਜ਼ਰਾਨ ਹੀ ਕਿਹਾ ਹੈ। ਇਸ ਦੇ ਬਹੁਤੇ ਹੋਣ ਨੂੰ ਜੰਜਾਲ ਤੇ ਘੱਟ ਹੋਣ ਨੂੰ ਵਬਾਲ ਦਸਿਆ ਹੈ। ਇਸੇ ਵਿਚਾਰ ਨੂੰ ਅੱਗੇ

ਜਾ ਕੇ ਪੰਜਵੇਂ ਗੁਰੂ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹੋਰ ਪਰਪੱਕ ਕਰਦਿਆਂ ਫਰਮਾਇਆ:

**ਜਿਸ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ**
**ਜਿਸ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ**
**ਦੁਹੂ ਬਿਵਸਥਾ ਤੇ ਜੋ ਮੁਕਤਾ**
**ਸੋਈ ਸੁਹੇਲਾ ਭਾਲੀਐ** (ਪੰਨਾ-1019)

ਇਸ ਲਈ ਮਾਇਆ ਦੀ ਸਹੀ ਕਮਾਈ, ਕੇਵਲ ਤੇ ਕੇਵਲ ਨੇਕ ਕਿਰਤ ਅਤੇ ਸੱਚ ਵਿਹਾਰ ਤੇ ਨਿਰਭਰ ਕਰਦੀ ਹੈ ਤੇ ਅਜਿਹੀ ਕਮਾਈ ਹੋਈ ਮਾਇਆ ਵਿਚੋਂ ਵੀ ਫਿਰ ਵੰਡ ਕੇ ਛੱਕਣਾ ਹੈ ਤਾਂ ਜੋ ਕੋਈ ਭੁੱਖਾ ਨਾ ਰਹੇ। ਕਿਰਤ, ਆਰਥਿਕ ਸੁਤੰਤਰਤਾ ਲਈ ਕਰਨੀ ਹੈ, ਮਾਇਆ ਦੇ ਬੇਲੋੜੇ ਪਸਾਰੇ ਤੇ ਵਾਧੇ ਲਈ ਕਦਾਚਿਤ ਨਹੀਂ।

**ਘਾਲਿ ਖਾਇ ਕਿਛੁ ਹਥਹੁ ਦੇਇ**
**ਨਾਨਕ ਰਾਹੁ ਪਛਾਣਹਿ ਸੇਇ** (ਪੰਨਾ-1245)

ਮਾਇਆ ਪ੍ਰਾਪਤੀ ਦੇ ਅਮਲ ਵਿੱਚ ਲੁੱਟ ਖਸੁੱਟ ਤੇ ਦੂਜੇ ਦੇ ਹੱਕਾਂ ਨੂੰ ਹੜੱਪ ਕਰ ਜਾਣ ਤੋਂ ਦੂਰ ਰਹਿਣ ਲਈ ਸਖ਼ਤ ਤਾਕੀਦ ਕਰਦਿਆਂ ਹੋਇਆਂ ਕਿਹਾ:

**ਹਕੁ ਪਰਾਇਆ ਨਾਨਕਾ ਉਸੁ ਸੂਅਰੁ ਉਸੁ ਗਾਇ**
**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ** (ਪੰਨਾ-141)

ਗੁਰੂ ਗ੍ਰੰਥ ਸਾਹਿਬ ਵਿੱਚ ਦਰਜ 17 ਰਾਗਾਂ ਵਿੱਚ ਗਾਏ 974 ਸ਼ਬਦਾਂ ਵਿੱਚ ਵਿਅਕਤ ਗੁਰੂ ਨਾਨਕ ਦੇਵ ਜੀ ਦਾ ਉਪਦੇਸ਼ ਕਿਸੇ ਇੱਕ ਜ਼ਾਤ, ਇਕ ਫਿਰਕੇ ਲਈ ਨਹੀਂ ਸਗੋਂ ਹਿੰਦੂ, ਮੁਸਲਮਾਨ ਤੇ ਹੋਰ ਸਾਰਿਆਂ ਲਈ ਵੀ ਹੈ। ਕੀ ਇਹ ਕਮਾਲ ਦੀ ਗੱਲ ਨਹੀਂ ਕਿ ਉਹ ਹਿੰਦੂਆਂ ਨੂੰ ਚੰਗਾ ਹਿੰਦੂ ਬਣਨ ਲਈ ਉਭਾਰਦੇ ਹਨ ਤੇ ਮੁਸਲਮਾਨਾਂ ਨੂੰ ਆਪਣੇ ਅਕੀਦੇ ਅਨੁਸਾਰ ਜੀਵਨ ਜੀਣ ਦਾ ਪੈਗ਼ਾਮ ਦੇਂਦੇ ਹਨ। ਮੱਕੇ ਦੇ ਹਾਜੀਆਂ ਦੇ ਪੁੱਛਣ ਤੇ ਕਿ ਹਿੰਦੂ ਚੰਗੇ ਹਨ ਕਿ ਮੁਸਲਮਾਨ, ਦੇ ਉੱਤਰ ਵਿੱਚ ਉਨ੍ਹਾਂ ਦੇ ਵਿਚਾਰ ਹਨ:

**ਬਾਬਾ ਆਖੇ ਹਾਜੀਆਂ ਸ਼ੁਭ ਅਮਲਾ ਬਾਝੋ ਦੋਵੇ ਰੋਈ**
**ਹਿੰਦੂ ਮੁਸਲਮਾਨ ਦੋਇ ਦਰਗਹਿ ਅੰਦਰ ਲੈਨ ਨ ਢੋਈ**

ਉਨ੍ਹਾਂ ਦੀਆਂ ਨਜ਼ਰਾਂ ਵਿੱਚ "**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ**" ਵਾਲੇ ਅਕਾਲਪੁਰਖ ਨੂੰ ਪ੍ਰਾਪਤ ਕਰਨ ਲਈ ਸਚਾ ਸੁਚਾ ਵਿਹਾਰ ਹੋਣਾ ਅਤਿ ਜ਼ਰੂਰੀ ਹੈ। ਸੱਚ ਦਾ ਮੇਲ ਸੱਚ ਨਾਲ ਹੀ ਹੋ ਸਕਦਾ ਹੈ। ਸੁੱਚੇ ਭਾਂਡੇ ਵਿੱਚ ਹੀ ਸੁੱਚੀ ਵਸਤ ਸਮਾ ਸਕਦੀ ਹੈ। ਇਸ ਲਈ ਸੱਚ ਅਚਾਰ ਤੇ ਸ਼ੁਭ ਕਰਮਨ ਸੁਚੱਜੀ ਇਨਸਾਨੀ ਜ਼ਿੰਦਗੀ ਦੀਆਂ ਪ੍ਰਬਲ ਅਵੱਸ਼ਕਤਾਵਾਂ ਹਨ। ਇਸ ਵਿਸ਼ੇ ਤੇ ਇਹ ਕਹਿ ਕੇ ਗੁਰੂ ਸਾਹਿਬ ਨੇ ਗੱਲ ਮੁਕਾਈ ਕਿ "**ਸਚਹੁ ਓਰੈ ਸਭੁ ਕੋ**

**ਉਪਰਿ ਸਚੁ ਆਚਾਰੁ"** ਅਤੇ ਇਹ ਵੀ ਦਸਿਆ ਕਿ ਇਹ ਸੱਚ ਦੁਨੀਆ ਵਿੱਚ ਵਿਚਰ ਕੇ ਕਮਾਉਣ ਨਾਲ ਅਕਾਲਪੁਰਖ ਦੇ ਦਰਬਾਰ ਵਿੱਚ ਰਸਾਈ ਹੋ ਸਕਦੀ ਹੈ ਦੁਨੀਆ ਤੋਂ ਭੱਜ ਜਾਣ ਨਾਲ ਨਹੀਂ।

**ਅਸਲੀਅਤ ਤਾਂ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਮਾਰਗ ਸਚ ਦਾ ਮਾਰਗ ਹੈ, ਪ੍ਰੇਮ ਦਾ ਮਾਰਗ ਹੈ। ਅਚਾਰ ਵਿੱਚ ਸੱਚ, ਵਿਹਾਰ ਵਿਚ ਸਚ, ਸਦਾਚਾਰ ਵਿੱਚ ਸੱਚ, ਕਿਰਦਾਰ ਵਿੱਚ ਸੱਚ, ਇਨਸਾਫ਼ ਵਿੱਚ ਸੱਚ, ਬੋਲਣ ਵਿੱਚ ਸਚ, ਸਿਆਸਤ ਵਿੱਚ ਸੱਚ, ਭਾਵ ਇਹ ਕਿ ਸੱਚ ਤੋਂ ਬਿਨਾਂ ਸਭ ਕਾਰਜ ਫੋਕਟ ਤੇ ਊਣੇ ਦਸੇ ਹਨ। ਉਨ੍ਹਾਂ ਨੇ ਸੱਚ ਬੋਲਣ ਅਤੇ ਸੱਚ ਤੇ ਅਧਾਰਿਤ ਜੀਵਨ ਜੀਣ ਦੀ ਪਿਰਤ, ਸੱਚ ਵਿੱਚ ਜੀਵਨ ਬਤੀਤ ਕਰ ਕੇ ਹੀ ਸਾਨੂੰ ਦੱਸੀ।** ਭਾਵੇਂ ਉਨ੍ਹਾਂ ਵਲੋਂ ਅਜਿਹਾ ਕਰਨ ਵਿੱਚ ਮਲਕ ਭਾਗੋ ਨਰਾਜ਼ ਹੋਇਆ ਜਾਂ ਬਾਬਰ ਤੈਸ਼ ਵਿੱਚ ਆਇਆ। ਇਸ ਸੱਚ ਨਾਲ ਪਿਆਰ ਦਾ ਸੁਮੇਲ ਕਰਕੇ ਜ਼ਿੰਦਗੀ ਦੀਆਂ ਤਲਖੀਆਂ ਤੁਰਸ਼ੀਆਂ ਤੇ ਬਦੀਆਂ ਨੂੰ ਉਨ੍ਹਾਂ ਡਾਢੀ ਢੁਕਵੀਂ ਮਾਰ ਮਾਰੀ ਹੈ ਅਤੇ ਇਨ੍ਹਾਂ ਮੂਲ ਗੁਣਾਂ ਦੇ ਸੁਮੇਲ ਸਦਕਾ ਅਜਿਹੇ ਮਨੁੱਖ ਦਾ ਨਿਰਮਾਣ ਹੋਣਾ ਪ੍ਰਾਰੰਭ ਹੋ ਗਿਆ ਜਿਸ ਦੀ ਪੂਰਨ ਸਿਰਜਣਾ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮੇਂ ਹੋਈ ਤੇ ਇਵੇਂ ਗੁਰੂ ਨਾਨਕ ਦਾ ਉਪਾਸ਼ਕ ਸ਼ਿਸ਼, ਦਸਵੇਂ ਜਾਮੇ ਤੱਕ ਟਰੇਨਿੰਗ ਲੈਂਦਾ ਲੈਂਦਾ ਸੰਤ-ਸਿਪਾਹੀ ਹੋ ਗਿਆ ਜਿਸ ਦੇ ਹੱਥ ਸੁੱਚੀ ਕਾਰ ਵੱਲ ਤੇ ਬਿਰਤੀ ਸਚੇ ਕਰਤਾਰ ਵੱਲ ਹੋਣ ਦੇ ਨਾਲ ਨਾਲ ਹੱਕ ਇਨਸਾਫ ਦੀ ਪ੍ਰਾਪਤੀ ਲਈ ਲੋੜ ਪੈਣ ਤੇ ਕਿਰਪਾਨ ਦਾ ਸਹਾਰਾ ਲੈਣ ਵਲ ਹੋਣੀ ਐਨ ਸੁਭਾਵਕ ਕਾਰਵਾਈ ਸਮਝੀ ਜਾਣ ਲੱਗ ਪਈ।

ਗੁਰੂ ਨਾਨਕ ਦੇਵ ਜੀ ਦਾ ਆਪਣਾ ਅਨੁਭਵ ਇਤਨਾ ਵਿਸ਼ਾਲ ਸੀ ਕਿ ਉਨ੍ਹਾਂ ਨੇ ਜ਼ਿੰਦਗੀ ਦੇ ਹਰ ਖੇਤਰ ਵਿੱਚ ਲਾਮਿਸਾਲ ਪਰਵਚਨ ਕਰਕੇ ਇਨਸਾਨੀ ਜ਼ਿੰਦਗੀ ਨੂੰ ਉਚੇ ਸੁਚੇ ਇਖਲਾਕ ਨਾਲ ਮਾਲੋ ਮਾਲ ਕਰ ਦਿੱਤਾ। ਉਨ੍ਹਾਂ ਨੇ ਇਨਸਾਨੀ ਜੀਵਨ ਵਿੱਚ ਸਦੀਆਂ ਤੋਂ ਪਸਰੇ ਆ ਰਹੇ ਵਹਿਮਾਂ, ਭਰਮਾਂ, ਫਜ਼ੂਲ ਕਰਮਾਂ ਨੂੰ ਕੱਢਣ ਲਈ ਇਨਕਲਾਬੀ ਕਦਮ ਚੁੱਕੇ। ਆਪਣੇ ਵਿਚਾਰਾਂ ਦੇ ਵਿਖਿਆਨ ਅਤੇ ਪਿਆਰ ਸੰਦੇਸ਼ ਤੇ ਸਚੇ ਨਾਮ ਦਾ ਉਪਦੇਸ਼ ਦੇਣ ਲਈ 24 ਸਾਲ ਦੇ ਲੰਮੇ ਭ੍ਰਮਣ ਦੁਆਰਾ ਉਸ ਸਮੇਂ ਦੇ ਲਗਪਗ ਸਾਰੇ ਵਸਦੇ ਤੇ ਜਾਣੇ ਜਾਂਦੇ ਸੰਸਾਰ ਵਿੱਚ ਵਿਚਰੇ। ਉਹ ਦੇਸ਼ ਤੇ ਬਦੇਸ਼ਾਂ ਵਿੱਚ ਸਥਿਤ ਵੱਖ ਵੱਖ ਧਰਮਾਂ ਦੇ ਤੀਰਥਾਂ ਉੱਤੇ ਗਏ, ਵੱਡੇ ਵੱਡੇ ਰਿਸ਼ੀਆਂ ਮੁਨੀਆਂ ਨਾਲ ਵਿਚਾਰਾਂ ਕਰਕੇ ਤੇ ਉਨ੍ਹਾਂ ਦੇ ਭਰਮ ਜਾਲ ਨੂੰ ਤੋੜ ਕੇ ਉਨ੍ਹਾਂ ਨੂੰ ਆਪਣੀ ਸੋਚ ਨਾਲ ਜੋੜਿਆ, ਦੇਸ਼ਾਂ ਦਿਸਾਂਤਰਾਂ ਵਿੱਚ ਹਜ਼ਾਰਾਂ ਮੀਲਾਂ ਦਾ ਸਫ਼ਰ ਕਰਕੇ ਮਨੁੱਖੀ ਭਾਈਚਾਰੇ ਨੂੰ, ਉਸ ਨੂੰ ਸਮਝ ਆ ਸਕਣ ਵਾਲੇ ਤਰੀਕੇ ਨਾਲ, ਪਿਆਰ ਸਹਿਤ ਸਮਝਾਇਆ ਕਿ **ਇਹ ਸੰਸਾਰ ਸਚੇ ਪਿਤਾ ਦੀ ਧਰਮਸਾਲ ਹੈ। ਇਸ ਵਿੱਚ ਤੁਹਾਨੂੰ ਕਰਮਯੋਗੀ ਵਾਂਗ**

ਵਿਚਰਨ ਲਈ ਭੇਜਿਆ ਗਿਆ ਹੈ ਇਸ ਲਈ ਆਪਣਾ ਕਰਤੱਵ ਪਛਾਣੋ, ਆਪਣਾ ਮੂਲ ਪਛਾਣੋ ਤੇ ਆਪਣੇ ਸਰੋਤ ਨਾਲ ਅਭੇਦ ਹੋਣ ਲਈ ਨੇਕ ਕਿਰਤ ਕਰਦੇ ਹੋਏ ਸੇਵਾ ਤੇ ਸਿਮਰਨ ਦਾ ਲੜ ਫੜੋ। ਜਿਥੇ ਕਿਧਰੇ ਵੀ ਉਨ੍ਹਾਂ ਨੇ ਆਪਣੇ ਵਿਚਾਰ ਵਿਅੱਕਤ ਕੀਤੇ ਉਨ੍ਹਾਂ ਨਾਲ ਸਰੋਤਿਆਂ ਦੇ ਹਿਰਦਿਆਂ ਨੂੰ ਠੰਡ ਪਈ ਜਿਸ ਕਰਕੇ ਹਰ ਪ੍ਰਕਾਰ ਦੇ ਤੇ ਹਰ ਦੇਸ਼ ਦੇ ਸਰੋਤਿਆਂ ਨੇ ਆਪਣੇ ਆਪਣੇ ਧਰਮਾਂ, ਦੇਸ਼ਾਂ, ਰਹੁ-ਰੀਤੀਆਂ, ਸਭਿਆਚਾਰਾਂ ਤੇ ਸਿਸ਼ਟਾਚਾਰਾਂ ਨੂੰ ਸਨਮੁੱਖ ਰਖਦਿਆਂ ਹੋਇਆਂ ਉਨ੍ਹਾਂ ਮੁਤਾਬਿਕ ਹੀ ਗੁਰੂ ਸਾਹਿਬ ਦੀ ਬੁਲੰਦ-ਪਾਇਆ ਹਸਤੀ ਨਾਲ ਮੇਚ ਖਾਂਦੇ ਉਨ੍ਹਾਂ ਦੇ ਸਥਾਨਕ (ਲੋਕਲ) ਨਾਂ ਰੱਖ ਲਏ ਤੇ ਇਵੇਂ ਹਰ ਸੰਭਵ ਤਰੀਕੇ ਨਾਲ ਗੁਰੂ ਨਾਨਕ ਪਾਤਸ਼ਾਹ ਵਿੱਚ ਆਪਣੀ ਅਥਾਹ ਸ਼ਰਧਾ ਤੇ ਪਿਆਰ ਪ੍ਰਗਟਾਇਆ। ਜੇ ਕਰ ਗੁਰੂ ਜੀ ਦੇ ਭਾਰਤੀ ਸ਼ਰਧਾਲੂ ਉਨ੍ਹਾਂ ਨੂੰ ਸੱਚੇ ਪਾਤਸ਼ਾਹ ਕਹਿ ਕੇ ਸਤਕਾਰਦੇ ਤਦ ਤਿਬਤੀ ਉਨ੍ਹਾਂ ਨੂੰ ਆਪਣਾ ਧਾਰਮਿਕ ਆਗੂ ਸਮਝਦੇ ਹੋਏ ਉਨ੍ਹਾਂ ਨੂੰ ਨਾਨਕ ਲਾਮਾ, ਨਾਨਕ ਪਰਮਾਸੰਭਾਵਾ ਜਾਂ ਭਦਰਾ ਗੁਰੂ ਦੇ ਮਾਨਯੋਗ ਨਾਂਵਾਂ ਨਾਲ ਯਾਦ ਕਰਦੇ। ਲੰਕਾ ਟਾਪੂ ਦੇ ਵਾਸੀ ਗੁਰੂ ਸਾਹਿਬ ਵਿੱਚ ਬੇਪਨਾਹ ਸਤਿਕਾਰੀ ਭਾਵਨਾ ਦਾ ਪ੍ਰਗਟਾਵਾ ਕਰਦੇ ਹੋਏ ਉਨ੍ਹਾਂ ਨੂੰ ਨਾਨਕ ਬੁਧਾ ਜਾਂ ਬੁਧਾ ਨਾਨਾ ਕਹਿ ਕੇ ਪ੍ਰਸੰਨ ਹੁੰਦੇ। ਬਹੁਤੇ ਅਰਬ ਦੇਸ਼ਾਂ ਵਿੱਚ ਗੁਰੂ ਸਾਹਿਬ ਨਾਨਕ ਪੀਰ, ਪੀਰ ਬਾਬਾ ਨਾਨਕ, ਬਾਬਾ ਨਾਨਾ ਜਾਂ ਬਾਲ ਗੁੰਦਾਰੀ ਵਜੋਂ ਜਾਣੇ ਜਾਂਦੇ। ਰੂਸ ਦੇ ਵਿਸ਼ਾਲ ਦੇਸ਼ ਦੇ ਵੱਖ ਵੱਖ ਖੇਤਰਾਂ ਵਿੱਚ ਉਹ ਵਲੀ-ਹਿੰਦ ਬਾਬਾ ਨਾਨਕ ਜਾਂ ਕੇਵਲ ਵਲੀ ਹਿੰਦ ਕਰਕੇ ਬੁਲਾਏ ਤੇ ਸਤਿਕਾਰੇ ਜਾਂਦੇ। ਚੀਨ, ਮੰਗੋਲੀਆ ਤੇ ਵੀਟਨਾਮ ਦੇ ਕਈ ਇਲਾਕਿਆਂ ਦੇ ਲੋਕੀ ਉਨ੍ਹਾਂ ਨੂੰ ਭੁਸਾ ਨਾਨਕ ਕਹਿ ਕੇ ਵਡਿਆਂਦੇ ਅਤੇ ਜਿੱਥੋਂ ਤੱਕ ਭੁਟਾਨੀਆਂ, ਨਿਪਾਲੀਆਂ, ਸਿਕਮੀਆਂ ਤੇ ਕੁਝ ਹੋਰ ਤਿਬਤੀਆਂ ਦਾ ਸਬੰਧ ਹੈ ਉਥੇ ਇਨ੍ਹਾਂ ਇਲਾਕਿਆਂ ਤੇ ਦੇਸ਼ਾਂ ਦੇ ਗੁਰੂ ਨਾਨਕ ਪ੍ਰੇਮੀ, ਉਨ੍ਹਾਂ ਨੂੰ ਅਦਭੁਤ ਸ਼ਰਧਾ ਵਿੱਚ ਆ ਕੇ ਗਿਮਪੋਚੇ ਜਾਂ ਰਿਮਪੋਜੀ ਦੇ ਸਤਿਕਾਰੀ ਖਿਤਾਬ ਨਾਲ ਯਾਦ ਕਰਕੇ ਸਤਿਗੁਰਾਂ ਨੂੰ ਆਪਣਾ ਸੰਗੀ ਸਾਥੀ, ਆਪਣਾ ਰਹਿਬਰ, ਆਪਣਾ ਮੁਰਸ਼ਦ ਤੇ ਧਾਰਮਿਕ ਪਿਤਾਮਾ ਸਮਝਦੇ ਤੇ ਉਨ੍ਹਾਂ ਦੇ ਬਚਨਾਂ ਤੋਂ ਵਾਰਨੇ ਜਾਂਦੇ। ਉਨ੍ਹਾਂ ਦੀ ਇਸ ਪਰਕਾਰ ਦੀ ਹਰਦਿਲ ਅਜ਼ੀਜ਼ ਤੇ ਸਰਬ ਪ੍ਰਭਾਵੀ ਹਸਤੀ ਸਦਕਾ ਉਨ੍ਹਾਂ ਦੇ ਜੀਵਨ ਕਾਲ ਵਿੱਚ ਹੀ ਗੁਰੂ ਸਾਹਿਬ ਦੇ ਪ੍ਰੇਮੀਆਂ ਦੀ ਗਿਣਤੀ ਕਈ ਕਰੋੜ ਤੱਕ ਅਪੜ ਗਈ। ਸੁਚੇ ਮੋਤੀਆਂ ਰੂਪੀ "ਧੁਰ ਕੀ ਬਾਣੀ" ਵੱਖ ਵੱਖ ਰਾਗਾਂ ਵਿੱਚ ਗਾ ਕੇ ਇਸ ਇਲਾਹੀ ਬਾਣੀ ਦਾ ਸੰਦੇਸ਼ਾ ਤਪਦੀ ਲੁਕਾਈ ਨੂੰ ਦੇਂਦੇ ਰਹੇ। ਆਮ ਸੰਗਤਾਂ ਨੇ ਗੁਰੂ ਜੀ ਦੇ ਨਾਲ ਨਾਲ ਇਨ੍ਹਾਂ ਭਗਤਾਂ ਦਾ ਵੀ ਭਰਵਾਂ ਆਦਰ ਮਾਣ ਕੀਤਾ ਅਤੇ ਦੇਸ਼ਾਂ ਬਦੇਸ਼ਾਂ ਵਿੱਚ ਇਨ੍ਹਾਂ ਦੀ ਪਵਿੱਤਰ ਯਾਦ ਨੂੰ ਸਦੀਵੀ ਬਣਾਏ ਰੱਖਣ ਹਿਤ ਕਈ ਥਾਈਂ, ਸਰੋਵਰਾਂ, ਤਲਾਵਾਂ, ਕੁੰਡਾਂ, ਝੀਲਾਂ ਤੇ ਚਸ਼ਮਿਆਂ ਦੇ ਨਾਂ ਇਨ੍ਹਾਂ ਦੇ ਨਾਂਵਾਂ ਨਾਲ ਪਰਪੱਕ ਕਰ ਦਿੱਤੇ। ਭਾਈ ਮਰਦਾਨਾ ਜੀ ਨੇ

ਤਾਂ ਆਪਣੀ ਸੇਵਕੀ ਗੁਰੂ ਨਾਨਕ ਸਾਹਿਬ ਨਾਲ ਮਰਦੇ ਦਮ ਤੱਕ ਨਿਭਾਈ ਤੇ ਇਵੇਂ ਉਨ੍ਹਾਂ ਨੂੰ ਆਪਣੀ ਸਾਰੀ ਉਮਰ ਹੀ ਗੁਰੂ ਸਾਹਿਬ ਦੀ ਨਿਰੰਤਰ ਸੰਗਤ ਮਾਣਨ ਦਾ ਬਹੁ-ਮੁਲਾ ਸ਼ਰਫ਼ (ਅਵਸਰ) ਹਾਸਲ ਹੋਇਆ।

ਗੁਰੂ ਸਾਹਿਬ ਦੇ ਉਪਦੇਸ਼ ਕਿਉਂਕਿ ਕਿਸੇ ਇਕ ਫਿਰਕੇ ਲਈ ਨਹੀਂ ਸਨ ਇਸ ਲਈ ਜੇ ਉਹ ਹਿੰਦੂਆਂ ਦੇ ਗੁਰੂ ਸਨ ਤਾਂ ਮੁਸਲਮਾਨਾਂ ਦੇ ਪੀਰ ਵੀ ਸਨ। ਉਨ੍ਹਾਂ ਪ੍ਰਤੀ ਦੋਹਾਂ ਅਕੀਦਿਆਂ ਦੇ ਉਪਾਸ਼ਕਾਂ ਦੇ ਸਨੇਹ ਦਾ ਪ੍ਰਗਟਾਵਾ ਇਸ ਗੱਲ ਤੋਂ ਵੀ ਹੁੰਦਾ ਹੈ ਕਿ ਉਨ੍ਹਾਂ ਦੇ ਜੋਤੀ ਜੋਤ ਸਮਾਉਣ ਤੇ ਉਨ੍ਹਾਂ ਦੇ ਪਾਰਥਕ ਸਰੀਰ ਦਾ ਆਪਣੇ ਆਪਣੇ ਢੰਗਾਂ ਅਨੁਸਾਰ ਅੰਤਮ ਸੰਸਕਾਰ ਕਰਨ ਲਈ ਹਿੰਦੂਆਂ ਤੇ ਮੁਸਲਮਾਨਾਂ ਵਿਚਕਾਰ ਝਗੜਾ ਖੜਾ ਹੋ ਗਿਆ ਤੇ ਦੋਹਾਂ ਧਰਮਾਂ ਦੇ ਸ਼ਰਧਾਲੂਆਂ ਨੇ ਉਨ੍ਹਾਂ ਦੀਆਂ ਅੰਤਮ ਰਸਮਾਂ ਆਪਣੇ ਆਪਣੇ ਢੰਗਾਂ ਨਾਲ ਅਦਾ ਕਰ ਕੇ ਉਨ੍ਹਾਂ ਨੂੰ ਆਪਣਾ ਸਤਿਕਾਰ ਅਰਪਿਤ ਕੀਤਾ। ਇਸ ਘਟਨਾ ਤੋਂ ਹਰ ਕਿਸੇ ਨੂੰ ਕੰਠ ਹੋ ਗਿਆ ਕਿ ਗੁਰੂ ਨਾਨਕ ਦੇਵ ਸਮੁੱਚੀ ਇਨਸਾਨੀ ਨਸਲ ਦੇ ਗੁਰੂ ਸਨ ਤੇ ਕੇਵਲ ਸਿੱਖਾਂ ਦੇ ਨਹੀਂ। ਇਸ ਵਿਲੱਖਣ ਵਾਕੇ ਨੂੰ ਜਾਣ ਕੇ ਇਤਿਹਾਸਕਾਰ ਰਾਬਰਟ ਰਸਟ ਨੇ ਬੜੇ ਮਾਣ ਨਾਲ ਲਿਖਿਆ ਹੈ ਕਿ **ਇਹ ਗੱਲ ਸਾਰੇ ਵਿਸ਼ਵ ਵਿਚੋਂ ਗੁਰੂ ਨਾਨਕ ਸਾਹਿਬ ਦੇ ਹਿੱਸੇ ਹੀ ਆਈ ਹੈ ਕਿ ਉਨ੍ਹਾਂ ਦੇ ਅਕਾਲ ਚਲਾਣੇ ਮਗਰੋਂ ਉਨ੍ਹਾਂ ਦੇ ਅੰਤਮ ਸੰਸਕਾਰ ਨਾਲ ਸਬੰਧਤ ਰਸਮਾਂ ਦੋ ਧਰਮਾਂ ਦੀਆਂ ਰਸਮਾਂ ਦੇ ਰੂਪ ਵਿੱਚ ਅਦਾ ਕੀਤੀਆਂ ਗਈਆਂ।**

ਉਕਤ ਤੱਥਾਂ ਦੀ ਰੌਸ਼ਨੀ ਵਿੱਚ ਗੁਰੂ ਨਾਨਕ ਸਾਹਿਬ ਨੂੰ ਕਿਸੇ ਇਕ ਫਿਰਕੇ ਨਾਲ ਜੋੜਨਾ ਉਨ੍ਹਾਂ ਦੀ ਮਾਨਵਤਾ ਨੂੰ ਮਹਾਨ ਦੇਣ ਨੂੰ ਛੋਟਾ ਕਰਨਾ ਹੈ। ਉਹ ਅਵੱਸ਼ ਹੀ ਸਭ ਮਾਨਵਤਾ ਦੇ ਗੁਰੂ ਹਨ, ਇਨਸਾਨੀ ਨਸਲ ਦੇ ਗੁਰੂ ਹਨ। ਸ੍ਰੀ ਟੀ.ਐਲ. ਵਸਵਾਨੀ ਦੇ ਕਥਨਾਂ ਵਿੱਚ ਉਹ "**ਜਨ ਸਮੂਹ ਦੇ ਪੈਗੰਬਰ**" ਹਨ ਜਿਹੜੇ 20 ਅਕਤੂਬਰ 1469 ਈ: ਨੂੰ ਪੱਛਮੀ ਪੰਜਾਬ (ਹੁਣ ਪਾਕਿਸਤਾਨ) ਦੇ ਕਸਬਾ ਰਾਏ ਭੋਏ ਦੀ ਤਲਵੰਡੀ (ਜਿਸ ਨੂੰ ਹੁਣ ਨਨਕਾਣਾ ਸਾਹਿਬ ਕਿਹਾ ਜਾਂਦਾ ਹੈ) ਵਿਖੇ ਮਾਤਾ ਤ੍ਰਿਪਤਾ ਅਤੇ ਪਿਤਾ ਮਹਿਤਾ ਕਾਲੂ ਦੇ ਘਰ ਪੈਦਾ ਹੋਏ ਅਤੇ ਗ੍ਰਿਹਸਤੀ ਜੀਵਨ ਬਤੀਤ ਕਰਦਿਆਂ ਰੱਬ ਦੇ ਨੂਰ ਦੀਆਂ ਸਿਫਤਾਂ ਕਰਦੇ ਕਰਦੇ ਆਪਣੇ ਹੱਥੀਂ ਵਸਾਏ ਨਗਰ ਕਰਤਾਰਪੁਰ ਵਿਖੇ 7 ਸਤੰਬਰ 1539 ਈ: ਨੂੰ ਜੋਤੀ ਜੋਤ ਸਮਾਏ ਅਤੇ ਉਸ ਤੋਂ ਪਹਿਲਾਂ ਆਪਣੇ ਸੇਵਕ ਭਾਈ ਲਹਿਣਾ ਜੀ ਨੂੰ ਗੁਰਗੱਦੀ ਦੇ ਕੇ ਉਨ੍ਹਾਂ ਨੂੰ ਗੁਰੂ ਅੰਗਦ ਦੇਵ ਜੀ ਵਜੋਂ ਉਸ ਉਤੇ ਬਿਰਾਜਮਾਨ ਕਰ ਗਏ। ਇਸ ਤਰ੍ਹਾਂ ਭਾਈ ਗੁਰਦਾਸ ਜੀ ਦੇ ਬਚਨਾਂ ਅਨੁਸਾਰ "**ਸੱਚ ਵਿੱਚ ਸੱਚ ਸਮਾਉਣ ਦਾ ਕਾਰਜ ਸੰਪੰਨ ਹੋਇਆ।**" ਡੂਮ ਬਲਵੰਡ ਜੀ ਆਪਣੀ ਰਾਮਕਲੀ ਦੀ ਵਾਰ ਵਿਚ ਗੁਰੂ ਨਾਨਕ ਸਾਹਿਬ ਪ੍ਰਤੀ ਲਿਖਦੇ ਹਨ "**ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵਦੈ**" ਭਾਵ ਗੁਰੂ ਨਾਨਕ ਦੇਵ ਜੀ

ਨੇ ਪ੍ਰਭੂ ਦੀ ਪਾਤਸ਼ਾਹੀ ਕਾਇਮ ਕੀਤੀ ਅਤੇ ਸੱਚ ਦੇ ਕਿਲ੍ਹੇ ਦੀ ਬਹੁਤ ਮਜ਼ਬੂਤ ਨੀਂਹ ਰੱਖੀ ਜਿਸ ਨੂੰ ਸਭ ਮਾਨਵਤਾ ਨਮਸਕਾਰ ਕਰਦੀ ਹੈ। ਇਸੇ ਤਰ੍ਹਾਂ ਭੱਟ ਕੱਲ-ਸਹਾਰ ਗੁਰੂ ਨਾਨਕ ਦੇਵ ਜੀ ਪ੍ਰਤੀ ਲਿਖੇ ਆਪਣੇ ਸਵੱਈਆਂ ਵਿੱਚ ਉਨ੍ਹਾਂ ਦੀ ਉਸਤਿਤ ਵਿੱਚ ਬਹੁਤ ਕੁਝ ਲਿਖਦਿਆਂ ਹੋਇਆਂ ਕਹਿੰਦੇ ਹਨ ਕਿ ਗੁਰੂ ਨਾਨਕ ਦੇਵ ਜੀ ਸੰਸਾਰੀ ਤੇ ਰੂਹਾਨੀ ਦੋਹਾਂ ਹੀ ਪਾਤਸ਼ਾਹੀਆਂ ਦਾ ਆਨੰਦ ਮਾਣਨ ਵਾਲੀ ਪਰਮ ਜੋਤ ਹਨ ਅਤੇ ਉਨ੍ਹਾਂ ਦੀ ਹਸਤੀ ਪ੍ਰਭੂ ਦੇ ਅੰਮ੍ਰਿਤ ਨਾਲ ਲਿਬਰੇਜ਼ ਤੇ ਪਰੀਪੂਰਨ ਹੈ।

ਉਕਤ ਸਾਰੇ ਕੁਝ ਨੂੰ ਦੇਖਦਿਆਂ ਹੋਇਆਂ ਇਹੀ ਕਿਹਾ ਜਾ ਸਕਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਸੰਸਾਰ ਆਗਮਨ ਨਾਲ ਮਾਨਵਤਾ ਨੂੰ ਚੰਗੇਰੇ ਜੀਵਨ ਦੀ ਜਾਚ ਮਿਲੀ ਕਿਉਂਕਿ ਇਨਸਾਨੀ ਜ਼ਿੰਦਗੀ ਦੇ ਹਰ ਖੇਤਰ ਨੂੰ ਉਨ੍ਹਾਂ ਨੇ ਆਪਣੀ ਅਦੁੱਤੀ ਸੋਚ, ਅਮਲੀ ਸਿੱਖਿਆ, ਲਾਹੇਵੰਦੇ ਉਪਦੇਸ਼ਾਂ ਤੇ ਰੂਹਾਨੀ ਅਮੀਰੀ ਨਾਲ ਭਰਪੂਰ ਕਰ ਦਿੱਤਾ। ਇਹੀ ਕਾਰਨ ਹੈ ਕਿ ਉਨ੍ਹਾਂ ਦੇ ਪਵਿੱਤਰ ਬਚਨ, ਮਜ਼੍ਹਬਾਂ ਤੇ ਮਿੱਲਤਾਂ ਦੇ ਹੱਦ ਬੰਨੇ ਉਲਾਂਘ ਕੇ ਮਨੁੱਖ ਮਾਤਰ ਦੀ ਧੁਰ ਆਤਮਾ ਤੇ ਅਸਰਦਾਰ ਹੋਣ ਲੱਗ ਪਏ।

ਗੁਰੂ ਨਾਨਕ ਸਾਹਿਬ ਦੇ ਲਾਮਿਸਾਲ ਜੀਵਨ ਫਲਸਫੇ ਨੂੰ ਗਹੁ ਨਾਲ ਵਾਚਣ ਤੇ ਹੀ ਪੂਰਬ ਦੇ ਉੱਘੇ ਸ਼ਾਇਰ ਸਰ ਮੁਹੰਮਦ ਇਕਬਾਲ ਨੇ ਉਨ੍ਹਾਂ ਬਾਰੇ ਇੱਕ ਲੰਬੀ ਨਜ਼ਮ ਲਿਖ ਕੇ ਗੁਰੂ ਸਾਹਿਬ ਪ੍ਰਤੀ ਆਪਣਾ ਸਤਿਕਾਰ ਵਿਅਕਤ ਕੀਤਾ। ਨਜ਼ਮ ਦਾ ਅੰਤਮ ਸ਼ਿਅਰ ਇਵੇਂ ਹੈ:

**ਫਿਰ ਉਠੀ ਆਖ਼ਿਰ ਸਦਾਅ ਤੌਹੀਦ ਕੀ ਪੰਜਾਬ ਸੇ**
**ਹਿੰਦ ਕੋ ਇਕ ਮਰਦਿ ਕਾਮਲ ਨੇ ਜਗਾਇਆ ਖ਼ਾਬ ਸੇ**

ਗੁਰੂ ਨਾਨਕ ਦੇਵ ਜੀ ਦੀ ਸਮੁੱਚੀ ਇਲਾਹੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਸੁਭਾਇਮਾਨ ਹੈ ਜੋ ਭਿੰਨ ਭਿੰਨ ਰਾਗਾਂ ਵਿੱਚ ਗਾਈ ਜਾਂਦੀ ਹੈ, ਸਤਿਕਾਰੀ ਜਾਂਦੀ ਹੈ ਅਤੇ ਅਸੰਖ ਪਰਾਨੀਆਂ ਨੂੰ ਮਨ ਦੀ ਗ਼ਰੀਬੀ, ਹੰਕਾਰ ਦੀ ਨਵਿਰਤੀ, ਬੁੱਧੀ ਦੀ ਸਵੱਛਤਾ, ਵਿਹਾਰ ਦੀ ਸੁੱਚਮਤਾ ਅਤੇ ਚਿਤ ਦੀ ਇਕਾਗਰਤਾ ਬਖਸ਼ਦਿਆਂ ਹੋਇਆਂ ਆਤਮਿਕ ਸ਼ਾਂਤੀ ਅਤੇ ਅਨੰਦ ਪ੍ਰਦਾਨ ਕਰਾ ਕੇ ਉਨ੍ਹਾਂ ਨੂੰ ਅਕਾਲ ਪੁਰਖ ਵਾਹਿਗੁਰੂ ਨਾਲ ਜੋੜਦੀ ਹੈ।

**"ਗੁਰੂ ਨਾਨਕ ਸਭ ਕੇ ਸਿਰਤਾਜਾ**
**ਜਿਸ ਸਿਮਰੈ ਸਰੇ ਸਭ ਕਾਜਾ"**

# ਗੁਰੂ ਨਾਨਕ ਦੇਵ ਜੀ ਸਬੰਧੀ ਜੀਵਨ ਬਿਓਰਾ

| | | |
|---|---|---|
| 1. | ਨਾਂ | : ਗੁਰੂ ਨਾਨਕ ਦੇਵ ਜੀ |
| 2. | ਪਾਤਸ਼ਾਹੀ | : ਪਹਿਲੀ |
| 3. | ਪਰਕਾਸ਼ ਦਿਵਸ ਤਿਥੀ ਤੇ ਸਥਾਨ | : 20.10.1469 ਈ. ਅਰਥਾਤ 1526 ਬਿਕਰਮੀ ਦੇ ਕਤਕ ਦੀ ਪੂਰਨਮਾਸ਼ੀ ਨੂੰ ਰਾਏ ਭੋਏ ਦੀ ਤਲਵੰਡੀ, ਜਿਸ ਦਾ ਨਾਂ, ਗੁਰੂ ਜੀ ਦੇ ਸਤਿਕਾਰ ਵਿੱਚ ਮਗਰੋਂ ਨਨਕਾਣਾ ਸਾਹਿਬ ਰਖਿਆ ਗਿਆ। (ਜ਼ਿਲ੍ਹਾ ਸ਼ੇਖੂਪੁਰਾ ਪਾਕਿਸਤਾਨ)। |
| 4. | ਪਿਤਾ ਜੀ ਦਾ ਨਾਂ | : ਸ੍ਰੀ ਕਲਿਆਨ ਦਾਸ ਮਹਿਤਾ ਜੀ ਵੇਦੀ/ਬੇਦੀ |
| 5. | ਮਾਤਾ ਜੀ ਦਾ ਨਾਂ | : ਮਾਤਾ ਤ੍ਰਿਪਤਾ ਜੀ |
| 6. | ਮਹਿਲਾ (ਸੁਪਤਨੀ) ਦਾ ਨਾਂ | : ਬੀਬੀ ਸੁਲੱਖਣੀ ਜੀ |
| 7. | ਗੁਰਗਦੀ ਨਸ਼ੀਨੀ ਤੇ ਉਸ ਦੀ ਅਵਧੀ | : ਇਲਾਹੀ ਜੋਤ ਅਕਾਲਪੁਰਖ ਤੋਂ ਪ੍ਰਾਪਤ ਕੀਤੀ ਜੋ ਦਸ ਗੁਰੂ-ਜੋਤਾਂ ਵਿੱਚ ਵਿਚਰਦੀ ਹੋਈ ਆਖਿਰ 8 ਅਕਤੂਬਰ 1708 ਈ. ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੇ ਗੁਰੂ ਗ੍ਰੰਥ ਸਾਹਿਬ ਵਿਚ ਵਲੀਨ ਹੋ ਗਈ। |
| 8. | ਕੁਲ ਆਯੂ | : ਤਕਰੀਬਨ 70 ਵਰਸ਼। |
| 9. | ਸੰਤਾਨ | : ਦੋ ਸਪੁਤਰ (1) ਬਾਬਾ ਸ੍ਰੀ ਚੰਦ ਜੀ (2) ਬਾਬਾ ਲਖਮੀ ਦਾਸ ਜੀ |
| 10. | ਜੋਤੀ ਜੋਤ ਸਮਾਉਣ ਦਿਵਸ ਤੇ ਸਥਾਨ | : 7.9.1539 ਈ. ਅਸੂ ਵਦੀ 1609 ਬਿਕਰਮੀ ਨੂੰ ਕਰਤਾਰਪੁਰ ਪਾਕਿਸਤਾਨ ਵਿਖੇ। |
| 11. | ਰਚੀ ਗੁਰਬਾਣੀ ਤੇ ਰਾਗਾਂ ਦਾ ਵੇਰਵਾ | : 17 ਰਾਗਾਂ ਵਿੱਚ ਬਾਣੀ ਰਚੀ। ਸ਼ਬਦਾਂ ਦੀ ਕੁਲ ਗਿਣਤੀ 974 ਹੈ। ਸਾਰੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। |
| 12. | ਪ੍ਰਮੁੱਖ ਯਾਤਰਾਵਾਂ/ ਉਦਾਸੀਆਂ ਤੇ ਉਨ੍ਹਾਂ ਦਾ ਮਕਸਦ | : 24 ਸਾਲ ਦੇ ਲੰਬੇ ਅਰਸੇ ਵਿੱਚ 4 ਉਦਾਸੀਆਂ ਕੀਤੀਆਂ। ਹਿੰਦੁਸਤਾਨ ਭਰ ਵਿੱਚ ਵਿਚਰੇ। ਇਸ ਤੋਂ ਇਲਾਵਾ ਅਜ ਕਲ ਦੇ ਬੰਗਲਾ ਦੇਸ਼, ਪਾਕਿਸਤਾਨ, ਬਰਮਾ, ਸ੍ਰੀਲੰਕਾ, ਨੇਪਾਲ, ਸਿਕਮ, ਭੂਟਾਨ, ਤਿਬਤ, ਚੀਨ, ਮੰਗੋਲੀਆ, ਤੁਰਕੀ, ਇਟਲੀ, ਰੂਸ, ਅਫ਼ਗਾਨਿਸਤਾਨ, ਈਰਾਨ, ਈਰਾਕ, ਸਾਊਦੀ ਅਰਬੀਆ, ਆਦਿ ਦੇਸ਼ਾਂ ਵਿਚ ਪਧਾਰ ਕੇ ਮਨੁੱਖੀ ਜੀਵਾਂ ਨੂੰ ਭਰਮਾਂ ਵਹਿਮਾਂ ਵਿਚੋਂ ਕੱਢ ਕੇ ਨਾਮ ਸਿਮਰਨ, ਨੇਕ ਕਿਰਤ ਕਰਨ, ਵੰਡ ਛਕਣ, ਗ੍ਰਸਿਹਤ ਧਾਰਨ, ਸੇਵਾ ਕਰਨ ਤੇ ਸਰਬੱਤ ਦਾ ਭਲਾ ਮੰਗਣ ਦਾ ਉਪਦੇਸ਼ ਦਿੱਤਾ। |

"ਬਾਬਾਣੈ ਘਰ ਚਾਨਣ ਲਹਿਣਾ"

# ਸੇਵਾ ਦੇ ਪ੍ਰਤੀਕ, ਗੁਰੂ ਅੰਗਦ ਦੇਵ ਜੀ

(1504 ਤੋਂ 1552 ਈ.)

ਸਿੱਖੀ ਦਾ ਮਾਰਗ ਨਿਸ਼ਕਾਮ ਸੇਵਾ ਤੇ ਸਵਾਸ ਸਵਾਸ ਨਾਮ ਸਿਮਰਨ ਦਾ ਮਾਰਗ ਹੈ। ਸੇਵਾ ਦੇ ਮਾਧਿਅਮ ਨਾਲ ਦੂਜੇ, ਤੀਜੇ ਤੇ ਚੌਥੇ ਗੁਰੂ ਸਾਹਿਬਾਨ ਨੇ ਗੁਰੂ ਨਾਨਕ ਦੇਵ ਜੀ ਦੀ ਅਧਿਆਤਮਿਕ ਗੱਦੀ ਪ੍ਰਾਪਤ ਕੀਤੀ ਪਰ ਸਭ ਤੋਂ ਪਹਿਲੇ ਬੇਲਾਗ ਸੇਵਾ ਦੀ ਮਿਸਾਲ ਭਾਈ ਲਹਿਣਾ ਜੀ ਨੇ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਕਈ ਵਰ੍ਹੇ ਦਿਲ ਜਾਨ ਤੋਂ ਸੇਵਾ ਕਰਕੇ ਕਾਇਮ ਕੀਤੀ। ਗੁਰੂ ਜੀ ਨੇ ਉਨ੍ਹਾਂ ਨੂੰ ਜਦ ਚਿੱਕੜ ਨਾਲ ਭਰੀਆਂ ਚਾਰੇ ਦੀਆਂ ਤਿੰਨ ਪੰਡਾਂ ਇਕੱਠੀਆਂ ਚੁੱਕਵਾ ਦਿੱਤੀਆਂ ਤਾਂ ਘਰ ਪਹੁੰਚਣ ਤਕ ਉਨ੍ਹਾਂ ਦੇ ਨਵੇਂ ਕੱਪੜੇ ਲਿੱਬੜ ਗਏ ਜਿਸ ਬਾਰੇ ਗੁਰੂ ਨਾਨਕ ਦੇਵ ਜੀ ਦੀ ਸੁਪਤਨੀ ਬੀਬੀ ਸੁਲੱਖਣੀ ਜੀ ਨੇ ਗਿਲਾ ਕਰਦਿਆਂ ਗੁਰੂ ਸਾਹਿਬ ਨੂੰ ਕਿਹਾ ਕਿ ਚਿੱਕੜ ਨਾਲ ਲਿੱਬੜੀਆਂ ਪੰਡਾਂ ਚੁੱਕਣ ਨਾਲ ਲਹਿਣੇ ਦੇ ਕੱਪੜੇ ਖਰਾਬ ਹੋ ਗਏ ਹਨ, ਤਦ ਗੁਰੂ ਜੀ ਨੇ ਫਰਮਾਇਆ ਕਿ ਇਹ ਚਿੱਕੜ ਨਹੀਂ ਅਰਸ਼ਾਂ ਤੋਂ ਛਿੜਕਿਆ ਕੇਸਰ ਹੈ ਜੋ ਲਹਿਣੇ ਨੂੰ ਹੀ ਨਸੀਬ ਹੋਇਆ ਹੈ। ਜਦ ਮਾਤਾ ਜੀ ਨੇ ਇਕੋ ਵਾਰ ਤਿੰਨ ਪੰਡਾਂ ਦਾ ਭਾਰ ਲਹਿਣਾ ਜੀ ਦੇ ਸਿਰ ਤੇ ਲੱਦਣ ਦਾ ਫਿਰ ਗਿਲਾ ਕੀਤਾ ਤਾਂ ਅਗੋਂ ਸਤਿਗੁਰਾਂ ਨੇ ਬੜੇ ਪਿਆਰ ਨਾਲ ਬਚਨ ਕੀਤੇ **"ਜਿਨ੍ਹਾਂ ਮੋਢਿਆਂ ਨੇ ਮਾਨਵਤਾ ਦੇ ਕਲਿਆਣ ਦਾ ਬਹੁਵਜ਼ਨੀ ਭਾਰ ਚੁੱਕਣਾ ਹੋਵੇ ਉਨ੍ਹਾਂ ਨੂੰ ਇਵੇਂ ਹੀ ਸਿਖਲਾਇਆ ਜਾ ਸਕਦਾ ਹੈ।"** ਇਹ ਸਵਾਮੀ ਦੀਆਂ ਸੇਵਕ ਦੀ ਅਗਾਮੀ ਚੜ੍ਹਤ ਬਾਰੇ ਰਮਜ਼ਾਂ ਸਨ ਜਿਨ੍ਹਾਂ ਦੇ ਅਰਥ ਤੇ ਭੇਦ ਸਮਾਂ ਪਾ ਕੇ ਹੀ ਪ੍ਰਗਟ ਰੂਪ ਵਿੱਚ ਖੁੱਲ੍ਹੇ।

ਇਹ ਵੀ ਕਿਹਾ ਜਾਂਦਾ ਹੈ ਕਿ ਜਦ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਨੂੰ ਗੁਰਗੱਦੀ ਦਿੱਤੀ ਤਾਂ ਦੂਰ ਨੇੜਿਓਂ ਲੋਕੀ ਭਾਈ ਲਹਿਣਾ ਜੀ (ਜਿਹੜੇ ਹੁਣ ਗੁਰੂ ਨਾਨਕ ਦੇਵ ਦੇ ਅੰਗ ਲੱਗ ਕੇ ਗੁਰੂ ਅੰਗਦ ਦੇਵ ਜੀ ਬਣ ਗਏ ਸਨ) ਨੂੰ ਵੇਖਣ ਆਉਂਦੇ ਤਾਂ ਕਿ ਉਹ ਉਸ ਖੁਸ਼ਨਸੀਬ ਮਹਾਂਪੁਰਸ਼ ਦੇ ਦਰਸ਼ਨ ਕਰ ਸਕਣ ਜਿਸ ਅੱਗੇ ਉਹ ਗੁਰੂ ਨਾਨਕ ਦੇਵ ਜੀ ਨਿਵੇਂ ਹਨ ਜਿਨ੍ਹਾਂ ਨੇ ਸਾਰੀ ਉਮਰ ਦੁਨੀਆ ਦੇ ਵੱਡੇ ਵੱਡੇ ਅਭਿਮਾਨੀਆਂ, ਰਾਜਿਆਂ, ਰਾਣਿਆਂ ਨੂੰ ਨਿਵਾਇਆ ਹੈ। ਸਿਰਫ਼ ਸੇਵਾ ਦੀ ਕਰਾਮਾਤ ਨਾਲ ਹੀ ਭਾਈ ਲਹਿਣਾ ਜੀ ਇਤਨੀ ਮਹਾਨ ਪਦਵੀ ਤੇ ਪਹੁੰਚੇ।

ਲਹਿਣਾ ਜੀ ਦਾ ਜਨਮ 31.3.1504 ਈ. ਨੂੰ ਮਾਤਾ ਦਇਆ ਕੌਰ ਦੀ ਕੁੱਖੋਂ

ਭਾਈ ਫੇਰੂ ਮਲ ਜੀ ਦੇ ਘਰ ਮੱਤੇ-ਦੀ-ਸਰਾਏ ਨਾਮੀ ਪਿੰਡ ਵਿੱਚ ਹੋਇਆ ਜਿਹੜਾ ਪੰਜਾਬ ਦੇ ਮੁਕਤਸਰ ਇਲਾਕੇ ਵਿੱਚ ਹੈ। ਸ਼ੁਰੂ ਵਿੱਚ ਲਹਿਣਾ ਜੀ ਧਾਰਮਿਕ ਵਿਚਾਰਾਂ ਤੇ ਸਨਾਤਨੀ ਧਾਰਨਾ ਦੇ ਹਾਮੀ ਹੋਣ ਕਾਰਨ ਹਰ ਸਾਲ ਦੇਵੀ ਦੇ ਦਰਸ਼ਨਾਂ ਨੂੰ ਜਵਾਲਾਮੁਖੀ ਦੀ ਯਾਤਰਾ ਨੂੰ ਜਾਂਦੇ ਹੁੰਦੇ ਸਨ। ਇਕ ਵਾਰੀ ਗੁਰੂ ਨਾਨਕ ਦੇਵ ਜੀ ਦੀ ਉਪਮਾ ਸੁਣ ਕੇ ਕਰਤਾਰਪੁਰ ਰਾਹੀਂ ਹੋ ਕੇ ਦੇਵੀ ਦੇ ਦਰਸ਼ਨਾਂ ਨੂੰ ਜਾਣ ਦਾ ਮਨ ਬਣਾਇਆ ਪਰ ਗੁਰੂ ਜੀ ਦੀ ਸ਼ਖਸੀਅਤ ਤੋਂ ਇਤਨੇ ਪ੍ਰਭਾਵਿਤ ਹੋਏ ਕਿ ਉਨ੍ਹਾਂ ਦੇ ਚਰਨਾਂ ਦੇ ਹੀ ਸੇਵਕ ਬਣ ਕੇ ਉਥੇ ਹੀ ਪੱਕਾ ਡੇਰਾ ਲਾ ਲਿਆ। ਇਹ ਗੱਲ 1531 ਈ. ਦੀ ਹੈ। ਫਿਰ ਅੱਠ ਸਾਲ ਗੁਰੂ ਘਰ ਦੀ ਰੱਜ ਕੇ ਸੇਵਾ ਕੀਤੀ ਅਤੇ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੋਤੀ ਜੋਤ ਸਮਾਉਣ ਤੋਂ ਪਹਿਲੇ ਆਪਣੇ ਪੁੱਤਰਾਂ ਨੂੰ ਛੱਡ ਕੇ ਗੁਰਗੱਦੀ ਇਨ੍ਹਾਂ ਨੂੰ ਬਖਸ਼ ਕੇ ਆਪਣੀ ਆਤਮਿਕ ਜੋਤ ਇਨ੍ਹਾਂ ਵਿਚ ਵਿਲੀਨ ਕਰ ਦਿੱਤੀ ਅਤੇ ਇਵੇਂ ਉਹ ਗੁਰੂ ਅੰਗਦ ਦੇਵ ਬਣ ਗਏ। ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਣ ਮਗਰੋਂ ਵੀ ਗੁਰੂ ਅੰਗਦ ਦੇਵ ਜੀ ਉਨ੍ਹਾਂ ਦੇ ਪਾਏ ਪੂਰਨਿਆਂ ਤੇ ਮਾਨਵਤਾ ਨੂੰ ਅੱਗੇ ਤੋਰਦੇ ਰਹੇ ਅਤੇ ਉਨ੍ਹਾਂ ਨੇ ਕਈ ਐਸੇ ਪ੍ਰਯਤਨ ਅਰੰਭੇ ਜਿਨ੍ਹਾਂ ਨਾਲ ਗੁਰੂ ਘਰ ਦਾ ਦਾਇਰਾ ਹੋਰ ਮੋਕਲਾ ਹੋਇਆ। ਗੁਰੂ ਨਾਨਕ ਪਾਤਸ਼ਾਹ ਦੇ ਜੀਵਨ ਬਿਰਤਾਂਤ ਸੰਭਾਲਣ ਹਿੱਤ ਉਨ੍ਹਾਂ ਬਾਰੇ ਪਹਿਲੀ ਜਨਮ-ਸਾਖੀ ਲਿਖਵਾਈ। ਪੰਜਾਬੀ ਭਾਸ਼ਾ ਨੂੰ ਵਿਕਸਿਤ ਕਰਨ ਦੇ ਪ੍ਰਯਤਨਾਂ ਵਿੱਚ ਗੁਰਮੁਖੀ ਲਿੱਪੀ ਨੂੰ ਸੰਵਾਰਿਆ, ਸਜਾਇਆ ਤੇ ਵੱਖ ਵੱਖ ਅੱਖਰਾਂ ਨਾਲ ਵੱਖ ਵੱਖ ਧੁਨੀਆਂ ਪ੍ਰਮਾਣਿਕ ਤੌਰ ਤੇ ਨਿਸ਼ਚਿਤ ਕੀਤੀਆਂ ਤਾਂ ਜੋ ਭਾਸ਼ਾ ਪਰਪੱਕ ਹੋ ਸਕੇ। ਗੁਰਬਾਣੀ ਦੇ ਗੁਟਕੇ ਤਿਆਰ ਕਰਵਾ ਕੇ ਸੰਗਤਾਂ ਵਿੱਚ ਵੰਡੇ। ਪਾਠਸ਼ਾਲਾਵਾਂ ਖੋਹਲੀਆਂ, ਬਚਿਆਂ ਨੂੰ ਇਕੱਠੇ ਕਰਕੇ ਉਨ੍ਹਾਂ ਲਈ ਖੇਡਾਂ ਤੇ ਦੰਗਲਾਂ ਆਦਿ ਦੇ ਅਯੋਜਨ ਕਰਵਾਏ। ਗ੍ਰਹਿਸਤ ਆਸ਼ਰਮ ਦੀ ਮਹਤਤਾ ਨੂੰ ਲੋਕਾਂ ਤੱਕ ਪਹੁੰਚਾਉਣ ਦੇ ਯਤਨ ਕੀਤੇ। ਆਪਣੀ ਨੇਕ ਸੀਰਤ ਸੁਪਤਨੀ ਖੀਵੀ ਜੀ ਨੂੰ ਨਾਲ ਲੈ ਕੇ ਲੰਗਰ ਦੀ ਸੇਵਾ ਵਿੱਚ ਜੁਟੇ ਰਹਿੰਦੇ। ਇਨ੍ਹਾਂ ਸਾਰੇ ਉੱਦਮਾਂ ਸਦਕਾ ਜਨਤਾ ਵਿੱਚ ਮਨੁੱਖੀ ਏਕਤਾ ਦਾ ਸਿਧਾਂਤ ਦ੍ਰਿੜ ਕਰਵਾਇਆ ਅਤੇ ਲੋਕਾਂ ਨੂੰ ਵਿਰਾਗੀ ਤਿਆਗੀ ਹੋਣ ਤੋਂ ਵਰਜਿਆ। ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੁਆਰਾ ਚਲਾਏ ਧਰਮ ਦੀ ਗੱਲ ਅੱਗੇ ਤੁਰੀ।

ਗੁਰੂ ਅੰਗਦ ਦੇਵ ਜੀ ਉੱਤੇ ਗੁਰੂ ਨਾਨਕ ਦੇਵ ਜੀ ਦੀ ਹਸਤੀ ਦੀ ਇਤਨੀ ਗਹਿਰੀ ਛਾਪ ਸੀ ਕਿ ਬਾਣੀ ਦੇ ਜਿਹੜੇ 62 ਸਲੋਕ ਉਨ੍ਹਾਂ ਨੇ ਰਚੇ ਹਨ, ਉਨ੍ਹਾਂ ਵਿਚੋਂ ਬਹੁਤਿਆਂ ਦਾ ਆਸ਼ਾ ਗੁਰੂ ਨਾਨਕ ਦੇਵ ਜੀ ਦੇ ਸਲੋਕਾਂ ਨਾਲ ਮਿਲਦਾ ਹੈ ਜਾਂ ਉਨ੍ਹਾਂ ਵਿਸ਼ਿਆਂ ਦਾ ਕੁਝ ਵਿਸਥਾਰ ਹੈ। ਕਈਆਂ ਸਲੋਕਾਂ ਦੇ ਤਾਂ ਸ਼ਬਦ ਵੀ ਲਗਭਗ ਉਹੀ ਹਨ ਜੋ ਗੁਰੂ ਨਾਨਕ ਪਾਤਸ਼ਾਹ ਦੇ ਸਲੋਕਾਂ ਦੇ ਹਨ ਜਿਵੇਂ **"ਪਵਣੁ ਗੁਰੂ ਪਾਣੀ ਪਿਤਾ"** ਦਾ ਸਾਰਾ ਸ਼ਬਦ ਜੋ ਗੁਰੂ ਨਾਨਕ ਦੇਵ ਜੀ ਵਲੋਂ ਲਿਖਿਆ ਗੁਰੂ ਗ੍ਰੰਥ ਸਾਹਿਬ ਦੇ ਪੰਨਾ

8 ਤੇ ਦਰਜ ਹੈ, ਨੂੰ "**ਪਉਣ ਗੁਰੂ**" ਕਰਕੇ ਗੁਰੂ ਅੰਗਦ ਦੇਵ ਜੀ ਨੇ ਲਿਖਿਆ ਹੈ ਤੇ ਸ਼ਬਦ ਦੇ ਅੰਤ ਵਿਚ ("**ਹੋਰ) ਕੇਤੀ ਛੁਟੀ ਨਾਲਿ**" ਲਿਖ ਕੇ 'ਹੋਰ' ਸ਼ਬਦ ਦਾ ਵਾਧਾ ਕੀਤਾ ਹੈ। (ਪੰਨਾ-146)

"**ਦਿਵਸੁ ਰਾਤਿ ਦੁਇ ਦਾਈ ਦਾਇਆ**" ਨੂੰ ("**ਦਿਨਸੁ) ਰਾਤਿ ਦੋਇ ਦਾਈ ਦਾਇਆ**", **ਅਤੇ ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ** (ਪੰਨਾ-1) ਨੂੰ "**ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ**" (ਪੰਨਾ-147) ਆਦਿ ਲਿਖਿਆ।

ਗੁਰੂ ਅੰਗਦ ਦੇਵ ਜੀ ਦੇ ਰਚੇ ਸਾਰੇ 62 ਸਲੋਕ ਗੁਰੂ ਗ੍ਰੰਥ ਸਾਹਿਬ ਵਿਚ ਵਾਰਾਂ ਵਿਚ ਦਰਜ ਹਨ।

ਗੁਰੂ ਸਾਹਿਬ ਦੀ ਬਾਣੀ ਵਿੱਚ ਵਧੀਆ ਅਚਾਰ ਗ੍ਰਹਿਣ ਕਰਨ ਦੀਆਂ ਹਦਾਇਤਾਂ ਵੀ ਮਿਲਦੀਆਂ ਹਨ ਤੇ ਜ਼ਿੰਦਗੀ ਦੇ ਭਰਪੂਰ ਤਜਰਬਿਆਂ ਦੇ ਵੀ ਦਰਸ਼ਨ ਹੁੰਦੇ ਹਨ ਜਿਵੇਂ:

1. **ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ**
   **ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ** (ਪੰਨਾ-474)
2. **ਮੰਦਾ ਕਿਸ ਨੋ ਆਖੀਐ ਜਾ ਸਭਨਾ ਸਾਹਿਬੁ ਏਕੁ** (ਪੰਨਾ-1238)
3. **ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ**
   **ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ** (ਪੰਨਾ-148)
4. **ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ** (ਪੰਨਾ-147)
5. **ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ** (ਪੰਨਾ-787)

ਗੁਰੂ ਅੰਗਦ ਜੇਵ ਜੀ, ਗੁਰੂ ਨਾਨਕ ਸਾਹਿਬ ਦੇ ਮਿਸ਼ਨ ਦਾ ਢੰਡੋਰਾ ਦੇਂਦੇ ਹੋਏ ਅਤੇ ਉਸ ਵਕਤ ਦੇ ਹਰ ਸੰਭਵ ਤਰੀਕਿਆਂ ਨਾਲ ਉਨ੍ਹਾਂ ਦਾ ਪਰਸਾਰ ਕਰਦੇ ਹੋਏ ਗੁਰੂ ਨਾਨਕ ਸਾਹਿਬ ਵਾਂਗ ਹੀ ਆਪਣੇ ਸਕੇ ਪੁੱਤਰਾਂ ਨੂੰ ਛੱਡ ਕੇ, ਬੇਲਾਗ ਸੇਵਾ ਦੇ ਪ੍ਰਤੀਕ ਆਪਣੇ ਆਗਿਆਕਾਰ ਸੇਵਕ, ਅਮਰਦਾਸ ਜੀ ਨੂੰ, ਤੀਜੇ ਗੁਰੂ ਨਾਨਕ ਦੇ ਰੂਪ ਵਿਚ ਥਾਪ ਕੇ 29.3.1552 ਨੂੰ ਖਡੂਰ ਸਾਹਿਬ ਵਿਖੇ ਜੋਤੀ ਜੋਤ ਸਮਾ ਗਏ। ਭਾਈ ਗੁਰਦਾਸ ਜੀ ਨੇ ਆਪਣੀ 24ਵੀਂ ਵਾਰ ਦੀ ਸੱਤਵੀਂ ਪਉੜੀ ਵਿੱਚ ਗੁਰੂ ਅੰਗਦ ਦੇਵ ਜੀ ਦੀਆਂ ਇਲਾਹੀ ਸਿਫ਼ਤਾਂ ਦਾ ਜ਼ਿਕਰ ਕਰਨ ਪਿਛੋਂ ਨਤੀਜਾ ਇਹ ਕਢਿਆ ਹੈ ਕਿ ਗੁਰੂ ਅੰਗਦ ਦੇਵ ਜੀ, ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚੰਗੇ ਸਪੁੱਤਰ ਸਾਬਤ ਹੋਏ ਹਨ ਤੇ "**ਪੁਤ ਸਪੁਤ ਬਬਾਣੇ ਲਹਿਣਾ**" ਕਹਿ ਕੇ ਭਾਈ ਗੁਰਦਾਸ ਜੀ ਨੇ ਇਨ੍ਹਾਂ ਨੂੰ ਵਡਿਆਇਆ ਤੇ ਸਨਮਾਨਿਆ ਹੈ। ਭੱਟ ਕਲ੍ਹ-ਸਹਾਰ ਇਨ੍ਹਾਂ ਦੀ ਅਗੰਮੀ ਹਸਤੀ ਦੀ ਉਪਮਾ ਵਿੱਚ ਲਿਖੇ ਆਪਣੇ 10 ਸਵੱਈਆਂ ਵਿੱਚ ਵੱਖ-ਵੱਖ ਢੰਗਾਂ ਨਾਲ ਆਪਣੀ ਸ਼ਰਧਾ ਦੇ ਫੁੱਲ ਅਰਪਤ ਕਰਦੇ ਹੋਏ ਕਹਿੰਦੇ ਹਨ ਕਿ "**ਗੁਰੂ ਅੰਗਦ ਦੇਵ ਪਾਤਸ਼ਾਹ**

ਵਿੱਚ ਰੱਬੀ ਸ਼ਕਤੀ ਦਾ ਪ੍ਰਵਾਹ ਚਲ ਰਿਹਾ ਹੈ। ਉਨ੍ਹਾਂ ਦੇ ਨੇਤਰਾਂ ਦੀ ਅੰਮ੍ਰਿਤ ਰੂਪੀ ਨਦੀ ਪਾਪਾਂ ਨੂੰ ਧੋ ਸੁੱਟਦੀ ਹੈ ਅਤੇ ਉਨ੍ਹਾਂ ਦੇ ਨਿਰਮਲ ਦਰਸ਼ਨ ਬੇਸਮਝੀ ਦਾ ਹਨੇਰਾ ਦੂਰ ਕਰ ਦੇਂਦੇ ਹਨ।

ਭਾਈ ਬਲਵੰਡ ਜੀ ਵੀ ਗੁਰੂ ਅੰਗਦ ਸਾਹਿਬ ਪ੍ਰਤੀ ਆਪਣੇ ਅਨੁਭਵ ਪ੍ਰਗਟ ਕਰਦਿਆਂ ਗੁਰੂ ਗ੍ਰੰਥ ਸਾਹਿਬ ਦੇ ਪੰਨਾ 967 ਤੇ ਉਨ੍ਹਾਂ ਦੀ ਹਸਤੀ ਦੇ ਈਸ਼ਵਰੀ ਪ੍ਰਭਾਵ ਦਾ ਅਨੰਦਮਈ ਜ਼ਿਕਰ ਕਰਦੇ ਕਹਿੰਦੇ ਹਨ ਕਿ **"ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਰਨ ਨਾਲ ਜਨਮ ਜਨਮਾਂਤਰਾਂ ਦੀ ਮੈਲ ਲਹਿ ਜਾਂਦੀ ਹੈ ਤੇ ਮਨੁੱਖ ਨਿਰਮਲ ਹੋ ਜਾਂਦਾ ਹੈ":-**

**ਹੋਵੈ ਸਿਫਤਿ ਖਸੰਮ ਦੀ**
**ਨੂਰੁ ਅਰਸਹੁ ਕੁਰਸਹੁ ਝਟੀਐ** (ਵਰਸਦਾ ਹੈ)
**ਤੁਧੁ ਡਿਠੇ ਸਚੇ ਪਾਤਿਸਾਹ**
**ਮਲੁ ਜਨਮ ਜਨਮ ਦੀ ਕਟੀਐ**

ਅਜਿਹੇ ਹਨ ਗੁਰੂ ਅੰਗਦ ਦੇਵ ਜੀ ਮਹਾਰਾਜ ਜਿਨ੍ਹਾਂ ਤੋਂ ਹਰ ਕੋਈ ਵਾਰੇ ਤੇ ਬਲਿਹਾਰੇ ਜਾਂਦਾ ਹੈ ਅਤੇ ਉਨ੍ਹਾਂ ਦੇ ਭੋਲੇ ਭਾਲੇ ਸੀਤਲ ਸੁਭਾਵ, ਸੰਤ ਸੇਵੀ ਸੁੰਦਰ ਸਰੂਪ ਤੇ ਉਦਾਰ ਚਿਤਤਾ ਵਾਲੇ ਨਿਰਮਲ ਵਿਹਾਰ ਦੇ ਸੋਹਲੇ ਗਾਉਂਦਾ ਨਹੀਂ ਥਕਦਾ।

**ਮੇਰੇ ਸਤਿਗੁਰਾ ਹਉ ਤੁਧੁ ਵਿਟਹੁ ਕੁਰਬਾਣੁ**
**ਤੇਰੇ ਦਰਸਨ ਕਉ ਬਲਿਹਾਰਣੈ**
**ਤੁਸਿ ਦਿਤਾ ਅੰਮ੍ਰਿਤ ਨਾਮੁ** ਮ-5, ਪੰਨਾ-52

# ਗੁਰੂ ਅੰਗਦ ਦੇਵ ਜੀ ਸਬੰਧੀ ਜੀਵਨ ਬਿਓਰਾ

| | |
|---|---|
| 1. ਨਾਂ | : ਪਹਿਲਾ ਨਾਂ ਭਾਈ ਲਹਿਣਾ ਜੀ, ਗੁਰਗੱਦੀ ਤੇ ਬਿਰਾਜਮਾਨ ਸਮੇਂ ਗੁਰੂ ਅੰਗਦ ਦੇਵ ਜੀ |
| 2. ਪਾਤਸ਼ਾਹੀ | : ਦੂਜੀ |
| 3. ਪਰਕਾਸ਼ ਦਿਵਸ ਤੇ ਸਥਾਨ | : 31.3.1504 ਈ. ਪੰਜ ਵਿਸਾਖ 1561 ਬਿਕਰਮੀ ਨੂੰ ਮਤੇ-ਦੀ-ਸਰਾਏ ਨਜ਼ਦੀਕ ਮੁਕਤਸਰ ਜ਼ਿਲ੍ਹਾ ਮੁਕਤਸਰ |
| 4. ਪਿਤਾ ਜੀ ਦਾ ਨਾਂ | : ਭਾਈ ਫੇਰੂ ਮੱਲ ਜੀ |
| 5. ਮਾਤਾ ਜੀ ਦਾ ਨਾਂ | : ਮਾਤਾ ਦਿਆ ਕੌਰ (ਸਭਰਾਈ ਜੀ) |
| 6. ਮਹਿਲਾ ਦਾ ਨਾਂ | : ਬੀਬੀ ਖੀਵੀ ਜੀ |
| 7. ਗੁਰੂ ਨਾਨਕ ਦੇਵ ਜੀ ਦੀ ਸ਼ਰਨ ਵਿੱਚ ਕਦ ਆਏ | : ਕਰਤਾਰਪੁਰ ਵਿਖੇ 1531 ਈ. ਨੂੰ |
| 8. ਗਦੀ ਨਸ਼ੀਨੀ ਦਿਵਸ | : 7.9.1539 ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਣ ਤੇ (ਭਾਵੇਂ ਗੁਰੂ ਨਾਨਕ ਦੇਵ ਜੀ ਨੇ ਕਈ ਮਹੀਨੇ ਪਹਿਲੇ ਇਨ੍ਹਾਂ ਨੂੰ ਗੁਰਗਦੀ ਸੌਂਪ ਦਿਤੀ।) |
| 9. ਸੰਤਾਨ | : ਦੋ ਸਪੁਤਰ (1) ਸ੍ਰੀ ਦਾਸੂ ਜੀ (2) ਸ੍ਰੀ ਦਾਤੂ ਜੀ। ਦੋ ਸਪੁੱਤਰੀਆਂ (2) ਬੀਬੀ ਅਮਰੋ ਜੀ (2) ਬੀਬੀ ਅਨੋਖੀ ਜੀ। |
| 10. ਜੋਤੀ ਜੋਤ ਸਮਾਏ | : 29.3.1552 ਈ. ਖਡੂਰ ਸਾਹਿਬ ਵਿਖੇ |
| 11. ਕੁੱਲ ਆਯੂ | : 48 ਵਰ੍ਹੇ |
| 12. ਗੁਰਗੱਦੀ ਕਾਲ | ਤਕਰੀਬਨ 13 ਵਰ੍ਹੇ |
| 13. ਰਚੀ ਬਾਣੀ ਦਾ ਵੇਰਵਾ | : 62 ਸਲੋਕ। ਸਾਰੇ ਸਲੋਕ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ ਤੇ ਰਾਗਾਂ ਤੋਂ ਮੁਕਤ ਹਨ। |
| 14. ਵਿਸ਼ੇਸ਼-ਕਥਨ | : ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਦਾ ਪਰਚਾਰ, ਗੁਰਮੁਖੀ ਲਿਪੀ ਦਾ ਸੁਧਾਰ ਤੇ ਉਸ ਵਿੱਚ ਬਾਣੀ ਲਿਖ ਕੇ ਉਸਦਾ ਪਸਾਰ, ਲੰਗਰ ਪੰਗਤ ਦੀ ਪ੍ਰਥਾ ਨੂੰ ਬਲ ਪ੍ਰਦਾਨ ਕਰਨਾ। ਜਨ ਜੀਵਨ ਵਿਚ ਕੌਮੀ ਬੇਦਾਰੀ ਦਾ ਸੰਚਾਰ। |

# (4)

"ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ"

# ਨਿਮਾਣਿਆਂ ਦੇ ਮਾਣ, ਸ੍ਰੀ ਗੁਰੂ ਅਮਰਦਾਸ ਜੀ

**(1479 ਤੋਂ 1574 ਈ.)**

ਗੁਰੂ ਨਾਨਕ ਦੇਵ ਜੀ ਦੀ ਪ੍ਰਭੂ ਅਰਾਧਨਾ ਵਿੱਚ ਭਿੱਜੀ ਬਾਣੀ ਦੇ ਕੁਝ ਸ਼ਬਦ ਕਣ ਜਦ ਖ਼ੁਦਾ-ਪਰੱਸਤ, ਸਾਫ਼ਗੋ ਤੇ ਨਿਰਮਲ ਹਿਰਦੇ ਵਾਲੇ ਬਜ਼ੁਰਗ-ਪੁਰਸ਼ ਬਾਬਾ ਅਮਰਦਾਸ ਜੀ ਦੇ ਕੰਨਾਂ ਵਿਚ ਪਏ ਤਾਂ ਉਹ ਗੁਰੂ ਨਾਨਕ ਦਰਬਾਰ ਦੇ ਦਰਸ਼ਨਾਂ ਲਈ ਬਿਹਬਲ ਹੋ ਉਠੇ। ਆਪਣੇ ਭਤੀਜੇ ਦੀ ਸੁਪਤਨੀ ਬੀਬੀ ਅਮਰੋ ਜੀ, ਜਿਹੜੇ ਕਿ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਬਿਰਾਜਮਾਨ ਹੋਏ ਦੂਜੇ ਗੁਰੂ, ਸ੍ਰੀ ਅੰਗਦ ਦੇਵ ਜੀ ਦੀ ਸਪੁੱਤਰੀ ਸਨ, ਨੂੰ ਨਾਲ ਲੈ ਕੇ ਗੁਰੂ ਚਰਨਾਂ ਵਿਚ ਖਡੂਰ ਸਾਹਿਬ ਪਧਾਰੇ। ਰੱਬੀ ਨੂਰ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਰਕੇ ਮਨ ਸ਼ਾਂਤ ਤੇ ਆਤਮਾ ਸਵੱਛ ਹੋ ਗਈ। ਗੁਰੂ ਸਾਹਿਬ ਦੇ ਇਲਾਹੀ ਪ੍ਰਤਾਪ ਤੋਂ ਇਤਨੇ ਮੁਤਾਸਰ (ਪ੍ਰਭਾਵਤ) ਹੋਏ ਕਿ ਆਪਣੀ ਵੈਸ਼ਨਵ ਧਾਰਨਾ ਨੂੰ ਤਿਆਗ ਕੇ ਗੁਰੂ ਘਰ ਵਿਖੇ ਹੀ ਸੇਵਾ ਵਿੱਚ ਲੀਨ ਹੋ ਗਏ। 12 ਸਾਲ ਗੁਰੂ ਜੀ ਦੀ ਤਨੋਂ ਮਨੋਂ ਸੇਵਾ ਕਰਕੇ ਆਪਣੀ ਸ਼ਖਸੀਅਤ ਬਿਹਤਰੀਨ ਗੁਣਾਂ ਨਾਲ ਮਾਲਾ ਮਾਲ ਕਰ ਲਈ ਅਤੇ ਗੁਰੂ ਦੀ ਮਿਹਰ ਪ੍ਰਾਪਤ ਕਰਕੇ ਗੁਰੂ ਅੰਗਦ ਦੇਵ ਜੀ ਦੇ ਜੋਤੀ ਜੋਤ ਸਮਾਣ ਤੇ ਗੁਰੂ ਨਾਨਕ ਦੇਵ ਜੀ ਦੀ ਅਧਿਆਤਮਿਕ ਗੱਦੀ ਦੇ ਵਾਰਸ ਹੋ ਕੇ 29.3.1552 ਨੂੰ ਤੀਜੇ ਗੁਰੂ ਦੇ ਰੂਪ ਵਿਚ ਗੁਰੂ ਅਮਰਦਾਸ ਬਣੇ। ਆਪਣੇ ਗੁਰੂ ਦੀ ਨਿਸ਼ਕਾਮ ਸੇਵਾ ਕਾਲ ਦੌਰਾਨ ਲੋਕਾਂ ਦੇ ਤਾਹਨੇ ਮਿਹਣੇ ਸੁਣੇ, ਉੱਚੀਆਂ ਨੀਵੀਆਂ ਗੱਲਾਂ ਝੱਲੀਆਂ, ਬੋਲ ਕਬੋਲ ਬਰਦਾਸ਼ਤ ਕੀਤੇ ਪਰ ਸੇਵਾ ਦਾ ਨਿਸ਼ਾਨਾ ਕਾਇਮ ਰੱਖਿਆ ਤੇ ਉਸ ਵਿਚ ਕਿਸੇ ਪ੍ਰਕਾਰ ਦੀ ਕਮੀ ਨਾ ਆਉਣ ਦਿਤੀ। ਆਖਿਰ ਜਦ ਗੁਰਗੱਦੀ ਤੇ ਸ਼ਸ਼ੋਭਤ ਹੋਣ ਲਗੇ ਤਾਂ ਗੁਰੂ ਅੰਗਦ ਦੇਵ ਜੀ ਨੇ ਇਨ੍ਹਾਂ ਪ੍ਰਤੀ ਅਜਿਹੀ ਉੱਚੀ ਸ਼ਾਨ ਵਾਲੇ ਸ਼ਬਦ ਕਹੇ ਜਿਨ੍ਹਾਂ ਦੀ ਬਦੌਲਤ ਅੱਜ ਉਹ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ ਵਾਲੇ ਗੁਰੂ ਕਰਕੇ ਜਾਣੇ ਜਾਂਦੇ ਹਨ।

5.5.1479 ਨੂੰ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਬਾਸਰਕੇ ਵਿਖੇ ਪਿਤਾ ਤੇਜ ਭਾਨ ਜੀ ਦੇ ਘਰ ਅਤੇ ਮਾਤਾ ਸੁਲੱਖਣੀ ਦੀ ਕੁਖੋਂ ਇਸ ਪਵਿੱਤਰ ਜੋਤ ਦਾ ਸੰਸਾਰ ਆਗਮਨ ਹੋਇਆ। ਬਚਪਨ ਤੋਂ ਹੀ ਤੀਰਥਾਂ ਦੀ ਯਾਤਰਾ ਕਰਨ ਦਾ ਸ਼ੌਕ ਸੀ ਇਸ ਕਰਕੇ ਧਾਰਮਿਕ ਲਗਨ ਉਮਰ ਦੇ ਵੱਧਣ ਨਾਲ ਵਧਦੀ ਹੀ ਗਈ। 20 ਸਾਲ ਤੀਰਥ ਭ੍ਰਮਣ ਕੀਤਾ। 24 ਸਾਲ ਦੀ ਉਮਰ ਵਿੱਚ ਬੀਬੀ ਰਾਮੋ ਜੀ ਨਾਲ ਗ੍ਰਹਿਸਤੀ ਜੀਵਨ ਦੀ ਗੰਢ

ਬੱਝੀ ਤੇ ਮੋਹਨ ਜੀ, ਮੋਹਰੀ ਜੀ ਸਪੁੱਤਰ ਅਤੇ ਬੀਬੀ ਦਾਨੀ ਜੀ ਤੇ ਬੀਬੀ ਭਾਨੀ ਜੀ ਸਪੁੱਤਰੀਆਂ ਜਨਮੀਆਂ। ਮਗਰੋਂ ਬੀਬੀ ਭਾਨੀ ਜੀ ਦੀ ਸ਼ਾਦੀ ਇੱਕ ਅਤਿ ਹੀ ਸੂਖਮ ਹਿਰਦੇ ਵਾਲੇ ਨੌਜਵਾਨ ਭਾਈ ਜੇਠੇ ਨਾਲ ਕੀਤੀ ਜਿਨ੍ਹਾਂ ਨੂੰ ਗੁਰਗੱਦੀ ਬਖਸ਼ ਕੇ ਤੇ ਗੁਰੂ ਰਾਮ ਦਾਸ ਦਾ ਨਾਂ ਦੇ ਕੇ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਗੱਦੀ ਦਾ ਚੌਥਾ ਸਿਰਤਾਜ ਬਣਾਇਆ। ਗੁਰੂ ਅਮਰਦਾਸ ਜੀ ਨੂੰ ਗੁਰੂ ਅੰਗਦ ਦੇਵ ਜੀ ਨੇ 29.3.1552 ਨੂੰ ਗੁਰਿਆਈ ਬਖਸ਼ੀ ਅਤੇ 22 ਸਾਲ ਆਪ ਵਾਹਿਗੁਰੂ ਦੀ ਅਰਾਧਨਾ ਵਿਚ ਆਪਣੀਆਂ ਸਿੱਖ ਸੰਗਤਾਂ ਨੂੰ ਲਗਾਉਂਦੇ ਹੋਏ 95 ਸਾਲ ਦੀ ਆਯੂ ਵਿਚ ਗੋਇੰਦਵਾਲ ਸਾਹਿਬ ਵਿਖੇ 1.9.1574 ਨੂੰ ਜੋਤੀ ਜੋਤ ਸਮਾਏ। ਇਸ ਸ਼ਹਿਰ ਨੂੰ ਉਨ੍ਹਾਂ ਨੇ ਖ਼ੁਦ ਅਬਾਦ ਕੀਤਾ ਅਤੇ ਇਹ ਸਿੱਖ ਕੌਮ ਦਾ ਪਹਿਲਾ ਧਾਰਮਿਕ ਇਤਿਹਾਸਿਕ ਤੇ ਸਮਾਜਿਕ ਕੇਂਦਰ ਬਣਿਆ ਜਿਸ ਨੂੰ "**ਸਿੱਖੀ ਦਾ ਧੁਰਾ**" ਵੀ ਆਖਿਆ ਜਾਂਦਾ ਹੈ। ਭੱਟ ਜਾਲਪ ਜੀ ਗੋਇੰਦਵਾਲ ਸਾਹਿਬ ਨੂੰ "**ਗੋਬਿੰਦਪੁਰੀ**" **ਦੇ ਬਰਾਬਰ ਮੰਨਦੇ ਹੋਏ ਫਰਮਾਂਦੇ ਹਨ ਕਿ ਇਹ ਨਗਰੀ ਅਜਿਹੀ ਭਾਗਾਂ ਵਾਲੀ ਹੈ ਜਿਥੇ ਨਾ ਤਾਂ ਕਾਲ ਦਾ ਜ਼ੋਰ ਪੈਂਦਾ ਹੈ, ਨਾ ਇਥੇ ਕੋਈ ਦੁੱਖ ਸੰਤਾਪ, ਫ਼ਿਕਰ ਝੋਰਾ, ਭੁੱਖ ਪਿਆਸ ਜਾਂ ਈਰਖਾ ਸਾੜਾ ਹੈ ਤੇ ਨਾ ਹੀ ਜਮਾਂ ਤੋਂ ਡਰ ਲੱਗਦਾ ਹੈ। ਗੁਰੂ ਅਮਰਦਾਸ ਸਾਹਿਬ ਦਾ ਇਥੇ ਸ਼ਬਦ ਰੂਪੀ ਨੇਜਾ ਗਡਿਆ ਹੋਇਆ ਹੈ ਤੇ ਹਰ ਪਾਸੇ, ਨਾਮ ਦੀ ਹੀ ਮਹਿਮਾ ਹੋ ਰਹੀ ਹੈ।**

ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ 11 ਭੱਟਾਂ ਦੀ ਬਾਣੀ ਦਰਜ ਹੈ ਉਨ੍ਹਾਂ ਵਿਚੋਂ 6 ਭੱਟਾਂ ਨੇ ਗੁਰੂ ਅਮਰ ਦਾਸ ਜੀ ਦੀ ਉਪਮਾ ਵਿਚ ਬਹੁਤ ਹੀ ਸੁਹਣੇ ਸ਼ਬਦਾਂ ਵਿਚ 22 ਸੱਵਈਏ ਰਚੇ ਅਤੇ ਅੰਤ ਵਿਚ ਇਹ ਹੀ ਕਹਿ ਕੇ ਉਨ੍ਹਾਂ ਨੇ ਆਪਣੀ ਅਸਮਰਥਾ ਪ੍ਰਗਟ ਕੀਤੀ ਕਿ ਗੁਰੂ ਅਮਰ ਦਾਸ ਜੀ ਦੇ ਗੁਣਾਂ ਦਾ ਪੂਰਾ ਪੂਰਾ ਵਰਨਣ ਮਨੁੱਖ ਮਾਤਰ ਦੇ ਵੱਸ ਦੀ ਗੱਲ ਨਹੀਂ ਕਿਉਂਕਿ ਉਨ੍ਹਾਂ ਦੀ ਉਪਮਾ ਤਾਂ ਉਹ ਆਪ ਹੀ ਹਨ ਤੇ ਉਨ੍ਹਾਂ ਦਾ ਸਾਨੀ ਕੋਈ ਨਹੀਂ। ਭੱਟਾਂ ਅਨੁਸਾਰ ਵਾਹਿਗੁਰੂ ਨਿਰੰਕਾਰ ਖ਼ੁਦ ਸਰਗੁਣ ਸਰੂਪ ਵਿਚ ਗੁਰੂ ਅਮਰ ਦਾਸ ਜੀ ਦੇ ਰੂਪ ਵਿਚ ਇਸ ਸੰਸਾਰ ਵਿਚ ਪਧਾਰੇ ਹਨ। ਉਨ੍ਹਾਂ ਨੇ ਅਕਾਲ ਉਸਤਤ ਵਿਚ ਲਾਈ ਹੋਈ ਸਮਾਧੀ ਦਾ ਚੰਦੋਆ ਓੜਿਆ ਹੋਇਆ ਹੈ। ਉਹ ਸੁਚੇ ਮੋਤੀਆਂ ਰੂਪੀ ਸ਼ਬਦਾਂ ਦਾ ਖ਼ਜ਼ਾਨਾ ਵੰਡੀ ਜਾ ਰਹੇ ਹਨ ਅਤੇ ਉਨ੍ਹਾਂ ਦੇ ਜੀਵਨ ਦੇ ਇਕ ਇਕ ਪਲ ਤੋਂ ਹਰ ਕੋਈ ਲਾਭ ਪ੍ਰਾਪਤ ਕਰ ਕੇ ਅਨੰਦ ਵਿੱਚ ਵਿਚਰ ਰਿਹਾ ਹੈ।

ਭੱਟਾਂ ਵਾਂਗ ਹੀ ਸੱਤਾ ਤੇ ਬਲਵੰਡ ਜੀ ਨੇ ਵੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਆਪਣੀ ਰਾਮ ਕਲੀ ਦੀ ਵਾਰ ਵਿੱਚ ਗੁਰੂ ਅਮਰਦਾਸ ਜੀ ਨੂੰ ਗੁਰੂ ਨਾਨਕ ਦੇਵ ਜੀ ਦੀ ਮਹਾਨ ਜੋਤ ਦਾ ਵਾਰਸ ਦਸਦਿਆਂ ਲਿਖਿਆ ਹੈ:-

**ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ**
**ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ।** (ਪੰਨਾ-968)

ਉਸੇ ਵਾਰ ਤੇ ਆਖ਼ਿਰ ਵਿੱਚ ਸੱਤਾ ਜੀ ਵੀ ਗੁਰੂ ਸਾਹਿਬ ਦੀ ਉਪਮਾ ਵਿਚ ਫਰਮਾਉਂਦੇ ਹਨ:

**ਕਿਅ ਸਾਲਾਹੀ ਸਚੇ ਪਾਤਿਸਾਹ ਜਾ ਤੂ ਸੁਘੜੁ ਸੁਜਾਣੁ** (ਪੰਨਾ-968)

ਭਾਵ ਅਜਿਹੀ ਮਹਾਨ ਹਸਤੀ ਨੂੰ ਕੋਈ ਸ਼ਬਦਾਂ ਨਾਲ ਸਲਾਹੁਣਾ ਵੀ ਚਾਹੇ ਤਾਂ ਵੀ ਕੀ ਸਲਾਹ ਸਕਦਾ ਹੈ ਜਦ ਕਿ ਉਸ ਮਹਾਨ ਗੁਰੂ ਦੀ ਅਜ਼ਮਤ ਤੋਂ ਉੱਤੇ ਹੋਰ ਕੋਈ ਹੈ ਹੀ ਨਹੀਂ।

ਗੁਰੂ ਅਮਰਦਾਸ ਜੀ, ਗੁਰੂ ਨਾਨਕ ਦੇਵ ਜੀ ਦੇ ਸਿਧਾਂਤਾਂ ਦੇ ਵੱਧ ਚੜ੍ਹ ਕੇ ਪ੍ਰਚਾਰਕ ਸਿੱਧ ਹੋਏ। ਉਨ੍ਹਾਂ ਲੰਗਰ ਪੰਗਤ ਤੇ ਸੰਗਤ ਦੀ ਪ੍ਰਥਾ ਨੂੰ ਹੋਰ ਪਰਪੱਕ ਕੀਤਾ, ਊਚ ਨੀਚ ਦੇ ਭੇਦ ਮਿਟਾ ਦਿੱਤੇ। ਪਰਦੇ ਤੇ ਸਤੀ ਦੀਆਂ ਰਸਮਾਂ ਦੀ ਖੁਲ੍ਹੇਆਮ ਨਿਖੇਧੀ ਕੀਤੀ। ਹਰ ਮਨੁੱਖ ਨੂੰ ਦੂਜੇ ਦੇ ਬਰਾਬਰ ਸਮਝਣ ਦੀ ਭਾਵਨਾ ਨੂੰ ਇਤਨਾ ਸ਼ਕਤੀਸ਼ਾਲੀ ਬਣਾਇਆ ਕਿ ਅਕਬਰ ਬਾਦਸ਼ਾਹ ਨੂੰ ਵੀ ਉਨ੍ਹਾਂ ਦੇ ਦਰਸ਼ਨਾਂ ਤੋਂ ਪਹਿਲਾਂ ਆਮ ਸੰਗਤ ਵਿਚ ਬੈਠ ਕੇ ਲੰਗਰ ਛਕਣਾ ਪਿਆ ਜਿਸ ਤੋਂ ਉਸਨੂੰ ਅਹਿਸਾਸ ਹੋਇਆ ਕਿ ਜ਼ਾਤ-ਪਾਤ ਵਿੱਚ ਕੱਟੀ ਫਟੀ ਭਾਰਤੀ ਕੌਮ ਵਿਚ ਸਾਂਝੇ ਲੰਗਰ, ਸਾਂਝੇ ਤੀਰਥ, ਸਾਂਝੇ ਦਰਸ਼ਨ, ਸਾਂਝੇ ਇਸ਼ਨਾਨ, ਸਾਂਝੀ ਰਹੁ-ਰੀਤੀ ਤੇ ਸਾਂਝੇ ਸਭਿਆਚਾਰ ਨੂੰ ਸੰਚਿਤ ਕਰਕੇ ਗੁਰੂ-ਜੋਤਾਂ ਕਿਤਨੀ ਵੱਡੀ ਕਰਾਂਤੀ ਲਿਆਉਣ ਵਿੱਚ ਕਰਮਸ਼ੀਲ ਹਨ। ਸਿੱਖ ਗੁਰੂ ਸਾਹਿਬਾਨ ਇਹ ਭਲੀ ਪ੍ਰਕਾਰ ਜਾਣਦੇ ਸਨ ਕਿ ਸਦੀਆਂ ਤੋਂ ਚਲੀ ਆ ਰਹੀ ਧਾਰਮਿਕ, ਸਮਾਜਿਕ ਤੇ ਸਿਆਸੀ ਨਾ-ਬਰਾਬਰੀ ਤੇ ਬੇਇਨਸਾਫੀ ਨੂੰ ਕਮਜ਼ੋਰ ਕਰਨ ਲਈ ਸਿਰਫ ਇਹੋ ਹੀ ਇਕ ਰਸਤਾ ਸੀ ਜਿਸ ਨਾਲ ਊਚ-ਨੀਚ ਦੀਆਂ ਕੰਧਾਂ ਟੁੱਟ ਸਕਦੀਆਂ ਹਨ, ਵੈਰ ਵਿਰੋਧ ਮੁੱਕ ਸਕਦਾ ਸੀ ਤੇ ਭਰਾਤਰੀ ਭਾਵਾਂ ਦੀ ਸਿਰਜਣਾ ਹੋ ਸਕਦੀ ਸੀ। "**ਏਕੁ ਪਿਤਾ ਏਕਸ ਕੇ ਹਮ ਬਾਰਿਕ**" ਦੀ ਭਾਵਨਾ ਨੂੰ ਸਾਖਿਆਤ ਕਰਨ ਦੇ ਇਹ ਪੂਰੇ ਪੱਕੇ ਮਨਸੂਬੇ ਅਕਬਰ ਬਾਦਸ਼ਾਹ ਨੂੰ ਟੁੰਬੇ ਬਿਨਾਂ ਨਾ ਰਹਿ ਸਕੇ। ਇਨ੍ਹਾਂ ਉਕਤ ਵਿਚਾਰਾਂ ਨੂੰ ਦੂਰ ਦੂਰ ਤੱਕ ਫੈਲਾਉਣ ਲਈ ਗੁਰੂ ਸ਼ਾਹਿਬ ਨੇ 22 ਇਲਾਕਿਆਂ ਵਿਚ 22 ਮੰਜੀਆਂ ਸਥਾਪਤ ਕੀਤੀਆਂ। ਇਨ੍ਹਾਂ ਮੰਜੀ-ਬਰਦਾਰਾਂ ਵਿਚ ਹਿੰਦੂ, ਸਿੱਖ, ਉੱਚੀਆਂ ਤੇ ਨੀਵੀਆਂ ਜ਼ਾਤਾਂ ਵਾਲੇ ਗੁਰੂ ਘਰ ਦੇ ਸ਼ਰਧਾਲੂ ਤੇ ਇਸਤਰੀਆਂ ਵੀ ਸ਼ਾਮਲ ਸਨ। (ਮਗਰੋਂ ਗੁਰੂ ਰਾਮ ਦਾਸ ਜੀ ਨੇ ਇਨ੍ਹਾਂ ਮੰਜੀਆਂ ਦੇ ਨਿਰੰਤਰ ਸੰਪਰਕ ਵਿਚ ਰਹਿ ਕੇ ਧਰਮ ਪ੍ਰਚਾਰ ਕਰਨ ਲਈ ਉੱਚੇ ਆਚਰਣ ਵਾਲੇ ਵਿਦਵਾਨਾਂ ਨੂੰ ਮਸੰਦ ਥਾਪ ਕੇ ਭੇਜਿਆ ਤੇ ਇਵੇਂ ਮਸੰਦ ਪ੍ਰਥਾ ਸਥਾਪਤ ਹੋਈ) ਇਸ ਤਰ੍ਹਾਂ ਭਗਤੀ, ਸੇਵਾ ਤੇ ਸੱਚ ਦੀ ਖਾਣ ਅਖਵਾਂਦੇ ਗੁਰੂ ਅਮਰਦਾਸ ਜੀ ਨੇ ਆਮ ਲੁਕਾਈ ਵਿੱਚ ਉਸੇ ਦੀ ਹੀ ਭਾਸ਼ਾ ਵਿੱਚ ਭਗਤੀ ਸੁਦਰਿੜ ਕਰਵਾਉਣ ਦਾ ਇਕ ਵਿਸ਼ਾਲ ਪ੍ਰੋਗਰਾਮ ਅਰੰਭਿਆ ਜਿਸ ਨਾਲ ਨਵੀਂ ਚੇਤਨਾ, ਨਵਾਂ ਉਤਸ਼ਾਹ, ਨਵਾਂ ਵਿਸ਼ਵਾਸ ਤੇ ਨਵਾਂ ਨਰੋਆ ਤੇ ਉਸਾਰੂ ਸਭਿਆਚਾਰ ਹੋਂਦ ਵਿਚ

ਆਉਣਾ ਪ੍ਰਤੱਖ ਦਿਸਣ ਲੱਗ ਪਿਆ। ਇਵੇਂ ਸਤਿਗੁਰਾਂ ਦੀ ਅਗਵਾਈ, ਸਖਾਵਤ, ਮਿਹਰ, ਬਖਸ਼ਿਸ਼ ਤੇ ਉਪਦੇਸ਼, ਬੜੇ ਵਧੀਆ ਰੰਗ ਲਿਆਏ ਤੇ ਮੁਹਬਤਾਂ ਅਤੇ ਖਿਦਮਤਾਂ ਨੇ ਇਨਸਾਨੀ ਬਰਾਦਰੀ ਵਿਚ ਵਿਸ਼ੇਸ਼ ਥਾਂ ਮਲ ਲਈ।

ਗੁਰੂ ਜੀ ਨੇ ਸ਼ਬਦ ਗੁਰੂ ਦੀ ਸਿਰਜਣਾ ਦੇ ਇਲਾਹੀ ਕਾਰਜ ਵਿਚ ਆਪਣਾ ਯੋਗਦਾਨ ਪਾਉਂਦੇ ਹੋਏ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅੰਗਦ ਦੇਵ ਜੀ ਦੀ ਬਾਣੀ ਨੂੰ ਸੰਭਾਲਿਆ ਅਤੇ ਆਪ ਵੀ ਕਾਫੀ ਬਾਣੀ ਰਚੀ ਜਿਹੜੀ ਕੁਲ ਮਿਲਾ ਕੇ 907 ਸ਼ਬਦ ਬਣਦੀ ਹੈ ਅਤੇ 18 ਰਾਗਾਂ ਵਿਚ ਹੈ। ਬਜ਼ੁਰਗ ਅਵਸਥਾ ਵਿਚ ਗੁਰ ਗੱਦੀ ਗ੍ਰਹਿਣ ਕਰਨ ਉਪਰੰਤ ਵੀ ਸਾਢੇ ਬਾਈ ਸਾਲ ਉਹ ਪੂਰੀ ਮਿਹਨਤ ਤੇ ਅਣਥੱਕ ਲਗਨ ਨਾਲ ਕੌਮੀ ਨਿਰਮਾਣ ਦੇ ਬਹੁਪੱਖੀ ਕਾਰਜਾਂ ਵਿਚ ਜੁਟੇ ਰਹੇ। ਉਨ੍ਹਾਂ ਦੀ ਬਾਣੀ **'ਅਨੰਦ ਸਾਹਿਬ'** ਚੜ੍ਹਦੀ ਕਲਾ, ਅਗੰਮੀ ਖੇੜੇ, ਸਦੀਵੀ ਜਵਾਨੀ ਦੀ ਅਵਸਥਾ ਦਾ ਬੇਨਜ਼ੀਰ ਵਰਨਣ ਹੈ ਤੇ ਬਹੁਤ ਹੀ ਸਰਲ ਭਾਸ਼ਾ ਵਿੱਚ ਹੈ। ਉਨ੍ਹਾਂ ਅਨੁਸਾਰ:-

**ਗੁਰਮੁਖਿ ਬੁਢੇ ਕਦੇ ਨਾਹੀ ਜਿਨਾ ਅੰਤਰਿ ਸੁਰਤਿ ਗਿਆਨ**
**ਓਇ ਸਦਾ ਅਨੰਦਿ ਬਿਬੇਕ ਰਹਹਿ ਦੁਖਿ ਸੁਖਿ ਏਕ ਸਮਾਨਿ** (ਪੰਨਾ-1418)

ਰਹਿੰਦੇ ਹਨ। ਗੁਰੂ ਜੀ ਦੇ ਪੜਪੋਤੇ ਸੁੰਦਰ ਜੀ ਨੇ ਉਨ੍ਹਾਂ ਦੇ ਜੋਤੀ ਜੋਤ ਸਮਾਉਣ ਨਾਲ ਸਬੰਧਤ ਜਿਹੜੀ 'ਸੱਦ' ਲਿਖੀ ਹੈ ਉਸ ਅਨੁਸਾਰ ਮਰਨ ਦੇ ਦੁਖਦਾਈ ਅਵਸਰ ਤੇ ਵੀ ਗੁਰੂ ਅਮਰਦਾਸ ਜੀ ਦਾ ਉਪਦੇਸ਼ ਇਹੀ ਹੈ ਕਿ ਮਰਨਾ ਤਾਂ ਸਭ ਨੇ ਹੀ ਹੈ, ਚੰਗੇ ਕਰਮ ਕਰਕੇ ਮਰਨ ਵਾਲਾ ਇੱਜ਼ਤ ਨਾਲ ਆਪਣੇ ਪਿਤਾ ਦੇ ਘਰ ਜਾਂਦਾ ਹੈ। ਮਰਨਾ ਅਕਾਲ ਪੁਰਖ ਦੇ ਭਾਣੇ ਵਿੱਚ ਹੈ। ਇਸ ਲਈ ਇਸ ਅਵਸਰ ਤੇ ਰੋਣਾ ਵਿਅਰਥ ਹੈ, ਫਜ਼ੂਲ ਹੈ ਤੇ ਇਹ ਰੱਬ ਨੂੰ ਵੀ ਨਹੀਂ ਭਾਵੰਦਾ, ਸਗੋਂ ਇਸ ਮੌਕੇ ਤੇ ਤਾਂ ਨਿਰਬਾਣ ਕੀਰਤਨ ਹੀ ਸੋਭਦਾ ਹੈ ਜੋ ਵਿਛੜੀ ਆਤਮਾ ਨੂੰ ਸੁੱਖ ਦੇਂਦਾ ਹੈ ਤੇ ਉਸ ਦੀ ਮੁਕਤੀ ਦਾ ਸਾਧਨ ਬਣਦਾ ਹੈ। ਮੌਤ ਵਰਗੀ ਮਾਯੂਸਕੁੰਨ ਘਟਨਾ ਤੇ ਇਸ ਤਰ੍ਹਾਂ ਦਾ ਜ਼ਾਬਤਾ ਧਾਰਨ ਕਰਨਾ ਇਨਸਾਨੀ ਜੀਵਨ ਵਿਚ ਇਕ ਨਵੀਂ ਸੋਚ, ਇਕ ਨਵੀਂ ਪਰਪਾਟੀ ਸੀ ਜਿਹੜੀ ਗੁਰੂ ਸਾਹਿਬ ਨੇ ਆਪਣੇ ਜੋਤੀ ਜੋਤ ਸਮਾਉਣ ਤੇ ਆਪਣੇ ਸੇਵਕਾਂ ਉਤੇ ਥਾਪੀ। ਉਨ੍ਹਾਂ ਦਾ ਹੁਕਮ ਹੈ:-

**ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ।**

ਅਤੇ

**ਅੰਤੇ ਸਤਿਗੁਰ ਬੋਲਿਆ**
**ਮੈ ਪਿਛੇ ਕੀਰਤਨੁ ਕਰਿਅਹੁ ਨਿਰਬਾਣੁ ਜੀਉ** (ਪੰਨਾ-923)

ਗੁਰੂ ਅਮਰਦਾਸ ਜੀ ਦਾ ਜੀਵਨ ਤਜਰਬਾ ਬਹੁਤ ਵਿਸ਼ਾਲ ਸੀ। ਉਨ੍ਹਾਂ ਨੇ ਬਹੁਤ ਹੀ ਸਰਲ ਭਾਸ਼ਾ ਵਿਚ ਆਪਣੇ ਉਚੇ ਸੁਚੇ ਵਿਚਾਰ ਬਾਣੀ ਰੂਪ ਵਿਚ ਪ੍ਰਗਟ ਕਰਕੇ ਲੋਕਾਂ

ਦੇ ਜੀਵਨ ਨੂੰ ਟੁੰਬਿਆ। ਤੀਰਥਾਂ ਤੇ ਉਹ ਖ਼ੁਦ 20 ਸਾਲ ਲਗਾਤਾਰ ਜਾਂਦੇ ਰਹੇ। ਇਵੇਂ ਉਹ ਤੀਰਥਾਂ ਤੇ ਪ੍ਰਚਲਤ ਵਹਿਮਾਂ ਭਰਮਾਂ, ਪੰਡਿਤਾਂ ਦੀ ਫੋਕੀ ਪੰਡਿਤਾਈ ਤੋਂ ਭਲੀ ਭਾਂਤ ਪਰੀਚਤ ਸਨ, ਇਸ ਲਈ ਭੋਲੀ ਭਾਲੀ ਜਨਤਾ ਨੂੰ ਇਸ ਚੱਕਰ ਤੋਂ ਮੁਕਤ ਕਰਨ ਲਈ ਉਹ ਬੜੇ ਜੋਰਦਾਰ ਢੰਗ ਨਾਲ ਹੁਕਮ ਕਰਦੇ ਹਨ:-

**ਮਲੁ ਹਉਮੈ ਧੋਤੀ ਕਿਵੈ ਨ ਉਤਰੈ**
**ਜੇ ਸਉ ਤੀਰਥ ਨਾਇ......**

**ਨਾ ਕਾਸੀ ਮਤਿ ਊਪਜੈ ਨਾ ਕਾਸੀ ਮਤਿ ਜਾਇ**
**ਸਤਿਗੁਰ ਮਿਲਿਐ ਮਤਿ ਊਪਜੈ ਤਾ ਇਹ ਸੋਝੀ ਪਾਇ** (ਪੰਨਾ-491)

ਸੇਵਾ ਤੇ ਸਿਮਰਨ ਉਤੇ ਉਨ੍ਹਾਂ ਨੇ ਬਹੁਤ ਜ਼ੋਰ ਦਿੱਤਾ। ਸੇਵਾ ਦੇ ਮਾਧਿਅਮ ਰਾਹੀਂ ਉਨ੍ਹਾਂ ਆਪ ਗੁਰਗੱਦੀ ਪ੍ਰਾਪਤ ਕੀਤੀ। ਉਨ੍ਹਾਂ ਦਾ ਫ਼ਰਮਾਨ ਹੈ "**ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ**"। ਨਿਸ਼ਕਾਮ ਸੇਵਾ ਤਨ ਮਨ ਅਰਪਤ ਕਰਕੇ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ ਅਤੇ ਅਜਿਹੀ ਸੇਵਾ ਹੀ ਇਕ ਮਨੁੱਖ ਨੂੰ ਦੂਜੇ ਮਨੁੱਖ ਨਾਲ ਜੋੜਦੀ ਹੈ ਜਿਸ ਦੇ ਫਲਸਰੂਪ ਨਫ਼ਰਤ ਘਟਦੀ ਹੈ ਤੇ ਆਪਸੀ ਪਿਆਰ ਵੱਧਦਾ ਹੈ। ਅਜਿਹੀ ਸੇਵਾ ਹਰ ਲਿਹਾਜ਼ ਨਾਲ ਸਫਲ ਹੈ ਤੇ ਸਮਾਜਕ ਸਿਹਤ ਲਈ ਬਹੁਤ ਗੁਣਕਾਰੀ ਹੈ।

ਅਨੰਦ ਸਾਹਿਬ ਰੂਪੀ ਅਤਿ ਮਿਠੀ ਤੇ ਸਿਖਿਆ ਦਾਇਕ ਆਪਣੀ ਬਾਣੀ ਦੀ 22ਵੀਂ ਪਉੜੀ ਵਿਚ ਸਪੱਸ਼ਟ ਰੂਪ ਵਿਚ ਸੁਚੇਤ ਕਰਦਿਆਂ ਸਮਝਾਂਦੇ ਹਨ ਕਿ ਮੋਕਸ਼ ਦੀ ਪ੍ਰਾਪਤੀ ਸਚੇ ਤੇ ਪੂਰਨ ਸਤਿਗੁਰੂ ਦੇ ਲੜ ਲਗਣ ਨਾਲ ਹੀ ਸੰਭਵ ਹੋ ਸਕਦੀ ਹੈ। ਜੇ ਕਰ ਕੋਈ ਜੀਵ ਪੂਰਨ ਸਤਿਗੁਰੂ ਤੋਂ ਮੂੰਹ ਮੋੜ ਕੇ ਇਹ ਸਮਝੇ ਕਿ ਉਹ ਮੋਖ ਦਵਾਰਾ ਪ੍ਰਾਪਤ ਕਰ ਲਵੇਗਾ ਤਾਂ ਇਹ ਉਸ ਦੀ ਖਾਮ ਖਿਆਲੀ ਹੈ, ਨਾਦਾਨੀ ਹੈ। ਇਸ ਤਰ੍ਹਾਂ ਤਾਂ ਉਹ ਅਨੇਕ ਜੂਨਾਂ ਦੇ ਚਕਰ ਵਿਚ ਅਵੱਸ਼ ਭਟਕਦਾ ਹੀ ਰਹੇਗਾ। ਉਸ ਦਾ ਆਤਮਿਕ ਕਲਿਆਨ ਗੁਰੂ ਦੇ ਚਰਨਾਂ ਨਾਲ ਲਗ ਕੇ ਹਉਮੈ ਦਾ ਤਿਆਗ ਕਰਨ ਵਿਚ ਹੀ ਸੰਭਵ ਹੈ। ਸਬੰਧਤ ਪਉੜੀ ਦੇ ਸ਼ਬਦ ਇਵੇਂ ਹਨ:

**ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ॥**
**ਪਾਵੈ ਮੁਕਤਿ ਨ ਹੋਰਥੈ ਕੋਈ ਪੁਛਹੁ ਬਿਬੇਕੀਆ ਜਾਏ॥**
**ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ॥**
**ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦ ਸੁਣਾਏ॥**
**ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ॥**

(ਪੰਨਾ-920)

ਗੁਰੂ ਸਾਹਿਬ ਅਨੁਸਾਰ ਉਚਾ ਸੁਚਾ ਤੇ ਸਿਸ਼ਟਾਚਾਰਕ ਜੀਵਨ ਧਾਰਨ ਕਰਨ ਲਈ ਹੋਰ ਗੁਣਾਂ ਦੇ ਨਾਲ ਨਾਲ ਖਾਣ ਪੀਣ ਵਿੱਚ ਸੰਜਮ ਤੇ ਸੋਚ ਵਰਤਣੀ ਵੀ ਅਤਿ ਜ਼ਰੂਰੀ ਹੈ। ਹਰ ਪ੍ਰਕਾਰ ਦੇ ਨਸ਼ੇ ਜੀਵਨ ਨੂੰ ਗੰਦਲਾ, ਆਚਰਣ ਨੂੰ ਮੈਲਾ ਤੇ ਮਨ ਨੂੰ ਬੇਕਾਬੂ ਬਣਾ ਦੇਂਦੇ ਹਨ ਇਸ ਲਈ ਇਨ੍ਹਾਂ ਨਸ਼ਿਆਂ ਦੇ ਮਾਰੂ ਤੇ ਵਿਸ਼ੈਲੇ ਅਸਰ ਤੋਂ ਜ਼ਿੰਦਗੀ ਨੂੰ ਬਚਾਉਣ ਲਈ ਕਿਤਨੀ ਭਰਵੀਂ ਤਾਕੀਦ ਕਰਦੇ ਹਨ।

**"ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ**
**ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ"**

(*ਜਿਥੋਂ ਤਕ ਵਸ ਚਲ ਸਕੇ) (ਪੰਨਾ–554)

ਗੁਰੂ ਅਮਰ ਦਾਸ ਜੀ ਆਪਣੇ ਆਪ ਨੂੰ ਸੰਬੋਧਨ ਕਰ ਕੇ ਮਾਨਵ ਪ੍ਰਾਣੀ ਨੂੰ ਸਿਖਿਆ ਦੇਂਦੇ ਫਰਮਾਉਂਦੇ ਹਨ ਕਿ ਹੇ ਮੇਰੀ ਪਿਆਰੀ ਪਿਆਰੀ ਜਿੰਦੜੀਏ ਤੂੰ ਸਦਾ ਹੀ ਸਤਿਗੁਰ ਦਾ ਸਿਮਰਨ ਕਰ ਅਤੇ ਇਸ ਗਲ ਨੂੰ ਚੰਗੀ ਤਰ੍ਹਾਂ ਪਲੇ ਬੰਨ੍ਹ ਲੈ ਕਿ ਜਿਹੜਾ ਪਰਵਾਰ ਜਾਂ ਕੁਟੰਬ ਤੂੰ ਆਪਣਾ ਸਮਝ ਕੇ ਹਰ ਸਮੇਂ ਆਪਣੇ ਆਸ ਪਾਸ ਦੇਖਦੀ ਹੋਈ ਉਸ ਵਿਚ ਗ਼ਲਤਾਨ ਹੋਈ ਪਈ ਏਂ ਇਸ ਨੇ ਤੇਰੇ ਨਾਲ ਨਹੀਂ ਜਾਣਾ। ਫਿਰ ਇਸ ਨਾਲ ਇਤਨਾ ਮੋਹ ਰਖਣਾ ਠੀਕ ਨਹੀਂ ਹੈ। ਇਹੋ ਜਿਹਾ ਕੰਮ ਕਦੇ ਵੀ ਨਹੀਂ ਕਰਨਾ ਚਾਹੀਦਾ ਜਿਸ ਦੇ ਕਰਨ ਨਾਲ ਅੰਤ ਵਿਚ ਪਸਚਾਤਾਪ ਕਰਨਾ ਪਵੇ। ਇਸ ਲਈ ਤੇਰੇ ਲਈ ਵਧੇਰੇ ਉਚਤ ਇਹੀ ਹੈ ਕਿ ਤੂੰ ਸਤਿਗੁਰੂ ਦਾ ਉਪਦੇਸ਼ ਸੁਣ ਕੇ ਉਸ ਅਨੁਸਾਰ ਆਪਣਾ ਜੀਵਣ ਨਿਰਬਾਹ ਕਰ ਅਤੇ ਸਚੇ ਸਵਾਮੀ ਦੀ ਅਰਾਧਨਾ ਕਰ। ਤੇਰੀ ਇਹ ਸੁਚੀ ਕਮਾਈ ਹੀ ਤੇਰੇ ਨਾਲ ਜਾਏ ਗੀ। ਸਬੰਧਤ ਗੁਰਵਾਕ ਇਸ ਪਰਕਾਰ ਹੈ:

**ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ॥**
**ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ॥**
**ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ॥**
**ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥**
**ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ॥**
**ਕਹੈ ਨਾਨਕੁ.ਮਨ ਪਿਆਰੇ ਤੂ ਸਦਾ ਸਚੁ ਸਮਾਲੇ॥** (ਪੰਨਾ–918)

ਕੁਝ ਹੋਰ ਨੁਕਤਿਆਂ ਬਾਰੇ ਉਨ੍ਹਾਂ ਦੇ ਵੱਡਮੁੱਲੇ ਵਿਚਾਰ ਇਸ ਪ੍ਰਕਾਰ ਹਨ:–

1. **ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ**
   **ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ** (ਪੰਨਾ–787)
2. **ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ** (ਪੰਨਾ–118)
3. **ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ** (ਪੰਨਾ–1249)

4. ਲੋਭੀ ਕਾ ਵੇਸਾਹੁ ਨ ਕੀਜੈ
ਜੇ ਕਾ ਪਾਰਿ ਵਸਾਇ (ਪੰਨਾ-1417)

5. ਮਾਇਆਧਾਰੀ ਅਤਿ ਅੰਨਾ ਬੋਲਾ
ਸਬਦੁ ਨ ਸੁਣਈ ਬਹੁ ਰੋਲ ਘਚੋਲਾ (ਪੰਨਾ-313)

6. ਨਿੰਦਾ ਭਲੀ ਕਿਸੈ ਕੀ ਨਾਹੀ
ਮਨਮੁਖ ਮੁਗਧ ਕਰੰਨਿ (ਪੰਨਾ-755)

7. ਮਨ ਤੂੰ ਜੋਤਿ ਸਰੂਪ ਹੈ
ਆਪਣਾ ਮੂਲੁ ਪਛਾਣੁ (ਪੰਨਾ-441)

8. ਹਰਿ ਮੰਦਰੁ ਏਹੁ ਸਰੀਰੁ ਹੈ
ਗਿਆਨਿ ਰਤਨਿ ਪਰਗਟੁ ਹੋਇ (ਪੰਨਾ-1346)

9. ਕਾਇਆ ਅੰਦਰਿ ਸਭੁ ਕਿਛੁ ਵਸੈ
ਖੰਡ ਮੰਡਲ ਪਾਤਾਲਾ (ਪੰਨਾ-754)

ਉਪਦੇਸ਼ਾਤਮਕ ਰੂਪ ਵਿੱਚ ਸਭ ਤੋਂ ਵਧ ਇਹ ਗੱਲ ਮਨੁੱਖ ਮਾਤਰ ਨੂੰ ਮਨ ਵਿੱਚ ਪਕੇ ਤੌਰ ਤੋਂ ਬਿਠਾਉਣੀ ਚਾਹੀਦੀ ਹੈ ਕਿ ਨਾਮ ਹੀ ਮਨੁੱਖ ਦਾ ਕਲਿਆਣ ਕਰ ਸਕਦਾ ਹੈ। ਕਲਜੁਗ ਵਿਚ ਨਾਮ ਦੀ ਬਹੁਤ ਮਹੱਤਤਾ ਹੈ ਅਤੇ ਗੁਰਬਾਣੀ ਨਾਮ ਦਾ ਹੀ ਰੂਪ ਹੈ। ਇਸ ਪਰਥਾਏ ਗੁਰ ਫ਼ਰਮਾਨ ਹੈ ਕਿ:-

**ਗੁਰਬਾਣੀ ਇਸੁ ਜਗ ਮਹਿ ਚਾਨਣੁ**

**ਕਰਮਿ ਵਸੈ ਮਨਿ ਆਏ** (ਪੰਨਾ 67), ਇਸ ਲਈ : "**ਗੁਰ ਕੈ ਸਬਦੇ ਮੋਖ ਦੁਆਰਾ**" ਪ੍ਰਾਪਤ ਹੋ ਸਕਦਾ ਹੈ। ਉਨ੍ਹਾਂ ਦੀ ਸਮੁੱਚੀ ਸਿੱਖਿਆ ਦਾ ਨਚੋੜ ਇਹੀ ਨਿਕਲਦਾ ਹੈ ਕਿ "**ਗ੍ਰਿਸਤੀ ਰਹੇ ਕਿਰਤ ਕਰ ਖਾਏ ਖਲਾਏ ਤੇ ਬਿਸਤ ਪਾਏ।**"

**ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ ਸਚੇ ਪਿਤਾ ਸ੍ਰੀ ਗੁਰੂ ਅਮਰਦਾਸ ਜੀ, ਆਪਣੇ ਲਾਸਾਨੀ ਮਾਨਵ ਹਿਤਕਾਰੀ ਉਪਦੇਸ਼ਾਂ ਤੇ ਅਮਲਾਂ ਸਦਕਾ, ਸਦਾ ਸਦਾ ਲਈ ਸਮੁੱਚੀ ਮਾਨਵਤਾ ਦੇ ਪ੍ਰੇਰਨਾ ਸਰੋਤ ਬਣੇ ਰਹਿਣਗੇ ਜਿਸ ਨਾਲ ਇਨਸਾਨੀ ਜੀਵਨ ਦੇ ਹਰ ਖੇਤਰ ਵਿਚ ਬਿਹਤਰੀ ਹੋਣ ਦੀ ਹੋਰ ਗੁੰਜਾਇਸ਼ ਹਮੇਸ਼ਾ ਬਣੀ ਰਹੇਗੀ।**

**ਸਹਸਾ ਮੂਲੇ ਨਾਹਿ**
**ਸਰਪਰ ਤਾਰਸੀ** (ਪੰਨਾ-729)

# ਗੁਰੂ ਅਮਰਦਾਸ ਜੀ ਸਬੰਧੀ ਜੀਵਨ ਬਿਓਰਾ

| | | |
|---|---|---|
| 1. | ਨਾਂ | : ਸ੍ਰੀ ਗੁਰੂ ਅਮਰਦਾਸ ਜੀ |
| 2. | ਪਾਤਸ਼ਾਹੀ | : ਤੀਜੀ |
| 3. | ਪਰਕਾਸ਼ ਦਿਵਸ ਤੇ ਸਥਾਨ | : 5.5.1479 ਈ., ਵੈਸਾਖ 14, 1536 ਬਿਕਰਮੀ, ਪਿੰਡ ਬਾਸਰਕੇ, ਜ਼ਿਲਾ ਅੰਮ੍ਰਿਤਸਰ |
| 4. | ਪਿਤਾ ਜੀ ਦਾ ਨਾਂ | : ਸ੍ਰੀ ਤੇਜ ਭਾਨ ਜੀ |
| 5. | ਮਾਤਾ ਜੀ ਦਾ ਨਾਂ | : ਮਾਤਾ ਸੁਲੱਖਣੀ ਜੀ (ਲਕਸ਼ਮੀ ਜੀ) |
| 6. | ਮਹਿਲਾ ਦਾ ਨਾਂ | : ਬੀਬੀ ਰਾਮੋ ਜੀ |
| 7. | ਗੁਰਗੱਦੀ ਨਸ਼ੀਨੀ ਤੇ ਸਥਾਨ | : 26.3.1552 ਈ. ਖਡੂਰ ਸਾਹਿਬ ਵਿਖੇ |
| 8. | ਸੰਤਾਨ | : 2 ਸਪੁਤਰ (1) ਸ੍ਰੀ ਮੋਹਨ ਜੀ (2) ਸ੍ਰੀ ਮੋਹਰੀ ਜੀ; 2 ਸਪੁਤਰੀਆਂ (1) ਬੀਬੀ ਦਾਨੀ ਜੀ (2) ਬੀਬੀ ਭਾਨੀ ਜੀ |
| 9. | ਜੋਤੀ ਜੋਤ ਸਮਾਉਣ ਦੀ ਤਿਥੀ ਤੇ ਸਥਾਨ | : 30.8.1574, ਗੋਇੰਦਵਾਲ ਸਾਹਿਬ |
| 10. | ਗੁਰਗੱਦੀ ਕਾਲ | : ਤਕਰੀਬਨ 22 ਸਾਲ |
| 11. | ਕੁੱਲ ਆਯੂ | : 95 ਸਾਲ |
| 12. | ਬਾਣੀ ਦਾ ਵੇਰਵਾ | : 18 ਰਾਗਾਂ ਵਿੱਚ 907 ਸ਼ਬਦ (ਸਾਰੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।) |
| 13. | ਰਾਗਾਂ ਦੀ ਗਿਣਤੀ | : 18 ਰਾਗਾਂ ਦੀ ਵਰਤੋਂ ਕੀਤੀ। |
| 14. | ਵਿਸ਼ੇਸ਼–ਕਥਨ | : (1) 22 ਮੰਜੀਆਂ ਸਥਾਪਤ ਕਰ ਕੇ ਗੁਰਸਿਖੀ ਦਾ ਪ੍ਰਚਾਰ ਤੇ ਪ੍ਰਸਾਰ (2) ਸਮਾਜਿਕ ਸੁਧਾਰ (3) ਸਿੱਖੀ ਦੇ ਧੁਰੇ, ਗੋਇੰਦਵਾਲ ਸਾਹਿਬ ਸ਼ਹਿਰ ਅਤੇ ਬਾਉਲੀ ਸਾਹਿਬ ਦੀ ਉਸਾਰੀ (4) ਲੰਗਰ–ਪੰਗਤ ਦੀ ਪ੍ਰਥਾ ਦੀ ਪਰਪੱਕਤਾ (5) ਆਪਸੀ ਬਰਾਬਰੀ ਦਾ ਅਮਲੀ ਅਹਿਸਾਸ ਉਭਾਰਨਾ। |

## (5)

"ਬੈਠਾ ਸੋਢੀ ਪਾਤਸਾਹ ਰਾਮਦਾਸੁ ਸਤਿਗੁਰੂ ਕਹਾਵੈ"

# ਸੋਢੀ ਸੁਲਤਾਨ-ਸ੍ਰੀ ਗੁਰੂ ਰਾਮਦਾਸ ਜੀ

**(1534 ਤੋਂ 1581 ਈ.)**

ਜਿਸ ਉਤੇ ਅਕਾਲ ਪੁਰਖ ਦੀ ਮਿਹਰ ਹੋ ਜਾਵੇ ਉਹ ਦੋ ਜਹਾਨਾਂ ਦੀ ਪਾਤਸ਼ਾਹੀ ਪ੍ਰਾਪਤ ਕਰ ਲੈਂਦਾ ਹੈ ਅਤੇ ਉਸ ਦਾ ਪ੍ਰਤਾਪ ਅੱਖਰਾਂ ਵਿੱਚ ਅੰਕਿਤ ਕਰਨਾ ਅਸੰਭਵ ਹੋ ਜਾਂਦਾ ਹੈ। ਇਸ ਪ੍ਰਮਾਣ ਨੂੰ ਗੁਰੂ ਅਮਰਦਾਸ ਜੀ ਨੇ ਉਸ ਸਮੇਂ ਪ੍ਰਤੱਖ ਕਰ ਵਿਖਾਇਆ ਜਦ ਉਨ੍ਹਾਂ ਨੇ ਘੁੰਗਣੀਆਂ ਵੇਚਣ ਵਾਲੇ ਇਕ ਨਿਸ਼ਚੇਵਾਨ ਸੇਵਕ ਭਾਈ ਜੇਠਾ ਜੀ ਨੂੰ ਰੱਬ ਦੀ ਵਰੋਸਾਈ ਗੁਰੂ ਨਾਨਕ ਸਾਹਿਬ ਦੀ ਗੱਦੀ ਦਾ ਮਾਲਕ ਬਣਾ ਕੇ ਆਪਣੇ ਪੁੱਤਰਾਂ, ਸਾਕ ਸਬੰਧੀਆਂ ਸਮੇਤ ਸਾਰੇ ਜਗਤ ਨੂੰ ਉਨ੍ਹਾਂ ਦੇ ਚਰਨਾਂ ਤੇ ਨਿਵਾ ਦਿੱਤਾ।

ਭਾਈ ਜੇਠਾ ਜੀ ਦਾ ਜਨਮ ਮਾਤਾ ਅਨੂਪੀ ਜੀ (ਜਿਨ੍ਹਾਂ ਨੂੰ ਦਿਆ ਕੌਰ ਵੀ ਕਿਹਾ ਜਾਂਦਾ ਹੈ) ਦੀ ਕੁਖੋਂ ਪਿਤਾ ਸ੍ਰੀ ਹਰਿਦਾਸ ਜੀ ਦੇ ਘਰ 24 ਸਤੰਬਰ 1534 ਈ. ਨੂੰ ਚੂਨਾ ਮੰਡੀ ਲਾਹੌਰ ਵਿਖੇ ਹੋਇਆ ਜਿਹੜਾ ਨਗਰ ਚਿਰਕਾਲ ਤੋਂ ਪੰਜਾਬ ਦਾ ਪ੍ਰਮੁੱਖ ਸ਼ਹਿਰ ਹੋਣ ਦਾ ਮਾਣ ਰੱਖਦਾ ਆ ਰਿਹਾ ਹੈ ਅਤੇ ਅੱਜ ਪਾਕਿਸਤਾਨ ਵਿੱਚ ਰਹਿ ਗਏ ਪੰਜਾਬ ਦੀ ਰਾਜਧਾਨੀ ਹੈ। ਗੁਰੂ ਅਮਰਦਾਸ ਜੀ ਵਲੋਂ ਜਦੋਂ ਗੋਇੰਦਵਾਲ ਸਾਹਿਬ ਵਿਖੇ ਬਾਉਲੀ ਸਾਹਿਬ ਦਾ ਨਿਰਮਾਣ ਕਾਰਜ ਪ੍ਰਾਰੰਭ ਕਰਵਾਇਆ ਗਿਆ ਤਾਂ ਸੇਵਾ ਭਾਵਨਾ ਦੇ ਤਾਬੇ ਭਾਈ ਜੇਠਾ ਜੀ ਆਪਣੇ ਗੁਰੂ ਦੇ ਚਰਨਾਂ ਵਿਚ ਇਥੇ ਆ ਟਿਕੇ ਅਤੇ ਤਨ, ਮਨ ਤੇ ਧਨ ਨਾਲ ਕਈ ਸਾਲ ਦਿਨ ਰਾਤ ਨਿਸ਼ਕਾਮ ਸੇਵਾ ਵਿਚ ਜੁਟੇ ਰਹੇ। ਗੁਰੂ ਅਮਰਦਾਸ ਜੀ ਇਨ੍ਹਾਂ ਦੀ ਇਸ ਬੇਲਾਗ ਸਿਦਕੀ ਭਾਵਨਾ ਤੋਂ ਇਤਨੇ ਪ੍ਰਭਾਵਤ ਹੋਏ ਕਿ ਪਹਿਲੇ ਤਾਂ ਆਪਣੀ ਸਪੁੱਤਰੀ ਬੀਬੀ ਭਾਨੀ ਦੀ ਸ਼ਾਦੀ ਇਨ੍ਹਾਂ ਨਾਲ ਕਰ ਦਿੱਤੀ ਤੇ ਫਿਰ ਜੋਤੀ ਜੋਤ ਸਮਾਉਣ ਲਗਿਆਂ ਉਨ੍ਹਾਂ ਨੇ 30.8.1574 ਨੂੰ ਆਪਣੇ ਦੋ ਪੁੱਤਰਾਂ ਤੇ ਇਕ ਹੋਰ ਜਵਾਈ ਨੂੰ ਛੱਡ ਕੇ ਗੁਰਿਆਈ ਭਾਈ ਜੇਠਾ ਜੀ ਨੂੰ ਸੌਂਪ ਦਿੱਤੀ ਅਤੇ ਇਸ ਤਰ੍ਹਾਂ ਉਹ ਚੌਥੇ ਗੁਰੂ ਦੇ ਰੂਪ ਵਿਚ ਗੁਰੂ ਰਾਮਦਾਸ ਜੀ ਵਜੋਂ ਗੁਰਗੱਦੀ ਤੇ ਬਿਰਾਜਮਾਨ ਹੋਏ। ਗੁਰੂ ਰਾਮਦਾਸ ਜੀ ਨੇ ਕੁਲ 47 ਸਾਲ ਦੀ ਆਯੂ ਭੋਗੀ ਅਤੇ ਉਨ੍ਹਾਂ ਨੂੰ ਕੇਵਲ ਸੱਤ ਸਾਲ ਗੁਰਗੱਦੀ ਤੇ ਸ਼ਸ਼ੋਭਤ ਹੋ ਕੇ ਮਾਨਵਤਾ ਦੀ ਅਗਵਾਈ ਕਰਨ ਦਾ ਅਵਸਰ ਪ੍ਰਾਪਤ ਹੋਇਆ। ਆਪਣੇ ਇਸ ਗੁਰਿਆਈ ਕਾਲ ਵਿੱਚ ਉਨ੍ਹਾਂ ਨੇ ਪਹਿਲੇ ਤਿੰਨ ਗੁਰੂ ਸਾਹਿਬਾਨ ਵਲੋਂ ਧਰਮ ਕਰਮ ਤੇ ਸਮਾਜ ਦੀ ਸਿਹਤਮੰਦ ਪਰਫੁਲਤਾ ਲਈ ਪ੍ਰਾਰੰਭ ਕੀਤੇ ਕਾਰਜਾਂ

ਨੂੰ ਹੋਰ ਸ਼ਕਤੀਸ਼ਾਲੀ ਬਣਾਇਆ, ਨਿੱਜੀ ਦਿਲਚਸਪੀ ਲੈ ਕੇ ਗੁਰੂ ਸਾਹਿਬਾਨ ਦੇ ਅਧਿਆਤਮਿਕ ਪੈਗ਼ਾਮ ਨੂੰ ਦੂਰ ਦੂਰ ਤੱਕ ਪ੍ਰਚਾਰਨ ਦੇ ਉਪਰਾਲੇ ਕੀਤੇ। ਕਈ ਸੇਵਕ ਸਿੱਖਾਂ ਨੂੰ ਜਿਨ੍ਹਾਂ ਨੂੰ ਮਸੰਦ ਕਿਹਾ ਗਿਆ, ਵੱਖ ਵੱਖ ਥਾਵਾਂ ਤੇ ਭੇਜਿਆ ਤਾਂ ਜੋ ਉਹ ਇਸ ਨਵੇਂ ਜੀਵਨ ਆਸ਼ੇ ਬਾਰੇ ਹੋਰਨਾਂ ਨੂੰ ਚਾਨਣ ਪਾ ਸਕਣ। ਇਸ ਕਾਰਜ ਲਈ ਉਨ੍ਹਾਂ ਨੇ ਆਪਣੇ ਵਿਦਵਾਨ ਮਸੰਦਾਂ ਨੂੰ ਵਧੇਰੇ ਤੱਤਪਰ ਕੀਤਾ। ਭਾਈ ਹਿੰਦਾਲ ਜੀ ਅਤੇ ਭਾਈ ਗੁਰਦਾਸ ਜੀ ਨੇ ਦੂਜੇ ਤੀਰਥਾਂ ਤੇ ਜਾ ਕੇ ਲੁਕਾਈ ਨੂੰ ਗੁਰੂ ਉਪਦੇਸ਼ ਦੀ ਸੋਝੀ ਕਰਾਈ। ਗੁਰੂ ਸਾਹਿਬ ਨੇ ਖੁਦ ਅਕਬਰ ਬਾਦਸ਼ਾਹ ਤੋਂ ਖਰੀਦੀ ਗਈ ਥਾਂ ਤੇ ਮੌਜੂਦਾ ਅੰਮ੍ਰਿਤਸਰ ਸ਼ਹਿਰ ਅਬਾਦ ਕਰਨ ਲਈ ਭਰਵੇਂ ਉਪਰਾਲੇ ਕੀਤੇ ਅਤੇ ਸੰਤੋਖਸਰ ਅਤੇ ਅੰਮ੍ਰਿਤਸਰ ਸਰੋਵਰਾਂ ਦਾ ਨਿਰਮਾਣ ਕਰਵਾਇਆ ਜਿਥੇ ਮਗਰੋਂ ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ ਉਸਰਵਾਇਆ ਅਤੇ ਇਸ ਤਰ੍ਹਾਂ ਵਿਸ਼ਵ ਦੇ ਧਾਰਮਿਕ ਨਕਸ਼ੇ ਤੇ ਅੰਮ੍ਰਿਤਸਰ ਸ਼ਹਿਰ ਸਿੱਖ ਕੇਂਦਰ ਵਜੋਂ ਉਭਰਿਆ। ਇਸ ਅਸਥਾਨ ਨਾਲ ਸਿੱਖ ਸੰਗਤਾਂ ਦੀ ਸ਼ਰਧਾ ਜੁੜ ਗਈ ਅਤੇ ਦਿਨਾਂ ਦਿਨਾਂ ਵਿਚ ਇਹ ਇਕ ਪ੍ਰਮੁੱਖ ਸਿਖ ਅਸਥਾਨ ਬਣ ਗਿਆ। ਇਸ ਸਭ ਕੁਝ ਦਾ ਪ੍ਰਾਰੰਭ ਗੁਰੂ ਰਾਮਦਾਸ ਜੀ ਦੀ ਮਹਾਨ ਦਿੱਬ ਦ੍ਰਿਸ਼ਟੀ ਸਦਕਾ ਸੰਭਵ ਹੋਇਆ।

ਗੁਰੂ ਰਾਮਦਾਸ ਜੀ ਕਿਉਂਕਿ ਕੇਂਦਰੀ ਪੰਜਾਬੀ ਦੇ ਇਲਾਕੇ ਦੇ ਜੰਮਪਲ ਸਨ ਇਸ ਲਈ ਇਨ੍ਹਾਂ ਵਲੋਂ 679 ਸ਼ਬਦਾਂ ਤੇ ਅਧਾਰਤ ਰਚੀ ਗਈ ਬਹੁਤੀ ਬਾਣੀ ਆਮ ਲੋਕਾਂ ਦੇ ਬਹੁਤ ਹੀ ਨੇੜੇ ਦੀ ਭਾਸ਼ਾ ਵਿਚ ਲਿਖੀ ਗਈ। ਬਿੰਬ, ਉਪਮਾਵਾਂ, ਦ੍ਰਿਸ਼ਟਾਂਤ ਤੇ ਸ਼ਬਦਾਵਲੀ ਅਜਿਹੀ ਆਮ ਫਹਿਮ ਤੇ ਪ੍ਰਚਲਤ ਸੀ ਜਿਹੜੀ ਆਮ ਸਧਾਰਨ ਘਰਾਂ ਵਿਚ ਵਰਤੀ ਸਮਝੀ ਜਾਂਦੀ ਸੀ। ਗੁਰੂ ਸਾਹਿਬ ਨੇ ਕਈ ਨਵੇਂ ਰਾਗਾਂ ਵਿਚ ਬਾਣੀ ਰਚੀ ਜਿਸ ਦੀ ਬਦੌਲਤ ਕਈ ਹੋਰ ਰਾਗ ਗੁਰਬਾਣੀ ਗਾਇਕੀ ਦੇ ਘੇਰੇ ਵਿਚ ਆਏ ਤੇ ਇਵੇਂ ਇਨ੍ਹਾਂ ਰਾਗਾਂ ਦੀ ਕੁਲ ਗਿਣਤੀ 30 ਹੋ ਗਈ। ਇਨ੍ਹਾਂ 30 ਰਾਗਾਂ ਵਿਚੋਂ 11 ਰਾਗ ਗੁਰੂ ਸਾਹਿਬ ਨੇ ਖ਼ੁਦ ਸਿਰਜੇ ਹਨ। ਇਸ ਗੱਲ ਤੋਂ ਇਹ ਭਲੀ ਪ੍ਰਕਾਰ ਪਰੀਚਤ ਹੁੰਦਾ ਹੈ ਕਿ ਗੁਰੂ ਸਾਹਿਬ ਦਾ ਪਵਿੱਤਰ ਹਿਰਦਾ ਕੋਮਲ ਸੰਗੀਤ ਦੀ ਕੋਮਲਤਾ ਨਾਲ ਕਿਸ ਹੱਦ ਤੱਕ ਓਤ ਪੋਤ ਹੋਇਆ ਪਿਆ ਸੀ। ਭਾਵੇਂ ਉਨ੍ਹਾਂ ਦੀ ਰਚੀ ਸਾਰੀ ਹੀ ਬਾਣੀ ਅਧਿਆਤਮਿਕ ਤੇ ਇਖਲਾਕੀ ਪੱਖ ਤੋਂ ਉਚਤਮ ਹੈ ਪਰ ਉਨ੍ਹਾਂ ਦੀਆਂ ਵਾਰਾਂ ਅਤੇ ਚਾਰ ਲਾਵਾਂ ਬੇਹੱਦ ਪ੍ਰਸਿੱਧ ਹਨ। ਇਹ ਲਾਵਾਂ ਮਗਰੋਂ ਸਿੱਖ ਸਭਿਆਚਾਰ ਵਿੱਚ ਅਨੰਦ ਕਾਰਜ ਦਾ ਮੂਲ ਧੁਰਾ ਬਣੀਆਂ ਜਿਨ੍ਹਾਂ ਦੁਆਰਾ ਵਿਵਾਹ **'ਏਕ ਜੋਤਿ ਦੁਇ ਮੂਰਤੀ'** ਦੇ ਪਵਿੱਤਰ ਬੰਧਨ ਵਿਚ ਬਝ ਗਿਆ ਅਤੇ ਗ੍ਰਹਿਸਤੀ ਜੀਵਨ ਦੀ ਮਹਾਨਤਾ ਕਾਰਨ ਇਸ ਨੂੰ ਸਿੱਖ ਸਮਾਜ ਵਿਚ **'ਆਨੰਦ ਕਾਰਜ਼'** ਦੀ ਉਪਾਧੀ ਨਾਲ ਸਨਮਾਨਿਆ ਗਿਆ।

ਗੁਰੂ ਰਾਮਦਾਸ ਜੀ 1 ਸਤੰਬਰ 1581 ਨੂੰ ਗੋਇੰਦਵਾਲ ਸਾਹਿਬ ਵਿਖੇ ਜੋਤੀ ਜੋਤ ਸਮਾਏ ਅਤੇ ਉਨ੍ਹਾਂ ਨੇ ਆਪਣੇ ਤਿੰਨ ਪੁੱਤਰਾਂ, ਪ੍ਰਿਥੀ ਚੰਦ, ਮਹਾਂ ਦੇਵ ਅਤੇ ਅਰਜਨ

ਦੇਵ ਵਿਚੋਂ ਸਭ ਤੋਂ ਛੋਟੇ ਸਪੁੱਤਰ ਅਰਜਨ ਦੇਵ ਜੀ ਨੂੰ ਗੁਰਗੱਦੀ ਬਖਸ਼ੀ ਜਿਨ੍ਹਾਂ ਨੂੰ ਉਨ੍ਹਾਂ ਦੇ ਨਾਨਾ ਗੁਰੂ ਅਮਰਦਾਸ ਜੀ ਨੇ ਬਚਪਨ ਵਿਚ ਆਸ਼ੀਰਵਾਦ ਦਿੱਤੀ ਸੀ ਕਿ ਇਹ ਬਾਲਕ **'ਬਾਣੀ ਦਾ ਬੋਹਿਥਾ'** ਭਾਵ ਬਾਣੀ ਦਾ ਜਹਾਜ਼ ਹੋਵੇਗਾ।

ਸਤੇ ਬਲਵੰਡ ਨੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਆਪਣੀ ਰਾਮ ਕਲੀ ਦੀ ਵਾਰ ਵਿੱਚ ਗੁਰੂ ਰਾਮਦਾਸ ਜੀ ਦੀ ਉਪਮਾ ਵਿਚ ਇਵੇਂ ਉਚਰਿਆ ਹੈ:-

**"ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ**
**ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ**
**ਸਿਖੀ ਅਤੇ ਸੰਗਤੀ ਪਾਰਬ੍ਰਹਮ ਕਰਿ ਨਮਸਕਾਰਿਆ**
**ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤ ਨ ਪਾਰਾਵਾਰਿਆ....**
**ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ**
**ਗੁਰੁ ਡਿਠਾ ਤਾ ਮਨੁ ਸਾਧਾਰਿਆ।"** (ਪੰਨਾ-968)

ਇਸੇ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ 11 ਭੱਟਾਂ ਵਿਚੋਂ ਸਭ ਤੋਂ ਵੱਧ 7 ਭੱਟਾਂ ਨੇ ਆਪ ਜੀ ਦੀ ਉਪਮਾ ਵਿਚ 121 ਵਿਚੋਂ 60 ਸੱਵਈਏ ਲਿਖ ਕੇ ਇਨ੍ਹਾਂ ਦੀ ਮਹਾਨ ਅਧਿਆਤਮਿਕ ਪਹੁੰਚ ਨੂੰ ਸਤਿਕਾਰਿਆ ਤੇ ਸਨਮਾਨਿਆ ਅਤੇ ਗੁਰੂ ਰਾਮਦਾਸ ਜੀ ਨੂੰ ਹੱਥ ਜੋੜ ਕੇ ਬੇਨਤੀ ਕੀਤੀ ਕਿ ਸ਼ਰਨ ਪਇਆਂ ਦੀ ਲਾਜ ਰੱਖ ਕੇ ਭਵ ਸਾਗਰ ਤੋਂ ਪਾਰ ਉਤਾਰਾ ਕਰ ਦਿਓ।

ਗੁਰੂ ਸਾਹਿਬ ਦੇ ਅਧਿਆਤਮਕ ਪਰਵਚਨ ਸਰਲ ਭਾਸ਼ਾ ਤੇ ਘਰੋਗੀ ਬਿੰਬਾਵਲੀ ਵਿੱਚ ਹੋਣ ਕਾਰਨ ਬੜੀ ਜਲਦੀ ਸ਼ਰਧਾਲੂਆਂ ਦੇ ਦਿਲਾਂ ਵਿਚ ਘਰ ਕਰ ਜਾਣੇ ਇੱਕ ਸੁਭਾਵਕ ਗੱਲ ਸੀ। ਇਸ ਲਈ ਸੇਵਕਾਂ ਦਾ ਗੁਰੂ ਘਰ ਨਾਲ ਨਿਸ਼ਚਾ ਵਧ ਤੋਂ ਵਧ ਪੱਕਾ ਹੁੰਦਾ ਗਿਆ ਤੇ ਉਹ ਅਕਾਲਪੁਰਖ ਦੀ ਸ਼ਕਤੀ ਦੇ ਅਟੁੱਟ ਆਸ਼ਕ ਬਣਦੇ ਗਏ। ਗੁਰੂ ਜੀ ਦੀ ਬਹੁਗੁਣੀ ਬਾਣੀ ਵਿਚ ਹੋਰ ਵਸਫਾਂ ਦੇ ਨਾਲ ਨਾਲ ਨਿਮਰਤਾ ਤੇ ਹਲੀਮੀ ਦਾ ਅਹਿਸਾਸ ਇਕ ਨਵੇਕਲੀ ਰੰਗਤ ਵਾਲਾ ਹੈ ਜਿਸ ਤੋਂ ਹਰ ਕੋਈ ਪਰੇਰਤ ਹੋਏ ਬਿਨਾਂ ਨਹੀਂ ਰਹਿ ਸਕਦਾ। ਇਕ ਥਾਂ ਫਰਮਾਉਂਦੇ ਹਨ:-

**"ਹਮ ਕੀਰੇ ਕਿਰਮ ਸਤਿਗੁਰ ਸਰਣਾਈ**
**ਕਰਿ ਦਇਆ ਨਾਮੁ ਪਰਗਾਸਿ"** (ਪੰਨਾ-492)

ਸੰਗਤ ਦੀ ਮਹਾਨਤਾ ਸਬੰਧੀ ਉਚਾਰਦੇ ਹਨ:

**ਧੰਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ**
**ਮਿਲਿ ਨਾਨਕ ਨਾਮੁ ਪਰਗਾਸਿ।।** (ਪੰਨਾ-492)

ਸਰਬ ਸ਼ਕਤੀਮਾਨ ਅਕਾਲਪੁਰਖ ਪ੍ਰਤੀ ਦਸਦੇ ਹਨ ਕਿ ਉਹ ਸਦਾ ਨਿਕਟ ਵਸਦਾ ਹੈ ਬਸ ਉਸ ਨੂੰ ਆਵਾਜ਼ ਮਾਰਨ ਦੀ ਜਾਚ ਹੋਣੀ ਚਾਹੀਦੀ ਹੈ।

1. ਐਸਾ ਮੇਰਾ ਰਾਮੁ ਰਹਿਆ ਭਰਪੂਰਿ
ਨਿਕਟਿ ਵਸੈ ਨਾਹੀ ਹਰਿ ਦੂਰ (ਪੰਨਾ-165)

2. ਸਭ ਮਹਿ ਜੋਤਿ ਜੋਤਿ ਹੈ ਸੋਇ
ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ (ਪੰਨਾ-13)

ਸ਼ਬਦ ਦੀ ਵਿਆਖਿਆ ਵਿੱਚ ਕਹਿੰਦੇ ਹਨ:

ਸਭ ਇਕਾ ਜੋਤਿ ਵਰਤੈ ਭਿਨਿ ਭਿਨਿ
ਨ ਰਲਈ ਕਿਸੈ ਦੀ ਰਲਾਈਆ (ਪੰਨਾ-96)

ਗੁਰੂ ਸਾਹਿਬ ਨੇ ਆਪਣੇ ਸ਼ਰਧਾਲੂਆਂ ਲਈ ਬਹੁਤ ਹੀ ਸੁਚੱਜੀ ਅਚਾਰ ਨੀਤੀ ਨਿਯਤ ਕੀਤੀ ਹੈ ਜਿਸ ਅਨੁਸਾਰ ਹਰ ਗੁਰਸਿੱਖ ਨੂੰ ਅੰਮ੍ਰਿਤ ਵੇਲੇ ਉਠ ਕੇ ਤੇ ਇਸ਼ਨਾਨ ਪਾਣੀ ਕਰਕੇ ਪ੍ਰਭੂ ਗੁਣ ਗਾਇਣ ਵਿਚ ਜੁੜਨਾ ਚਾਹੀਦਾ ਹੈ। ਆਪਣੇ ਨਿਤਾ ਪ੍ਰਤੀ ਕਾਰ ਵਿਹਾਰ ਵਿਚ ਵੀ ਉਠਦਿਆਂ ਬੈਠਦਿਆਂ ਵਾਹਿਗੁਰੂ ਦੀ ਪਵਿੱਤਰ ਹਸਤੀ ਦਾ ਸਿਮਰਨ ਕਰਨਾ ਚਾਹੀਦਾ ਹੈ। ਅਜਿਹਾ ਗੁਰਸਿੱਖ ਹੀ ਗੁਰੂ ਨੂੰ ਭਾਂਵਦਾ ਹੈ ਤੇ ਗੁਰੂ ਵੀ ਅਜਿਹੇ ਮਨੁੱਖ ਦੀ ਚਰਨ ਧੂੜ ਮੰਗਦੇ ਹਨ ਜਿਹੜਾ ਪ੍ਰਭੂ ਦਾ ਨਾਮ ਆਪ ਜਪਦਾ ਹੈ ਤੇ ਹੋਰਾਂ ਨੂੰ ਜਪਾਂਦਾ ਹੈ। ਪੂਰਾ ਸ਼ਬਦ ਇਉਂ ਹੈ:-

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿਨਾਮੁ ਧਿਆਵੈ
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿਨਾਮੁ ਧਿਆਵੈ
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ
ਜਨੁ ਨਾਨਕ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ (ਪੰਨਾ 305/306)

ਇਸ ਸ਼ਬਦ ਵਿਚ ਉਲੀਕੇ ਪਰਭਾਵੀ ਚੱਜ-ਅਚਾਰ ਤੇ ਚਲਦਿਆਂ ਹੋਇਆਂ ਗੁਰਸਿੱਖ ਨੂੰ ਤਾਕੀਦ ਕੀਤੀ ਹੈ ਕਿ ਉਹ ਸਭ ਦਾ ਭਲਾ ਲੋਚੇ, ਸਰਬੱਤ ਦੇ ਭਲੇ ਦੀ

ਤਾਂਘ ਮਨ ਵਿਚ ਰਖੇ ਅਤੇ ਨਿਜੀ ਸਵਾਰਥ ਨੂੰ ਆਪਣੇ ਉਪਰ ਹਾਵੀ ਨਾ ਹੋਣ ਦੇਵੇ।

ਉਪਦੇਸ਼ਾਂ ਦੀ ਬਖਸ਼ਿਸ਼ ਰੂਪੀ ਲੜੀ ਨੂੰ ਅਗੇ ਤੋਰਦਿਆਂ ਦੂਜੇ ਦੇ ਮਾਲ ਤੇ ਅੱਖ ਰੱਖਣ ਵਾਲੇ ਨੂੰ ਫਿਟਕਾਰਦੇ ਕਹਿੰਦੇ ਹਨ:-

**ਜਿਸੁ ਅੰਦਰਿ ਤਾਤਿ ਪਰਾਈ ਹੋਵੈ**
**ਤਿਸ ਦਾ ਕਦੇ ਨ ਹੋਵੀ ਭਲਾ**
**ਓਸ ਦੈ ਆਖਿਐ ਕੋਈ ਨ ਲਗੈ**
**ਨਿਤ ਓਜਾੜੀ ਪੂਕਾਰੇ ਖਲਾ** (ਪੰਨਾ-308)

ਗੁਰਸਿੱਖ ਨੂੰ ਚੰਗੇ ਗੁਣਾਂ ਦਾ ਧਾਰਨੀ ਹੋਣਾ ਜ਼ਰੂਰੀ ਹੈ। ਉਹ ਗੁਰੂ ਨਾਲ ਪਿਆਰ ਕਰਦਾ ਹੈ, ਗੁਰੂ ਦੀ ਰਚੀ ਬਾਣੀ ਅਨੁਸਾਰ ਜੀਵਨ ਦੀ ਗੱਡੀ ਤੋਰਦਾ ਹੈ। ਉਸ ਲਈ ਬਾਣੀ ਗੁਰੂ ਤੇ ਗੁਰੂ ਬਾਣੀ ਹੈ:-

**ਬਾਣੀ ਗੁਰੂ ਗੁਰੂ ਹੈ ਬਾਣੀ**
**ਵਿਚਿ ਬਾਣੀ ਅੰਮ੍ਰਿਤੁ ਸਾਰੇ**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ**
**ਪਰਤਖਿ ਗੁਰੂ ਨਿਸਤਾਰੇ** (ਪੰਨਾ 982)

ਸੇਵਾ ਦੀ ਮਹੱਤਤਾ ਦੁਹਰਾਂਦਿਆਂ ਫਰਮਾਂਦੇ ਹਨ:-

**ਜੈਸੇ ਹੰਸੁ ਸਰਵਰ ਬਿਨੁ ਰਹਿ ਨ ਸਕੈ**
**ਤੈਸੇ ਹਰਿ ਜਨੁ ਕਿਉ ਰਹੈ ਹਰਿ ਸੇਵਾ ਬਿਨੁ** (ਪੰਨਾ-369)

ਇਸ ਤਰ੍ਹਾਂ ਸੰਖੇਪ ਵਿਚ ਇਹੀ ਕਿਹਾ ਜਾ ਸਕਦਾ ਹੈ ਕਿ ਗੁਰੂ ਰਾਮਦਾਸ ਜੀ ਅਜਿਹੀ ਮਹਾਨ ਉਪਦੇਸ਼ਤਾਮਿਕ ਰੱਬੀ ਜੋਤ ਹੋਏ ਹਨ ਜਿਨ੍ਹਾਂ ਦਾ ਸਿਧਾਂਤ ਇਹ ਸੀ ਕਿ ਪ੍ਰਭੂ ਪ੍ਰੇਮ ਦੁਆਰਾ ਮਾਨਵੀ ਸ਼ਖਸੀਅਤ ਸਭ ਪਾਸਿਉਂ ਪਰਫੁਲਤ, ਵਿਕਸਤ ਤੇ ਵਿਸ਼ਾਲ ਹੁੰਦੀ ਹੈ। ਇਸ ਲਈ ਅਜਿਹੇ ਪ੍ਰੇਮ ਦਾ ਲੜ ਫੜਨ ਨਾਲ ਪ੍ਰਭੂ ਪ੍ਰਾਪਤੀ ਦਾ ਕਾਰਜ ਸਹਿਲ ਤੇ ਅਸਾਨ ਹੋ ਜਾਂਦਾ ਹੈ। ਉਨ੍ਹਾਂ ਦੇ ਅਜਿਹੇ ਉਚੇ ਸੁਚੇ ਪਰਵਚਨਾਂ ਅਤੇ ਉਪਰਾਲਿਆਂ ਸਦਕਾ ਸਿਖੀ ਦੀ ਜੋਤ ਚਹੁੰ ਪਾਸਿਆਂ ਵਿਚ ਜਗ ਮਗਾਉਣ ਲਗ ਪਈ ਤੇ ਹਰ ਕਿਸਮ ਦੇ ਇਨਸਾਨ ਚਾਈਂ ਚਾਈਂ ਗੁਰਸਿਖੀ ਦੇ ਦਾਇਰੇ ਵਿਚ ਆ ਕੇ ਆਪਣੇ ਆਪ ਨੂੰ ਵੱਡੇ ਭਾਗਾਂ ਵਾਲੇ ਸਮਝਣ ਲੱਗ ਪਏ।

ਆਪ ਜੀ ਆਪਣੇ ਸਭ ਤੋਂ ਛੋਟੇ ਸਪੁੱਤਰ ਅਰਜਨ ਦੇਵ ਜੀ ਨੂੰ ਉਨ੍ਹਾਂ ਦੀ ਹਸਤੀ ਦੇ ਬਹੁ-ਮੁਖੀ ਗੁਣਾਂ ਨੂੰ ਵੇਖਦਿਆਂ ਹੋਇਆਂ ਗੁਰਗੱਦੀ ਸੌਂਪ ਕੇ ਗੋਇੰਦਵਾਲ ਵਿਖੇ 1 ਸਤੰਬਰ 1581 ਈ. ਨੂੰ ਜੋਤੀ ਜੋਤ ਸਮਾ ਗਏ।

**ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ**
**ਗੁਰੂ ਡਿਠਾ ਤਾ ਮਨੁ ਸਾਧਾਰਿਆ (ਧਰਵਾਸ ਮਿਲਿਆ)** (ਪੰਨਾ-968)

# ਗੁਰੂ ਰਾਮਦਾਸ ਜੀ ਦਾ ਜੀਵਨ ਬਿਓਰਾ

| | | | |
|---|---|---|---|
| 1. | ਨਾਂ | : | ਪਹਿਲਾ ਭਾਈ ਜੇਠਾ ਜੀ। ਗੁਰਗਦੀ ਮਿਲਣ ਤੇ ਗੁਰੂ ਰਾਮਦਾਸ ਜੀ ਸੋਢੀ ਸੁਲਤਾਨ। |
| 2. | ਪਾਤਸ਼ਾਹੀ | : | ਚੌਥੀ |
| 3. | ਪਰਕਾਸ਼ ਦਿਵਸ ਤੇ ਸਥਾਨ | : | 24.9.1534 ਈ. ਮੁਤਾਬਕ ਕਤਕ ਵਦੀ 2 ਬਿਕਰਮੀ 1591 ਨੂੰ ਚੂਨਾ ਮੰਡੀ ਲਾਹੌਰ (ਪਾਕਿਸਤਾਨ) ਵਿਖੇ |
| 4. | ਪਿਤਾ ਜੀ ਦਾ ਨਾਂ | : | ਸੋਢੀ ਹਰਿਦਾਸ ਜੀ |
| 5. | ਮਾਤਾ ਜੀ ਦਾ ਨਾਂ | : | ਮਾਤਾ ਦਇਆ ਕੌਰ ਜੀ (ਅਨੂਪੀ ਜੀ) |
| 6. | ਮਹਿਲਾ ਦਾ ਨਾਂ | : | ਬੀਬੀ ਭਾਨੀ ਜੀ ਸਪੁਤਰੀ ਗੁਰੂ ਅਮਰਦਾਸ ਜੀ |
| 7. | ਗੁਰਗੱਦੀ ਨਸ਼ੀਨੀ | : | 30.8.1574 ਈ. ਗੋਇੰਦਵਾਲ ਸਾਹਿਬ ਵਿਖੇ |
| 8. | ਗੁਰਸ਼ਿਪ ਅਵਧੀ | : | ਲਗਪਗ 7 ਸਾਲ |
| 9. | ਕੁਲ ਆਯੂ | : | ਤਕਰੀਬਨ 47 ਵਰਸ |
| 10. | ਜੋਤੀ ਜੋਤ ਸਮਾਉਣ ਦਿਵਸ ਤੇ ਸਥਾਨ | : | 1.9.1581 ਈ. ਗੋਇੰਦਵਾਲ ਸਾਹਿਬ ਵਿਖੇ |
| 11. | ਸੰਤਾਨ | : | 3 ਸਪੁਤਰ (1) ਸ੍ਰੀ ਪ੍ਰਿਥਵੀ ਚੰਦ ਜੀ (2) ਸ੍ਰੀ ਮਹਾਂ ਦੇਵ ਜੀ (3) ਸ੍ਰੀ (ਗੁਰੂ) ਅਰਜਨ ਦੇਵ ਜੀ |
| 12. | ਰਚੀ ਗਈ ਬਾਣੀ ਦਾ ਵੇਰਵਾ | : | 30 ਰਾਗਾਂ ਵਿਚ 679 ਸ਼ਬਦ ਰਚੇ ਜੋ ਸਾਰੇ ਦੇ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ। |
| 13. | ਵਿਸ਼ੇਸ਼-ਕਥਨ | : | (1) ਅੰਮ੍ਰਿਤਸਰ ਸ਼ਹਿਰ ਦੀ ਸਥਾਪਨਾ (2) ਅੰਮ੍ਰਿਤ ਸਰੋਵਰ ਦਾ ਨਿਰਮਾਣ (3) ਠੇਠ ਪੰਜਾਬੀ ਵਿਚ ਗੁਰਬਾਣੀ ਦਾ ਰਚਣ (4) ਪਹਿਲੇ ਤਿੰਨ ਗੁਰੂ ਸਾਹਿਬਾਨ ਵਲੋਂ ਚਲਾਈਆਂ ਪਰੰਪਰਾਵਾਂ ਨੂੰ ਪਰਪੱਕ ਤੇ ਸ਼ਕਤੀਸ਼ਾਲੀ ਕਰਨਾ (5) ਮਸੰਦ ਪ੍ਰਥਾ ਦੀ ਸਥਾਪਨਾ (6) ਸੋਢੀ ਵੰਸ਼ ਵਿਚ ਗੁਰਗੱਦੀ ਦਾ ਪਰਵੇਸ਼ |

## (6)

"ਛਤ੍ਰ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਿਉ ਦੇ ਆਇਅਉ"

# ਸ਼ਹੀਦਾਂ ਦੇ ਸਿਰਤਾਜ

# ਸ੍ਰੀ ਗੁਰੂ ਅਰਜਨ ਦੇਵ ਜੀ

**(1563 ਤੋਂ 1606 ਈ.)**

ਬਾਣੀ ਦੇ ਬੋਹਿਥ, ਸ਼ਹੀਦਾਂ ਦੇ ਸਿਰਤਾਜ, ਨਿਮਰਤਾ ਦੀ ਮੂਰਤੀ, ਉਦਾਰਚਿਤਤਾ ਦੇ ਸਰੂਪ, ਮਾਨਵੀ ਪ੍ਰੇਮ ਦੇ ਅਲੰਬਰਦਾਰ, ਲਾਮਿਸਾਲ ਬ੍ਰਹਮ ਗਿਆਨੀ, ਪੰਚਮ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜਨਮ ਗੋਇੰਦਵਾਲ ਦੀ ਪੂਜਨੀਕ ਧਰਤੀ ਤੇ ਮਾਤਾ ਭਾਨੀ ਜੀ ਦੇ ਉਦਰ ਤੋਂ ਸ੍ਰੀ ਗੁਰੂ ਰਾਮਦਾਸ ਜੀ ਦੇ ਗ੍ਰਹਿ ਵਿਖੇ 15.4.1563 ਈ. ਨੂੰ ਹੋਇਆ। ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਭੱਟਾਂ ਦੇ 121 ਸੱਵਈਆਂ ਵਿਚੋਂ ਤਿੰਨ ਭੱਟਾਂ ਨੇ ਆਪ ਜੀ ਦੀ ਸਰਬਪੱਖੀ ਉਪਮਾ ਵਿਚ ਜਿਹੜੇ 21 ਸੱਵਈਏ ਰਚੇ ਹਨ ਉਨ੍ਹਾਂ ਵਿਚ ਆਪ ਦੇ ਸਹਿਜ ਗੁਣਾਂ ਦਾ ਸੁਰਜ ਪੂਰਣ ਵਰਨਣ ਹੈ। ਭੱਟਾਂ ਨੇ ਇਹ ਲਿਖ ਕੇ ਵੀ ਕੋਈ ਅਤਿਕਥਨੀ ਤੋਂ ਕੰਮ ਨਹੀਂ ਲਿਆ ਕਿ ਗੁਰੂ ਅਰਜਨ ਪਾਤਸ਼ਾਹ ਨੂੰ ਸਿੰਘਾਸਨ ਖੁਦ ਪਰਮੇਸ਼ਵਰ ਨੇ ਪ੍ਰਦਾਨ ਕੀਤਾ ਤੇ ਜਗਤ ਦੇ ਕਲਿਆਣ ਹਿਤ ਗੁਰੂ ਰਾਮਦਾਸ ਜੀ ਨੇ ਆਪਣੀ ਜੋਤ ਗੁਰੂ ਅਰਜਨ ਦੇਵ ਵਿੱਚ ਬਿਰਾਜਮਾਨ ਕਰ ਦਿੱਤੀ ਤੇ ਇਸ ਤਰ੍ਹਾਂ ਉਨ੍ਹਾਂ ਵਿਚ ਬ੍ਰਹਮ ਦਾ ਨਿਵਾਸ ਹੋ ਗਿਆ ਅਤੇ ਉਹ ਪ੍ਰਤੱਖ ਰੂਪ ਵਿਚ ਆਪ ਅਕਾਲ ਪੁਰਖ ਦਾ ਰੂਪ ਹੋ ਗਏ। ਗੁਰੂ ਅਰਜਨ ਦੇਵ ਜੀ ਦੇ ਹਿਰਦੇ ਵਿਚ ਆਪਣੇ ਗੁਰੂ ਪਿਤਾ ਸ੍ਰੀ ਗੁਰੂ ਰਾਮਦਾਸ ਜੀ ਪ੍ਰਤੀ ਅਥਾਹ ਪਿਆਰ ਤੇ ਸਤਿਕਾਰ ਸੀ ਜਿਸ ਦੀ ਬਦੌਲਤ ਉਨ੍ਹਾਂ ਦੀ ਪਵਿੱਤਰ ਆਤਮਾ ਆਪਣੇ ਇਸ਼ਟ ਦੀ ਉਪਾਸ਼ਨਾ ਵਿਚ ਅਟੁੱਟ ਤੇ ਅਮੁੱਕ ਵਿਸ਼ਵਾਸ ਤੇ ਨਿਸ਼ਕਾਮ ਸਨੇਹ ਵਿੱਚ ਜੁਟੀ ਤੇ ਪਰਚੰਡ ਰਹਿੰਦੀ। ਉਨ੍ਹਾਂ ਦੀ ਇਸ ਘਨਿਸ਼ਟ ਸਰਧਾ, ਸਤਿਕਾਰੀ ਭਾਵਨਾ ਅਤੇ ਕਾਮਲ ਸ਼ਖਸੀਅਤ ਸਦਕਾ ਗੁਰੂ ਰਾਮਦਾਸ ਜੀ ਨੇ ਆਪਣੇ ਜੇਠੇ ਸਪੁੱਤਰ ਪ੍ਰਿਥਵੀ ਚੰਦ, ਵਿਚਕਾਰਲੇ ਸਪੁੱਤਰ ਮਹਾਂਦੇਵ ਨੂੰ ਛੱਡ ਕੇ ਸਭ ਤੋਂ ਨਿੱਕੇ ਸਪੁੱਤਰ ਅਰਜਨ ਦੇਵ ਜੀ ਨੂੰ ਮਾਨਵਤਾ ਦੀ ਬਹੁਪੱਖੀ ਰਹਿਨੁਮਾਈ ਦੇ ਕਾਬਲ ਸਮਝਦਿਆਂ ਹੋਇਆਂ ਗੁਰੂ ਨਾਨਕ ਦੇਵ ਜੀ ਦੀ ਰੂਹਾਨੀ ਗੱਦੀ ਦਾ ਵਾਰਸ ਥਾਪਿਆ। ਇਹ ਘਟਨਾ 1.9.1581 ਦੀ ਹੈ। ਇਧਰ ਗੁਰੂ ਅਰਜਨ ਦੇਵ ਜੀ ਗੁਰਗੱਦੀ ਤੇ ਬੈਠੇ ਤੇ ਉਧਰ ਅਕਬਰ ਬਾਦਸ਼ਾਹ ਨੇ ਸਭ ਭਾਰਤੀਆਂ ਨੂੰ ਇਕ ਵਿਸ਼ਵਾਸ ਅਧੀਨ ਲਿਆਉਣ ਲਈ ਉਸੇ ਸਾਲ. ਇਕ ਵਿਸ਼ੇਸ਼ ਸਾਂਝਾ ਧਰਮ 'ਦੀਨੇ-ਇਲਾਹੀ' ਦੇ ਨਾਂ ਹੇਠ

ਚਲਾਇਆ ਪਰ ਬਾਦਸ਼ਾਹੀ ਸਰਪ੍ਰਸਤੀ ਹਾਸਲ ਹੋਣ ਦੇ ਬਾਵਜੂਦ ਵੀ ਦੀਨੇ-ਇਲਾਹੀ ਦੀ ਵਿਚਾਰਧਾਰਾ ਪਨਪ ਨਾ ਸਕੀ। ਦੂਜੇ ਪਾਸੇ ਗੁਰੂ ਅਰਜਨ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਤੋਂ ਮਗਰੋਂ ਆਏ ਹੋਰ ਤਿੰਨ ਗੁਰੂ ਸਾਹਿਬਾਨ ਦੇ ਰੂਹਾਨੀ ਫਲਸਫ਼ੇ ਨੂੰ ਹੋਰ ਅਗੇ ਤੋਰਿਆ ਅਤੇ ਅਕਾਲਪੁਰਖ ਦੀ ਮਹਿਮਾ ਅਜਿਹੇ ਅਲੌਕਿਕ ਢੰਗਾਂ ਨਾਲ ਗਾਈ ਕਿ ਕਰੂੜ ਤੋਂ ਕਰੂੜ ਤੇ ਕੁਰੱਖਤ ਅਤੇ ਸਖ਼ਤ ਤੋਂ ਸਖ਼ਤ ਹਿਰਦਾ ਵੀ ਉਸ ਮਹਾਨ ਵਾਹਿਗੁਰੂ ਦੀ ਸਿਮਰਤੀ ਵਿਚ ਜੁੜਨ ਲਈ ਨਿਰਮਲ ਤੇ ਹੋਰ ਨਿਰਮਲ ਹੁੰਦਾ ਗਿਆ। **ਸੁਖਮਨੀ ਸਾਹਿਬ ਗੁਰੂ ਸਾਹਿਬ ਦੀ ਅਜਿਹੀ ਬਾਣੀ ਹੈ ਜਿਹੜੀ ਹਿਰਦੇ ਨੂੰ ਠੰਡ ਪਾਉਂਦੀ ਹੈ, ਆਤਮਾ ਨੂੰ ਆਨੰਦ ਦੇਂਦੀ ਹੈ, ਮਨ ਨੂੰ ਟਿਕਾਉ ਬਖਸ਼ਦੀ ਹੈ, ਸਰੀਰ ਨੂੰ ਸਵੱਛ ਕਰਦੀ ਹੈ ਮਾਨੋ ਕਿ ਸਰਬ ਰੋਗਾਂ ਦੀ ਔਸ਼ਧੀ ਹੈ, ਅਗਾਸੋਂ ਆਈ ਆਤਮਕ ਦਵਾਈ ਹੈ।**

**"ਸੁਖਮਨੀ ਸੁਖ ਅੰਮ੍ਰਿਤ ਪ੍ਰਭਨਾਮੁ**
**ਭਗਤ ਜਨਾ ਕੈ ਮਨਿ ਬਿਸ੍ਰਾਮ"** (ਪੰਨਾ-262)

ਜਿਤਨੀ ਵੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਉਸ ਵਿਚੋਂ ਅੱਧੀ ਨਾਲੋਂ ਵੱਧ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮੁਖਾਰਬਿੰਦ ਤੋਂ ਉਚਾਰੀ ਗਈ ਬਾਣੀ ਹੈ ਜਿਸ ਵਿਚ ਚੰਗੇ ਮਨੁੱਖ, ਅਕਾਲਪੁਰਖ ਨਾਲ ਜੁੜੇ ਹੋਏ ਮਨੁੱਖ, ਮਾਨਵਤਾ ਦੇ ਹਿਤੈਸ਼ੀ ਮਨੁੱਖ ਦੇ ਚਰਿਤਰ ਦੀ ਘਾੜਤ ਮੌਜੂਦ ਹੈ। 2218 ਸ਼ਬਦਾਂ ਵਿਚ ਇਸ ਗੱਲ ਨੂੰ ਬਾਰ ਬਾਰ ਬਹੁਤ ਹੀ ਸੁਚੱਜੇ ਤੇ ਦਰਿਸ਼ਟਾਂਤਮਈ ਨਿਰਾਲੇ ਢੰਗਾਂ ਨਾਲ 30 ਰਾਗਾਂ ਵਿਚ ਗਾ ਗਾ ਕੇ ਦੋਹਰਾਇਆ ਗਿਆ ਹੈ। ਬਾਣੀ ਦੇ ਇਸ ਅਨੂਠੇ ਪ੍ਰਵਾਹ ਸਦਕਾ ਉਨ੍ਹਾਂ ਨੂੰ ਰਾਇ ਬਲਵੰਡ ਜੀ ਵਲੋਂ: **"ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ"** ਕਹਿ ਕੇ ਸਤਿਕਾਰਿਆ ਗਿਆ ਭਾਵ ਇਹ ਕਿ ਉਨ੍ਹਾਂ ਨੇ ਆਪਣੀ ਮਹਾਨ ਸ਼ਖਸੀਅਤ ਤੇ ਬਾਣੀ ਪਰਵਾਹ ਸਦਕਾ ਸੂਰਜ ਦੇ ਚੜ੍ਹਨ ਵਾਲੇ ਪਾਸੇ ਤੋਂ ਲੈ ਕੇ ਡੁੱਬਣ ਵਾਲੇ ਪਾਸੇ ਤੱਕ ਹਰ ਤਰਫ਼ ਅਧਿਆਤਮਿਕ ਪਰਕਾਸ਼ ਦਾ ਚਾਨਣ ਹੀ ਚਾਨਣ ਬਖੇਰ ਦਿੱਤਾ ਹੈ ਅਤੇ ਸੰਸਾਰ ਨੂੰ ਨੂਰੋ ਨੂਰ ਕਰ ਦਿੱਤਾ ਹੈ।

ਗੁਰੂ ਸਾਹਿਬ ਨੇ ਆਪਣੇ ਗੁਰਗੱਦੀ ਕਾਲ ਵਿੱਚ ਇਲਾਹੀ ਬਾਣੀ ਰਚਣ ਤੋਂ ਇਲਾਵਾ ਪਹਿਲੇ ਗੁਰੂ ਸਾਹਿਬਾਨ, ਭਗਤਾਂ, ਉਚੇ ਸੁਚੇ ਪੀਰਾਂ, ਦਰਵੇਸ਼ਾਂ ਅਤੇ ਭੱਟਾਂ ਦੀ ਬਾਣੀ ਇਕੱਤਰ ਕਰਕੇ ਰਾਗਾਂ ਦੇ ਅਧਾਰ ਤੇ ਉਸਨੂੰ ਇਕ ਗ੍ਰੰਥ ਵਿਚ ਸੰਪਾਦਤ ਕੀਤਾ। ਇਹ ਮਹਾਨ ਕਾਰਜ ਉਨ੍ਹਾਂ ਨੇ ਰਾਮਸਰ ਦੇ ਕੰਢੇ (ਸ੍ਰੀ ਅੰਮ੍ਰਿਤਸਰ ਵਿਖੇ) ਬੈਠ ਕੇ 1601 ਤੋਂ 1604 ਈ. ਦੌਰਾਨ ਨਿਰੰਤਰ ਮਿਹਨਤ, ਲਗਨ ਤੇ ਸੁਗਮਤਾ ਨਾਲ ਪੂਰਾ ਕੀਤਾ। ਸਾਧਾਰਨ ਪਰ ਪਰਪੱਕ ਪੰਜਾਬੀ ਭਾਂਸ਼ਾ ਵਿਚ ਬਾਣੀ ਰਚ ਕੇ ਉਨ੍ਹਾਂ ਨੇ ਪੰਜਾਬੀ ਨੂੰ ਵਿਸ਼ੇਸ਼ ਮਾਣ ਬਖਸ਼ਿਆ ਜਿਸ ਕਰਕੇ ਪੰਜਾਬੀ ਲੋਕ ਆਪਣੀ ਭਾਸ਼ਾ ਨੂੰ ਵਿਕਸਤ ਤੇ ਪਰਮਾਣਕ ਰੂਪ ਵਿਚ ਪ੍ਰਾਪਤ ਕਰਕੇ **'ਅਹਿਲੇ ਜ਼ਬਾਨ'** ਬਣ ਗਏ। ਇਥੇ ਹੀ ਬੱਸ ਨਹੀਂ ਗੁਰੂ ਗ੍ਰੰਥ

ਸਾਹਿਬ ਵਰਗਾ ਲਾਸਾਨੀ ਇਲਾਹੀ ਖ਼ਜ਼ਾਨਾ ਪ੍ਰਾਪਤ ਕਰਕੇ ਉਹ **'ਅਹਿਲੇ ਗ੍ਰੰਥ'** ਬਣ ਗਏ। ਗੁਰੂ ਅਰਜਨ ਦੇਵ ਜੀ ਨੇ ਗ਼ੁਲਾਮ ਮੁਹੀਉਦੀਨ ਦੀ ਤਵਾਰੀਖ-ਇ-ਪੰਜਾਬ ਵਿਚ ਦਸੇ ਅਨੁਸਾਰ ਅੰਮ੍ਰਿਤਸਰ ਸਰੋਵਰ ਵਿਚ ਸੂਫ਼ੀ ਪੀਰ ਮੀਆਂ ਮੀਰ ਜੀ ਪਾਸੋਂ ਹਰਿਮੰਦਰ ਸਾਹਿਬ ਦੀ ਨੀਂਹ ਰਖਵਾ ਕੇ ਸਰਬ ਧਰਮਾਂ ਲਈ ਇਹ ਅਲੌਕਿਕ ਮੰਦਰ ਉਸਰਵਾਇਆ ਜਿਸ ਦੇ ਚਾਰ ਦਰਵਾਜ਼ੇ ਇਸ ਗੱਲ ਦੇ ਪ੍ਰਤੀਕ ਹੋਏ ਕਿ ਇਹ ਚੌਹਾਂ ਜ਼ਾਤਾਂ, ਚੌਹਾਂ ਦਿਸ਼ਾਵਾਂ ਭਾਵ ਸਭ ਲੁਕਾਈ ਦਾ ਸਾਂਝਾ ਤੀਰਥ ਹੈ। ਇਸੇ ਤਰ੍ਹਾਂ ਉਨ੍ਹਾਂ ਨੇ ਅੰਮ੍ਰਿਤਸਰ ਸ਼ਹਿਰ ਵਿਚ ਅਬਾਦ ਹੋ ਕੇ ਇਸ ਦੇ ਵਿਕਾਸ ਲਈ ਵਪਾਰੀਆਂ, ਉਦਯੋਗਪਤੀਆਂ ਤੇ ਹੋਰ ਉਘੇ ਹੁਨਰਮੰਦਾਂ ਨੂੰ ਸੰਦੇਸ਼ ਭੇਜੇ ਕਿ ਉਹ ਇਸ ਸ਼ਹਿਰ ਵਿਚ ਵਸ ਕੇ ਇਸ ਦੇ ਵਿਕਾਸ ਵਿਚ ਹਿੱਸਾ ਪਾਉਣ। ਤਰਨਤਾਰਨ ਸਾਹਿਬ ਸ਼ਹਿਰ ਦੀ ਸਿਰਜਣਾ ਵੀ ਗੁਰੂ ਸਾਹਿਬ ਨੇ ਧਰਮ ਕੇਂਦਰ ਵਿਕਸਤ ਕਰਨ ਦੇ ਮਨੋਰਥ ਨਾਲ ਕਰਵਾਈ। ਇਵੇਂ ਕਈ ਧਾਰਮਿਕ ਨਗਰਾਂ ਦੀ ਸਿਰਜਣਾ ਹੋ ਜਾਣ ਨਾਲ ਗੁਰੂ ਅਰਜਨ ਦੇਵ ਜੀ ਦੀ ਕਿਰਪਾ ਸਦਕਾ ਸਿੱਖ **'ਅਹਿਲੇ ਸਥਾਨ'** ਵੀ ਬਣ ਗਏ ਜਿਥੇ ਉਹ ਮੇਲਿਆਂ, ਤਹਿਵਾਰਾਂ ਦੀ ਸ਼ਕਲ ਵਿਚ ਸਮੇਂ ਸਮੇਂ ਤੇ ਇਕੱਠੇ ਹੋਣ ਲਗ ਪਏ ਜਿਸ ਕਰਕੇ ਜਥੇਬੰਦੀ ਮਜ਼ਬੂਤ ਹੋਣ ਲਗ ਪਈ। ਲੰਗਰ ਪੰਗਤ ਦੀ ਪ੍ਰਥਾ ਚਲਦੀ ਰਹੀ, ਆਦਿ ਗ੍ਰੰਥ ਸਾਹਿਬ ਦਾ ਸਤਿਕਾਰ ਹੋਣ ਲਗ ਪਿਆ, ਹਰਿਮੰਦਰ ਸਾਹਿਬ ਵਿਚ ਰੌਣਕਾਂ ਤੇ ਛਹਿਬਰਾਂ ਲਗ ਗਈਆਂ। ਦੂਰ ਨੇੜੇ ਤੋਂ ਸੰਗਤਾਂ ਆਉਂਦੀਆਂ, ਗੁਰੂ ਜਸ ਗਾਉਂਦੀਆਂ, ਹਉਮੈ ਤੇ ਚਤੁਰਾਈ ਨੂੰ ਤਿਆਗਣ ਅਤੇ ਨਿਮਰਤਾ ਗ੍ਰਹਿਣ ਕਰਨ ਦਾ ਉਪਦੇਸ਼ ਲੈਂਦੀਆਂ ਤੇ ਸਤਿਗੁਰ ਫਰਮਾਉਂਦੇ:-

**ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ**
**ਤੁਠਾ ਸਾਹਿਬੁ ਜੋ ਦੇਵੈ ਸੋਈ ਸੁਖੁ ਪਾਈਐ** (ਪੰਨਾ-396)

**"ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ"** ਦੀ ਵਿਆਖਿਆ ਵਿਚ ਮਨੁੱਖ ਮਾਤਰ ਨੂੰ ਇਕ ਅਕਾਲਪੁਰਖ ਨਾਲ ਜੋੜਨ ਦੇ ਨਿਰੰਤਰ ਪ੍ਰਯਤਨ ਚਲਦੇ ਰਹੇ ਤੇ ਇਸ ਗੱਲ ਤੇ ਗੁਰ ਸਾਹਿਬ ਜ਼ੋਰ ਦੇਂਦੇ ਸਨ ਕਿ ਚੁੰਜ ਗਿਆਨ ਤੇ ਚਤੁਰਾਈਆਂ ਨਾਲ ਪ੍ਰਭੂ ਪ੍ਰਾਪਤੀ ਨਹੀਂ ਹੋ ਸਕਦੀ ਇਸ ਲਈ ਸ਼ਰਧਾ, ਸਤਿਕਾਰ, ਹਲੀਮੀ, ਸੇਵਾ, ਸਿਮਰਨ ਤੇ ਸਦਾਚਾਰਕਤਾ ਵਰਗੇ ਗੁਣਾਂ ਦਾ ਹੋਣਾ ਅਤਿਅੰਤ ਜ਼ਰੂਰੀ ਹੈ। ਜਿਹੜਾ ਅਜਿਹੇ ਗੁਣ ਧਾਰਨ ਕਰਦਾ ਹੈ ਸਤਿਗੁਰ ਉਸ ਨੂੰ ਜ਼ਰੂਰ ਬਹੁੜਦਾ ਹੈ ਤੇ ਕਾਇਆ ਕਲਪ ਕਰ ਦੇਂਦਾ ਹੈ। ਉਨ੍ਹਾਂ ਦਾ ਫਰਮਾਨ ਹੈ ਕਿ **"ਸਤਿਗੁਰੁ ਮੇਰਾ ਸਭਸ ਕਾ ਦਾਤਾ ਸਤਿਗੁਰੁ ਮੇਰਾ ਪੁਰਖੁ ਬਿਧਾਤਾ"** ਹੈ।

ਗੁਰੂ ਸਾਹਿਬ ਦੇ ਉਕਤ ਦਸੇ ਅਦੁੱਤੀ ਕਾਰਨਾਮਿਆਂ ਦਾ ਬੜਾ ਗਹਿਰਾ ਪ੍ਰਭਾਵ ਸਿੱਖ ਸੰਗਤਾਂ ਤੇ ਵੀ ਅਤੇ ਕੱਟੜ ਪੰਥੀ ਮੁਸਲਮਾਨ ਉਲਮਾਵਾਂ ਅਤੇ ਕਾਜ਼ੀਆਂ ਉਤੇ

ਵੀ ਪਿਆ। ਕੱਟੜਪੰਥੀ ਕਿਵੇਂ ਬਰਦਾਸ਼ਤ ਕਰ ਸਕਦੇ ਸਨ ਕਿ ਬਰਾਬਰੀ ਦੇ ਅਧਾਰ ਤੇ ਸਭ ਨੂੰ ਇਕੋ ਦਰਜਾ ਦੇਣ ਵਾਲਾ ਕੋਈ ਐਸਾ ਧਰਮ ਜਾਂ ਜੀਵਨ-ਜਾਚ ਪ੍ਰਫੁਲਤ ਹੋ ਜਾਵੇ ਜਿਸ ਨਾਲ ਉਨ੍ਹਾਂ ਨੂੰ ਆਪਣੀ ਹਸਤੀ ਦੀ ਵਡਿੱਤਣ ਵੀ ਖ਼ਤਰੇ ਵਿਚ ਦਿੱਸਣ ਲੱਗ ਪਵੇ। ਜਦ ਤੱਕ ਤਾਂ ਦੂਰ ਦਰਿਸ਼ਟੀ ਵਾਲਾ ਮੁਗ਼ਲ ਬਾਦਸ਼ਾਹ ਅਕਬਰ ਜੀਂਦਾ ਰਿਹਾ ਤਦ ਤਕ ਤਾਂ ਇਨ੍ਹਾਂ ਕੱਟੜ ਪੰਥੀਆਂ ਦੇ ਮਨਸੂਬੇ ਕਾਮਯਾਬ ਨਾ ਹੋ ਸਕੇ ਪਰ 1605 ਈ. ਵਿਚ ਉਸ ਦੇ ਮਰ ਜਾਣ ਤੇ ਉਸ ਦਾ ਪੁੱਤਰ ਜਹਾਂਗੀਰ ਜਦ ਮੁਗ਼ਲ ਸਮਰਾਟ ਦੇ ਰੂਪ ਵਿਚ ਤਖਤ ਤੇ ਬੈਠਾ ਤਾਂ ਇਨ੍ਹਾਂ ਸਰਹੰਦ ਦੇ ਉਲਮਾਵਾਂ, ਨਕਸ਼ਬੰਦੀਆਂ ਤੇ ਮੌਲਾਣਿਆਂ ਨੇ ਉਸ ਦੇ ਕੰਨ ਗੁਰੂ ਸਾਹਿਬ ਅਤੇ ਸਿੱਖ ਧਰਮ ਦੀ ਚੜ੍ਹਤ ਵਿਰੁੱਧ ਭਰੇ ਤੇ ਕਾਮਯਾਬ ਹੋਏ। ਜਹਾਂਗੀਰ ਨੇ ਆਪਣੇ ਰੋਜ਼ਨਾਮਚੇ 'ਤੌਜ਼ਕੇ ਜਹਾਂਗੀਰੀ' ਵਿਚ ਲਿਖਿਆ ਵੀ ਹੈ ਕਿ ਉਹ ਗੁਰੂ ਅਰਜਨ ਵਲੋਂ ਚਲਾਈ ਜਾ ਰਹੀ 'ਝੂਠ ਦੀ ਦੁਕਾਨ' ਤੋਂ ਬੇਹੱਦ ਦੁਖੀ ਸੀ ਤੇ ਇਸ ਨੂੰ ਮੌਕਾ ਮਿਲਦੇ ਸਾਰ ਬੰਦ ਕਰਨਾ ਚਾਹੁੰਦਾ ਸੀ। ਤਖਤ ਤੇ ਬੈਠ ਕੇ ਉਸ ਦੇ ਹੱਥ ਵਿੱਚ ਤਾਕਤ ਆ ਗਈ। ਇਸ ਲਈ ਉਸ ਨੇ ਰਾਜ ਧਰੋਹ ਦੇ ਬੇਹੂਦਾ ਇਲਜ਼ਾਮ ਵਿਚ ਗੁਰੂ ਸਾਹਿਬ ਨੂੰ ਗ੍ਰਿਫਤਾਰ ਕੀਤਾ ਅਤੇ ਯਾਸਾ ਅਨੁਸਾਰ ਤਸੀਹੇ ਦੇ ਕੇ ਲਾਹੌਰ ਵਿਖੇ ਰਾਵੀ ਦਰਿਆ ਦੇ ਕੰਢੇ ਤੇ ਤੱਤੀਆਂ ਤਵੀਆਂ ਤੇ ਬਿਠਾ ਕੇ ਤੇ ਸਿਰ ਵਿਚ ਗਰਮ ਰੇਤ ਪਵਾ ਕੇ 30 ਮਈ 1606 ਈ. ਨੂੰ ਸ਼ਹੀਦ ਕਰਵਾ ਦਿੱਤਾ। ਇਸ ਤਰ੍ਹਾਂ ਗੁਰੂ ਸਾਹਿਬ ਸੱਚ ਦੀ ਖਾਤਰ ਅਤੇ ਆਪਣੇ ਅਕੀਦੇ ਅਨੁਸਾਰ ਵਾਹਿਗੁਰੂ ਦੀ ਅਰਾਧਨਾ ਕਰਨ ਦੇ ਹੱਕ ਦੀ ਸਲਾਮਤੀ ਲਈ ਆਪਣਾ ਬਲੀਦਾਨ ਦੇ ਕੇ ਆਪਣੇ ਗੁਰੂ ਪਿਤਾ ਜੀ ਦੇ ਉਚਰੇ ਨਿਮਨ ਸ਼ਬਦ ਨੂੰ ਸੱਚਾ ਕਰ ਗਏ:-

> **ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ**
> **ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ**
> **ਤਨੁ ਮਨੁ ਕਾਟਿ ਕਾਟਿ ਸਭੁ ਅਰਪੀ**
> **ਵਿਚਿ ਅਗਨੀ ਆਪੁ ਜਲਾਈ** (ਪੰਨਾ-757)

ਅਤੇ ਇਸ ਤਰ੍ਹਾਂ ਉਨ੍ਹਾਂ ਨੇ **'ਤੇਰਾ ਕੀਆ ਮੀਠਾ ਲਾਗੈ'** ਦੀ ਭਾਵਨਾ ਵਿਚ ਇਹ ਲਾਮਿਸਾਲ ਕੁਰਬਾਨੀ ਕਰਕੇ ਕੌਮ ਦੇ ਪ੍ਰਥਮ ਸ਼ਹੀਦ ਹੋਣ ਦਾ ਮਾਣ ਪ੍ਰਾਪਤ ਕੀਤਾ। ਉਨ੍ਹਾਂ ਦੀ ਇਸ ਅਜ਼ੀਮ ਸ਼ਹਾਦਤ ਨਾਲ ਕੌਮੀ ਸੰਗਠਨ ਮਜ਼ਬੂਤ ਹੋਇਆ ਜਿਸ ਨੇ ਹੋਰ ਸ਼ਕਤੀ ਗ੍ਰਹਿਣ ਕੀਤੀ ਤੇ ਸਿੱਖ **'ਅਹਿਲੇ ਸ਼ਹਾਦਤ'** ਵੀ ਬਣ ਗਏ। ਗੁਰੂ ਸਾਹਿਬ ਦੀ ਇਸ ਸ਼ਹਾਦਤ ਸਦਕਾ ਕੌਮ ਦੀ ਸੁਚਾਰੂ ਨੀਤੀ ਵਿੱਚ ਪਰਿਵਰਤਨ ਆਇਆ। ਸਿੱਖਾਂ ਨੂੰ ਹੱਕ ਇਨਸਾਫ ਅਤੇ ਆਪਣੀ ਧਾਰਮਿਕ ਰਹੁ-ਰੀਤੀ ਅਨੁਸਾਰ ਜੀਣ ਦੀ ਜਾਚ ਕਾਇਮ ਰੱਖਣ ਦੀ ਲੋੜ ਪਈ ਅਤੇ **ਗੁਰੂ ਅਰਜਨ ਦੇਵ ਜੀ ਦੀ ਅਧਿਆਤਮਿਕ ਗੱਦੀ ਤੇ 1.6.1606 ਨੂੰ ਬਿਰਾਜਮਾਨ ਹੁੰਦਿਆਂ ਹੀ ਉਨ੍ਹਾਂ ਦੇ ਸਪੁੱਤਰ ਸ੍ਰੀ ਗੁਰੂ ਹਰਿਗੋਬਿੰਦ**

ਸਾਹਿਬ ਨੇ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨ ਕੇ ਮੁਗਲ ਰਾਜ ਦੇ ਅਤਿਆਚਾਰਾਂ ਵਿਰੁੱਧ ਡੱਟਣ ਦਾ ਫ਼ੈਸਲਾ ਕੀਤਾ ਤੇ ਇਸ ਤਰ੍ਹਾਂ ਸਿੱਖੀ ਜੀਵਨ ਵਿੱਚ ਭਗਤੀ ਦੇ ਨਾਲ ਨਾਲ ਸ਼ਕਤੀ ਦਾ ਵੀ ਸੰਚਾਰ ਹੋਣਾ ਸ਼ੁਰੂ ਹੋਇਆ ਜਿਸ ਦੀ ਸਿਖਰ ਦੱਸਵੇਂ ਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਰਬੰਸ ਵਾਰਨ ਨਾਲ ਪ੍ਰਾਪਤ ਹੋਈ।

ਗੁਰ ਜੇਵਡੁ ਦਾਤਾ ਕੋ ਨਹੀ
ਜਿਨਿ ਦਿਤਾ ਆਤਮ ਦਾਨੁ (ਪੰਨਾ–52)

# ਗੁਰੂ ਅਰਜਨ ਦੇਵ ਜੀ ਦਾ ਜੀਵਨ ਬਿਓਰਾ

| | | | |
|---|---|---|---|
| 1. | ਨਾਂ | : | ਗੁਰੂ ਅਰਜਨ ਦੇਵ ਜੀ |
| 2. | ਪਾਤਸ਼ਾਹੀ | : | ਪੰਜਵੀਂ |
| 3. | ਪਰਕਾਸ਼ ਦਿਵਸ ਤੇ ਸਥਾਨ | : | 15.4.1563 ਈ. ਗੋਇੰਦਵਾਲ ਸਾਹਿਬ ਵਿਖੇ |
| 4. | ਪਿਤਾ ਜੀ ਦਾ ਨਾਂ | : | ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ |
| 5. | ਮਾਤਾ ਜੀ ਦਾ ਨਾਂ | : | ਮਾਤਾ ਭਾਨੀ ਜੀ |
| 6. | ਮਹਿਲਾ ਦਾ ਨਾਂ | : | ਬੀਬੀ ਗੰਗਾ ਜੀ |
| 7. | ਗੁਰਗੱਦੀ ਨਸ਼ੀਨੀ ਦਿਵਸ ਤੇ ਸਥਾਨ | : | 1.9.1581 ਈ. ਗੋਇੰਦਵਾਲ ਸਾਹਿਬ ਵਿਖੇ (ਆਪਣੇ ਦੋਨੋਂ ਵੱਡੇ ਸਪੁੱਤਰਾਂ ਨੂੰ ਛੱਡ ਕੇ ਗੁਰੂ ਰਾਮਦਾਸ ਜੀ ਨੇ ਗੁਰੂ ਅਰਜਨ ਦੇਵ ਜੀ ਦੇ ਬਹੁ ਪਰਕਾਰੀ ਗੁਣਾਂ ਨੂੰ ਦੇਖਦਿਆਂ ਹੋਇਆਂ ਗੁਰਗਦੀ ਇਨ੍ਹਾਂ ਨੂੰ ਪਰਦਾਨ ਕੀਤੀ)। |
| 8. | ਗੁਰਸ਼ਿਪ ਅਵਧੀ | : | ਤਕਰੀਬਨ 25 ਵਰ੍ਹੇ |
| 9. | ਕੁਲ ਆਯੂ | : | ਲਗਪਗ 43 ਸਾਲ |
| 10. | ਜੋਤੀ ਜੋਤ ਸਮਾਉਣ ਦਿਵਸ ਤੇ ਸਥਾਨ | : | 30.5.1606 ਈ. ਰਾਵੀ ਦਰਿਆ ਦੇ ਕੰਢੇ ਤੇ ਲਾਹੌਰ ਵਿਖੇ ਯਾਸਾ ਦੇ ਤਸੀਹੇ ਦੇ ਕੇ ਮੁਗ਼ਲ ਸਮਰਾਟ ਜਹਾਂਗੀਰ ਨੇ ਸ਼ਹੀਦ ਕਰਵਾਇਆ। |
| 11. | ਸੰਤਾਨ | : | ਇਕੋ ਸਪੁਤਰ ਸ੍ਰੀ ਹਰਿਗੋਬਿੰਦ ਸਾਹਿਬ ਜੀ ਜੋ ਇਨ੍ਹਾਂ ਦੀ ਸ਼ਹੀਦੀ ਤੇ ਗੁਰਗਦੀ ਤੇ ਬਿਰਾਜਮਾਨ ਹੋਏ |
| 12. | ਰਚੀ ਗਈ ਬਾਣੀ ਦਾ ਵੇਰਵਾ | : | 30 ਰਾਗਾਂ ਵਿਚ 2218 ਅਨਮੋਲ ਸ਼ਬਦ ਰਚੇ। ਸਾਰੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਮਿਲਤ ਹੈ। |
| 13. | ਮਾਨਵਤਾ ਦੇ ਲਈ ਕੀਤੇ ਪਰਉਪਕਾਰ | : | (1) ਆਦਿ ਗ੍ਰੰਥ ਸਾਹਿਬ ਦਾ ਸੰਪਾਦਨ ਜਿਸ ਵਿਚ 5+1=6 ਗੁਰੂ ਸਾਹਿਬਾਂਨ, 15 ਭਗਤ ਸਾਹਿਬਾਨ, 4 ਗੁਰਸਿੱਖ ਸਾਹਿਬਾਨ ਅਤੇ 11 ਭੱਟ ਸਾਹਿਬਾਨ ਦੀ ਬਾਣੀ ਦਰਜ ਹੈ। |

(2) ਅੰਮ੍ਰਿਤ ਸਰੋਵਰ ਸ੍ਰੀ ਅੰਮ੍ਰਿਤਸਰ ਵਿਚ ਹਰਿਮੰਦਰ ਸਾਹਿਬ ਦਾ ਨਿਰਮਾਣ ਜਿਸ ਦੀ ਨੀਂਹ ਮੁਸਲਮਾਨ ਦਰਵੇਸ਼ ਸਾਈਂ ਮੀਆਂ ਮੀਰ ਜੀ ਤੋਂ ਰਖਵਾਈ। ਇਹ ਹਰਿਮੰਦਰ ਚੌਹਾਂ ਵਰਨਾਂ ਤੇ ਸਰਬ ਮਨੁੱਖਤਾ ਲਈ ਸਾਂਝਾ ਰਖਿਆ।

(3) ਤਰਨਤਾਰਨ ਨਗਰ ਦਾ ਨਿਰਮਾਣ।

(4) ਆਦਿ ਗ੍ਰੰਥ ਸਾਹਿਬ ਦਾ ਹਰਿਮੰਦਰ ਸਾਹਿਬ ਵਿਚ ਬਾਕਾਇਦਾ ਪਰਕਾਸ਼

(5) ਆਪਣੇ ਪਿਆਰੇ ਸੇਵਕਾਂ ਨੂੰ ਅਹਿਲੇ ਗ੍ਰੰਥ, ਅਹਿਲੇ ਜ਼ਬਾਨ, ਅਹਿਲੇ ਸਥਾਨ/ਮੁਕਾਮ ਤੇ ਅਹਿਲੇ ਸ਼ਹਾਦਤ ਬਣਾਇਆ ਅਤੇ ਖੁਦ ਸਿੱਖ ਧਰਮ ਦੇ ਪ੍ਰਥਮ ਸ਼ਹੀਦ ਬਣੇ।

(7)

"ਤੇਗ ਬਹਾਦਰ ਸਿਮਰੀਐ ਘਰਿ ਨਉ ਨਿਧਿ ਆਵੈ ਧਾਏ"

# ਗੁਰੂ ਤੇਗ਼ ਬਹਾਦਰ–ਹਿੰਦੀ ਦੀ ਚਾਦਰ

(1621 ਤੋਂ 1675 ਈ.)

ਗੁਰੂ ਤੇਗ਼ ਬਹਾਦਰ ਸਾਹਿਬ ਨੇ ਜਬਰ ਦਾ ਬੜੇ ਧੀਰਜ ਤੇ ਸਬਰ ਨਾਲ ਮੁਕਾਬਲਾ ਕਰਕੇ ਅਤੇ ਸਬਰ ਦੀ ਜਿੱਤ ਦਾ ਡੰਕਾ ਵਜਾ ਕੇ ਅਜਿਹਾ ਇਤਿਹਾਸਕ ਪਰਮਾਣ ਨਿਰਮਤ ਕੀਤਾ ਜਿਸ ਦੀ ਬਦੌਲਤ ਮਨੁੱਖੀ ਇਤਿਹਾਸ ਵਿਚ ਇਕ ਲਾਮਿਸਾਲ, ਅਨੋਖੀ ਤੇ ਸ਼ਕਤੀਸ਼ਾਲੀ ਗਵਾਹੀ ਖੜੀ ਹੋ ਗਈ।

"ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ" (ਪੰਨਾ–1105)

ਬਕਾਲਾ ਨਿਵਾਸੀ ਸ੍ਰੀ ਹਰੀ ਚੰਦ ਜੀ ਦੀ ਸਪੁਤਰੀ ਮਾਤਾ ਨਾਨਕੀ ਦੇ ਉਦਰ ਤੋਂ 1.4.1621 ਈ. ਨੂੰ ਅਵਤਾਰ ਧਾਰਨ ਵਾਲੇ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਤਪਸੱਵੀ ਪਰ ਬਹਾਦਰ ਸਪੁੱਤਰ, ਤੇਗ਼ ਬਹਾਦਰ ਸਾਹਿਬ ਨੂੰ ਗੁਰਗੱਦੀ ਆਪਣੇ ਮਹਾਨ ਪਿਤਾ ਛੇਵੇਂ ਗੁਰੂ, ਗੁਰੂ ਹਰਿਗੋਬਿੰਦ ਜੀ ਦੇ ਜੋਤੀ ਜੋਤ ਸਮਾਉਣ ਮਗਰੋਂ ਨਹੀਂ ਮਿਲੀ ਸਗੋਂ ਅੱਠਵੇਂ ਗੁਰੂ, ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਬਹੁਤ ਛੋਟੀ ਉਮਰ ਵਿਚ ਅਚਾਨਕ 'ਬਾਬੇ ਬਕਾਲੇ' ਕਹਿ ਕੇ ਜੋਤੀ ਜੋਤ ਸਮਾਉਣ ਨਾਲ ਭਾਈ ਮੱਖਣ ਸ਼ਾਹ ਲੁਬਾਣੇ ਨੇ ਸਚੇ ਗੁਰੂ ਪ੍ਰਤੀ ਆਪਣੀ ਸ਼ਰਧਾ ਦੀ ਬਿਨਾ ਤੇ ਇਨ੍ਹਾਂ ਨੂੰ ਬਾਬਾ ਬਕਾਲਾ ਵਿਖੇ ਪ੍ਰਗਟ ਕਰ ਦਿੱਤਾ ਅਤੇ ਇਸ ਤਰ੍ਹਾਂ 24 ਸਾਲ ਤੋਂ ਨਿਰੰਤਰ ਪ੍ਰਭੂ ਅਰਾਧਨਾ ਵਿੱਚ ਵਲੀਨ ਹੋਏ ਤੇਗ਼ ਬਹਾਦਰ ਜੀ ਨੂੰ 11–8–1664 ਨੂੰ ਨਾਵੇਂ ਗੁਰੂ ਦੇ ਰੂਪ ਵਿਚ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਸ਼ਸ਼ੋਭਤ ਕੀਤਾ ਗਿਆ। ਕਵੀ ਸੈਨਾਪਤੀ ਗੁਰੂ ਸਾਹਿਬ ਦੇ ਪ੍ਰਗਟ ਹੋਣ ਤੇ ਸਤਿਕਾਰ ਵਿਚ ਉਨ੍ਹਾਂ ਬਾਰੇ ਲਿਖਦਾ ਹੈ:

ਪ੍ਰਗਟ ਭਏ ਗੁਰੂ ਤੇਗ ਬਹਾਦਰ
ਸਗਲ ਸ੍ਰਿਸਟ ਪੈ ਢਾਪੀ ਚਾਦਰ

ਗੁਰੂ ਸਾਹਿਬ ਆਪਣੇ ਮੂਲ ਨਾਮ ਤਿਆਗ ਮਲ ਵਿਚ ਲੁਪਤ ਤਿਆਗੀ ਭਾਵਨਾ ਅਨੁਸਾਰ ਬਚਪਨ ਤੋਂ ਹੀ ਬੜੇ ਸਬਰ, ਜ਼ਬਤ ਤੇ ਸੰਤੋਖ ਭਰੇ ਤਿਆਗੀ ਸੁਭਾਅ ਦੇ ਸਨ ਤੇ ਬੇਲੋੜੇ ਮੋਹ ਮਾਇਆ ਦੇ ਜਾਲ ਵਿਚ ਗ੍ਰਸਤ ਹੋਣ ਤੋਂ ਹਰ ਕਿਸੇ ਨੂੰ ਵਰਜਦੇ ਸਨ। ਗੁਰਗੱਦੀ ਤੇ ਬਿਰਾਜਮਾਨ ਹੋ ਕੇ ਉਨ੍ਹਾਂ ਨੇ ਭਾਰਤ ਦੇ ਵੱਖ ਵੱਖ ਇਲਾਕਿਆਂ ਦਾ ਰਟਨ ਕਰਕੇ ਲੋਕਾਂ ਨੂੰ ਜ਼ਿੰਦਗੀ ਦੀ ਮੂਲਕ ਅਸਲੀਅਤ ਤੋਂ ਰੁਸ਼ਨਾਸ ਕਰਵਾਇਆ ਤੇ ਅਸਾਮ

ਤੱਕ ਯਾਤਰਾਵਾਂ ਕੀਤੀਆਂ। ਉਨ੍ਹਾਂ ਨੇ ਜੋ ਬਾਣੀ ਸ਼ਬਦਾਂ ਤੇ ਸਲੋਕਾਂ ਵਿਚ ਰਚੀ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਦਰਜ ਕੀਤੀ ਹੈ, ਉਹ ਆਪਣੀ ਮਿਸਾਲ ਆਪ ਹੈ। ਆਪਣੇ 116 ਸਲੋਕਾਂ ਤੇ ਸ਼ਬਦਾਂ ਵਿਚ ਥਾਂ ਪਰ ਥਾਂ ਮਨੁੱਖ ਨੂੰ ਜ਼ਿੰਦਗੀ ਦੀ ਅਸਲੀਅਤ ਤੇ ਮੌਤ ਨੂੰ ਪਹਿਚਾਨਣ ਦਾ ਸੁਨੇਹਾ ਦਿੱਤਾ ਹੈ। ਰੱਬ ਨਾਲ ਜੁੜਨ ਦੇ ਉਪਦੇਸ਼ ਹਨ, ਨੇਕ ਜੀਵਨ ਬਤੀਤ ਕਰਨ ਦੀ ਤਾਕੀਦ ਹੈ। ਝੂਠ, ਫਰੇਬ, ਪਾਖੰਡ, ਹਉਮੈ ਤੇ ਤਕੱਬਰ ਤੋਂ ਦੂਰ ਰਹਿਣ ਦੇ ਸਬਕ ਹਨ। ਅਕਾਲਪੁਰਖ ਦੇ ਨਾਮ ਵਿਚ ਵਿਚਰਣ ਤੇ ਪ੍ਰਭੂ ਸਿਮਰਨ ਦੁਆਰਾ ਭਵ ਸਾਗਰ ਤੋਂ ਪਾਰ ਉਤਰਨ ਪ੍ਰਤੀ ਅਗਵਾਈ ਹੈ। ਸਾਦਾ ਪਰ ਗੁਣਵਾਨ ਜੀਵਨ ਜੀਣ ਦੀ ਜਾਚ ਹੈ ਅਤੇ 'ਨਾ ਕਿਸੇ ਨੂੰ ਡਰਾਉਣ ਤੇ ਨਾ ਕਿਸੇ ਤੋਂ ਡਰਨ' ਦੀ ਦਲੇਰਾਨਾ ਸੇਧ ਹੈ। ਉਨ੍ਹਾਂ ਦਾ ਇਕ ਇਕ ਸਲੋਕ ਬੜੀ ਵਿਰਾਗਮਈ ਰੰਗਤ ਵਿਚ ਰੰਗਿਆ ਹੋਇਆ ਸਾਡਾ ਪਥ ਪ੍ਰਦਰਸ਼ਨ ਕਰਦਾ ਹੈ। ਕੁਝ ਨਮੂਨੇ ਨਿਮਨ ਅੰਕਿਤ ਹਨ:-

1. ਜਗਤ ਮੈ ਝੂਠੀ ਦੇਖੀ ਪ੍ਰੀਤਿ
   ਅਪਨੇ ਹੀ ਸੁਖ ਸਿਉ ਸਭ ਲਾਗੇ
   ਕਿਆ ਦਾਰਾ (ਔਰਤ) ਕਿਆ ਮੀਤ (ਪੰਨਾ-536)
2. ਰੇ ਮਨ ਰਾਮ ਸਿਉ ਕਰਿ ਪ੍ਰੀਤਿ
   ਸ੍ਰਵਨ ਗੋਬਿੰਦ ਗੁਨੁ ਸੁਨਉ
   ਅਰੁ ਗਾਉ ਰਸਨਾ ਗੀਤਿ (ਪੰਨਾ-631)
3. ਇਹ ਜਗਿ ਮੀਤੁ ਨ ਦੇਖਿਓ ਕੋਈ
   ਸਗਲ ਜਗਤੁ ਅਪਨੈ ਸੁਖ ਲਾਗਿਓ
   ਦੁਖ ਮੈ ਸੰਗਿ ਨ ਹੋਈ (ਪੰਨਾ-633)
4. ਸੁਖ ਮੈ ਆਨਿ ਬਹੁਤ ਮਿਲਿ ਬੈਠਤ ਰਹਤ ਚਹੁ ਦਿਸਿ ਘੇਰੈ
   ਬਿਪਤਿ ਪਰੀ ਸਭ ਹੀ ਸੰਗੁ ਛਾਡਿਤ
   ਕੋਊ ਨ ਆਵਤ ਨੇਰੈ (ਪੰਨਾ-634)
5. ਜੋ ਤਨੁ ਤੈ ਅਪਨੋ ਕਰਿ ਮਾਨਿਓ ਅਰੁ ਸੁੰਦਰ ਗ੍ਰਿਹ ਨਾਰੀ
   ਇਨ ਮਹਿ ਕਛੁ ਤੇਰੋ ਰੇ ਨਾਹਿਨ
   ਦੇਖਹੁ ਸੋਚਿ ਬਿਚਾਰੀ (ਪੰਨਾ-220)
6. ਸਗਲ ਜਗਤੁ ਹੈ ਜੈਸੇ ਸੁਪਨਾ
   ਬਿਨਸਤ ਲਗਤ ਨ ਬਾਰ (ਪੰਨਾ-633)
7. ਮਾਨਸ ਜਨਮੁ ਅਮੋਲਕੁ ਪਾਇਓ
   ਬਿਰਥਾ ਕਾਹਿ ਗਵਾਵਉ (ਪੰਨਾ-219)
8. ਅਵਰ ਸਗਲ ਮਿਥਿਆ ਏ ਜਾਨਉ
   ਭਜਨੁ ਰਾਮੁ ਕੋ ਸਹੀ (ਪੰਨਾ-631)

9. ਹਰਿਜਸੁ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ
ਅਉਸਰੁ ਬੀਤਿਓ ਜਾਤੁ ਹੈ
ਕਹਿਉ ਮਾਨਿ ਲੈ ਮੇਰੋ (ਪੰਨਾ-727)

10. ਸਾਧੋ ਮਨ ਕਾ ਮਾਨੁ ਤਿਆਗਉ
ਕਾਮ ਕ੍ਰੋਧ ਸੰਗਤਿ ਦੁਰਜਨ ਕੀ
ਤਾ ਤੇ ਅਹਿਨਿਸਿ ਭਾਗਉ (ਪੰਨਾ-219)

11. ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ
ਤ੍ਰਿਸਨਾ ਸਕਲ ਬਿਨਾਸੀ ਮਨ ਤੇ
ਨਿਜ ਸੁਖ ਮਾਹਿ ਸਮਾਇਆ (ਪੰਨਾ-1186)

12. ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ
ਨਾਨਕ ਲੀਨ ਭਇਓ ਗੋਬਿੰਦ ਸਿਉ
ਜਿਉ ਪਾਨੀ ਸੰਗਿ ਪਾਨੀ (ਪੰਨਾ-634)

13. ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ
ਕਹੁ ਨਾਨਕ ਹਰਿ ਭਜੁ ਮਨਾ
ਜਿਹਿ ਬਿਧਿ ਜਲ ਕਉ ਮੀਨ (ਪੰਨਾ-1426)

14. ਇਹ ਬਿਧਿ ਕੋ ਬਿਉਹਾਰੁ ਬਨਿਓ ਹੈ ਜਾ ਸਿਉ ਨੇਹੁ ਲਗਾਇਓ
ਅੰਤ ਬਾਰ ਨਾਨਕ ਬਿਨੁ ਹਰਿ ਜੀ
ਕੋਊ ਕਾਮਿ ਨ ਆਇਓ (ਪੰਨਾ-634)

15. ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ
ਕਹੁ ਨਾਨਕ ਸੁਨਿ ਰੇ ਮਨਾ
ਗਿਆਨੀ ਤਾਹਿ ਬਖਾਨਿ (ਪੰਨਾ-1427)

ਅਮਰ ਨਾਥ ਦੇ ਪਵਿੱਤਰ ਤੀਰਥ ਤੇ ਇਕ ਪੰਡਿਤ ਨੂੰ ਸੁਪਨੇ ਵਿਚ ਸ਼ਿਵਾਜੀ ਮਹਾਰਾਜ ਦੇ ਦਰਸ਼ਨ ਹੋਏ ਜਿਨ੍ਹਾਂ ਨੇ ਉਸ ਨੂੰ ਹੁਕਮ ਕੀਤਾ ਕਿ ਉਹ ਔਰੰਗਜ਼ੇਬ ਦੀਆਂ ਹਿੰਦੂਆਂ ਨਾਲ ਹੋ ਰਹੀਆਂ ਜ਼ਿਆਦਤੀਆਂ ਦੇ ਹੱਲ ਲਈ ਨੌਵੇਂ ਗੁਰੂ, ਗੁਰੂ ਤੇਗ਼ ਬਹਾਦਰ ਸਾਹਿਬ ਤੱਕ ਰਸਾਈ ਕਰਨ। ਤਦ 500 ਕਸ਼ਮੀਰੀ ਪੰਡਿਤ, ਪੰਡਿਤ ਕਿਰਪਾ ਰਾਮ ਦੀ ਅਗਵਾਈ ਵਿਚ ਚੱਕ ਨਾਨਕੀ-ਅਨੰਦਪੁਰ ਸਾਹਿਬ ਵਿਖੇ ਗੁਰੂ ਤੇਗ਼ ਬਹਾਦਰ ਜੀ ਦੀ ਸ਼ਰਨ ਵਿਚ ਆਏ ਤੇ ਆਪਣੀ ਸਾਰੀ ਦੁੱਖ ਭਰੀ ਵਿਥਿਆ ਗੁਰੂ ਸਾਹਿਬ ਨੂੰ ਸੁਣਾਈ ਜਿਨ੍ਹਾਂ ਨੇ ਉਨ੍ਹਾਂ ਨੂੰ ਧੀਰਜ ਬੰਨ੍ਹਾਂਦਿਆਂ ਹੋਇਆਂ ਕਿਹਾ ਕਿ ਔਰੰਗਜ਼ੇਬ ਨੂੰ ਅਖਵਾ ਭੇਜੋ ਕਿ ਜੇਕਰ ਸਾਡਾ ਗੁਰੂ ਤੇਗ਼ ਬਹਾਦਰ ਮੁਸਲਮਾਨ ਬਣ ਜਾਵੇ ਤਾਂ ਅਸੀਂ ਵੀ ਮੁਸਲਮਾਨ ਬਣ ਜਾਵਾਂਗੇ ਵਰਨਾ ਨਹੀਂ। (ਇਸ ਇਤਿਹਾਸ ਨੇ 320 ਸਾਲਾਂ ਮਗਰੋਂ

16.4.1995 ਨੂੰ ਉਸ ਸਮੇਂ ਆਪਣੇ ਆਪ ਨੂੰ ਫਿਰ ਦੋਹਰਾਇਆ ਜਦ ਕਸ਼ਮੀਰੀ ਅੱਤਵਾਦੀਆਂ ਦੇ ਸਤਾਏ ਤੇ ਉਜਾੜੇ ਹੋਏ ਲੱਖਾਂ ਕਸ਼ਮੀਰੀ ਪੰਡਿਤਾਂ ਵਿਚੋਂ 500 ਨੇ ਇਸ ਦਿਨ ਫਿਰ ਅਨੰਦਪੁਰ ਸਾਹਿਬ ਜਾ ਕੇ ਗੁਰੂ ਤੇਗ਼ ਬਹਾਦਰ ਸਾਹਿਬ ਦੇ ਪਵਿਤਰ ਅਸਥਾਨ ਤੇ ਜਾ ਕੇ ਆਪਣੀ ਕਰਤਿਗਤਾ ਪ੍ਰਗਟਾਉਂਦਿਆਂ ਅਰਦਾਸਾਂ ਕੀਤੀਆਂ ਕਿ ਸਚੇ ਪਿਤਾ ਜੀ ਸਾਨੂੰ ਇਕ ਵਾਰੀ ਫਿਰ ਬੋਹੁੜੋ ਕਿਉਂਕਿ ਆਪ ਜੀ ਤੋਂ ਬਿਨਾਂ ਸਾਡਾ ਮਾਣ ਸਨਮਾਨ ਬਹਾਲ ਕਰਨ ਵਾਲਾ ਹੁਣ ਵੀ ਹੋਰ ਕੋਈ ਨਹੀਂ।) ਹੁਣ ਗੁਰੂ ਸਾਹਿਬ ਨੇ ਨਿਸ਼ਚਾ ਕਰ ਲਿਆ ਕਿ ਬਾਦਸ਼ਾਹ ਦੇ ਹਿੰਦੂ ਮਾਰੂ ਨਾਪਾਕ ਇਰਾਦਿਆਂ ਨੂੰ ਠੱਲ੍ਹ ਪਾਉਣ ਲਈ ਆਪਣਾ ਬਲਿਦਾਨ ਦੇਣਾ ਜ਼ਰੂਰੀ ਹੈ ਤਾਂ ਜੋ ਮਜ਼ਲੂਮ ਹਿੰਦੂਆਂ ਦੇ ਦਿਲਾਂ ਵਿਚੋਂ ਮੌਤ ਦਾ ਭੈ ਨਿਕਲ ਜਾਵੇ ਤੇ ਉਹ ਆਪਣੇ ਧਰਮ ਤੇ ਜੀਵਨ ਦੀ ਰਾਖੀ ਕਰਨ ਹਿਤ ਮਾਨਸਿਕ ਤੌਰ ਤੇ ਬਲਵਾਨ ਹੋ ਸਕਣ। ਇਸ ਵਿਚਾਰ ਨੂੰ ਅਮਲੀ ਸ਼ਕਲ ਦੇਣ ਲਈ ਮਕਤੂਲ (ਕਤਲ ਹੋਣ ਵਾਲਾ) ਖ਼ੁਦ ਕਾਤਲ ਵੱਲ ਵਧਿਆ ਤੇ ਆਖ਼ਿਰ ਔਰੰਗਜ਼ੇਬ ਦੇ ਧਾਰਮਿਕ ਕੱਟੜਪੁਣੇ ਦੀ ਕਠੋਰਤਾ ਨੂੰ ਨੀਵਾਂ ਦਿਖਾਉਣ ਲਈ 11.11.1675 ਈ. ਨੂੰ ਗੁਰੂ ਤੇਗ਼ ਬਹਾਦਰ ਜੀ ਨੂੰ ਦਿੱਲੀ ਦੇ ਚਾਂਦਨੀ ਚੌਕ ਵਿਚ ਜਿਥੇ ਅੱਜ ਕੱਲ ਗੁਰਦੁਆਰਾ ਸੀਸ ਗੰਜ ਸ਼ੁਸ਼ੋਭਤ ਹੈ, ਆਪਣਾ ਸੀਸ ਤਾਂ ਦੇ ਦਿੱਤਾ ਪਰ ਸਿਰੜ ਨਾ ਦਿੱਤਾ। ਕਿਤਨੇ ਸੰਜੋਗ ਦੀ ਗੱਲ ਹੈ ਕਿ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਗੁਰਗੱਦੀ ਤੇ ਬਿਰਾਜਮਾਨ ਕਰਨ ਲਈ ਬਾਬਾ ਬਕਾਲਾ ਵਿਖੇ ਇਕ ਸ਼ਾਹ (ਮਖਣ ਸ਼ਾਹ ਲੁਬਾਣੇ) ਨੇ ਇਨ੍ਹਾਂ ਨੂੰ ਲਭ ਕੇ ਪ੍ਰਗਟ ਕੀਤਾ ਅਤੇ 1675 ਈ. ਵਿਚ ਚਾਂਦਨੀ ਚੌਕ ਵਿਚ ਇਨ੍ਹਾਂ ਦੀ ਸ਼ਹੀਦੀ ਸਮੇਂ ਇਨ੍ਹਾਂ ਦੇ ਧੜ ਨੂੰ ਇਕ ਹੋਰ ਸ਼ਾਹ (ਲਖੀ ਸ਼ਾਹ) ਨੇ ਸੰਭਾਲਿਆ ਅਤੇ ਸਭ ਖਤਰੇ ਝਲਦਿਆਂ ਹੋਇਆਂ ਸਸਕਾਰ ਕਰਨ ਵਿਚ ਸਫਲ ਹੋਇਆ। ਕਵੀ ਨੇ ਇਨ੍ਹਾਂ ਘਟਨਾਵਾਂ ਨੂੰ ਕਵਿਤਾ ਵਿਚ ਇਵੇਂ ਕਲਮ ਬੰਦ ਕੀਤਾ ਹੈ:

ਇਕ ਸ਼ਾਹ ਨੇ ਸ਼ਾਹਾਂ ਦੇ ਸ਼ਾਹ ਨੂੰ
ਜਗ ਦੇ ਅੰਦਰ ਇੰਜ ਪ੍ਰਗਟਾਇਆ
ਗੁਰੂ ਲਾਧੋ ਰੇ, ਗੁਰੂ ਲਾਧੋ ਰੇ
ਕੋਠੇ ਚੜ ਉਸ ਰੌਲਾ ਪਾਇਆ
ਦੂਜੇ ਸ਼ਾਹ ਨੇ ਸ਼ਾਹਾਂ ਦੇ ਸ਼ਾਹ ਦਾ
ਧੜ ਦਿੱਲੀ ਵਿਚ ਇੰਜ ਛੁਪਾਇਆ
ਆਪਣੀ ਹੱਥੀਂ ਆਪਣੇ ਸਾਹਮਣੇ
ਗੁਰੂ ਸਰੀਰ ਨੂੰ ਲਾਂਬੂ ਲਾਇਆ
ਇਕ ਸ਼ਾਹ ਨੇ ਸਤਿਗੁਰ ਨੂੰ ਪ੍ਰਗਟਾਇਆ
ਇਕ ਸ਼ਾਹ ਨੇ ਸਤਿਗੁਰ ਨੂੰ ਛੁਪਾਇਆ

ਉਸ ਵੀ ਆਪਣਾ ਫਰਜ਼ ਨਿਭਾਇਆ

ਉਸ ਵੀ ਆਪਣਾ ਫਰਜ਼ ਨਿਭਾਇਆ

ਇਥੇ ਇਹ ਗੱਲ ਵਿਸ਼ੇਸ਼ ਤੌਰ ਤੇ ਵਰਨਣਯੋਗ ਹੈ ਕਿ ਜਿਸ ਸਮੇਂ ਗੁਰੂ ਤੇਗ਼ ਬਹਾਦਰ ਸਾਹਿਬ ਨੇ ਆਪਣੀ ਲਾਮਿਸਾਲ ਕੁਰਬਾਨੀ ਦਿੱਤੀ, ਉਸ ਸਮੇਂ ਉਨ੍ਹਾਂ ਦਾ ਇਕਲੌਤਾ ਸਪੁੱਤਰ ਗੋਬਿੰਦ ਰਾਏ 8–9 ਸਾਲ ਦੀ ਬਿਲਕੁਲ ਮਾਸੂਮ ਅਵਸਥਾ ਵਿਚ ਸੀ, ਉਨ੍ਹਾਂ ਦੇ ਮਹਿਲ ਮਾਤਾ ਗੁਜਰੀ ਜੀ, ਭਰ ਜਵਾਨੀ ਦੀ ਅਵਸਥਾ ਵਿਚ ਵਿਚਰ ਰਹੇ ਸਨ ਅਤੇ ਪੂਜਨੀਕ ਮਾਤਾ ਨਾਨਕੀ ਜੀ, ਬਿਲਕੁਲ ਬਿਰਧ ਅਵਸਥਾ ਵਿਚ ਲੰਘ ਰਹੇ ਸਨ। ਇਨ੍ਹਾਂ ਤਿੰਨਾਂ ਦੀ ਹਾਲਤ ਅਜਿਹੀ ਸੀ ਕਿ ਇਨ੍ਹਾਂ ਦੇ ਜੀਵਨ ਨਿਰਬਾਹ ਤੇ ਦੇਖ ਰੇਖ ਲਈ ਪਰਵਾਰ ਵਿੱਚ ਕਿਸੇ ਪੁਰਸ਼ ਦੀ ਸਰਪ੍ਰਸਤੀ ਦਾ ਹੋਣਾ ਅਵਸ਼ਕ ਸੀ ਪਰ ਇਸ ਦੇ ਬਾਵਜੂਦ ਵੀ ਗੁਰੂ ਤੇਗ਼ ਬਹਾਦਰ ਜੀ ਨੇ ਆਪਣੇ ਪਰਵਾਰ ਦੀਆਂ ਜ਼ਾਤੀ ਲੋੜਾਂ ਤੇ ਕਠਿਨਾਈਆਂ ਦੀ ਪਰਵਾਹ ਨਾ ਕਰਦਿਆਂ ਹੋਇਆਂ ਦੂਜੇ ਦੇ ਹਿਤਾਂ ਦੀ ਰਾਖੀ ਲਈ ਸ਼ਹੀਦੀ ਦੇ ਕੇ ਇੱਕ ਲਾਜਵਾਬ ਕਾਰਨਾਮਾ ਕਰ ਦਿਖਾਇਆ। ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਦੀ ਇਸ ਸ਼ਹੀਦੀ ਬਾਰੇ ਲਿਖਿਆ ਹੈ:

ਠੀਕਰ ਫੋਰ ਦਿਲੀਸ ਸਿਰ ਪ੍ਰਭੁ ਪੁਰ ਕਿਯਾ ਪਯਾਨ
ਤੇਗ਼ ਬਹਾਦਰ ਸੀ ਕ੍ਰਿਯਾ ਕਰੀ ਨ ਕਿਨਹੂ ਆਨ"

ਉਨ੍ਹਾਂ ਹੋਰ ਫਰਮਾਇਆ ਕਿ ਇਸ ਜ਼ੁਲਮ ਕਾਰਨ ਇਸ ਜੱਗ ਵਿਚ ਤਾਂ ਭਾਵੇਂ ਹਾਹਾਕਾਰ ਮਚ ਗਈ ਪਰ ਪਰਲੋਕ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਦੀ ਦੂਜੇ ਦੇ ਸੁੱਚੇ ਹਿਤਾਂ ਦੀ ਰਾਖੀ ਲਈ ਜਾਨ ਨਿਛਾਵਰ ਕਰ ਦੇਣ ਦੇ ਵਡਮੁਲੇ ਕਰਮ ਨਾਲ ਸਭ ਵਲੋਂ ਜੈ ਜੈ ਕਾਰ ਹੋਈ।

ਗੁਰੂ ਸਾਹਿਬ ਦੀ ਇਸ ਮਹਾਨ ਕੁਰਬਾਨੀ ਨੇ ਭਾਰਤੀ ਜਨ ਜੀਵਨ ਵਿੱਚ ਬੇਦਾਰੀ ਪੈਦਾ ਕੀਤੀ ਅਤੇ ਭਾਰਤੀ ਹਿੰਦੂ ਸਿੱਖ ਆਪਣੇ ਸਿਧਾਂਤਾਂ ਅਨੁਸਾਰ ਸਵੈਮਾਣ ਵਾਲਾ ਜੀਵਨ ਬਤੀਤ ਕਰਨ ਹਿੱਤ ਗੁਰੂ ਤੇਗ਼ ਬਹਾਦਰ ਸਾਹਿਬ ਦੇ ਸਾਹਿਬਜ਼ਾਦੇ ਗੁਰੂ ਗੋਬਿੰਦ ਸਿੰਘ ਜੀ ਦੀ ਕਮਾਨ ਹੇਠ ਆਉਣ ਲੱਗ ਪਏ ਜਿਹੜੇ ਗੁਰੂ ਤੇਗ਼ ਬਹਾਦਰ ਸਾਹਿਬ ਦੀ ਸ਼ਹੀਦੀ ਮਗਰੋਂ ਸਿੱਖਾਂ ਦੇ ਦਸਵੇਂ ਗੁਰੂ ਥਾਪੇ ਗਏ। ਜ਼ੁਲਮ ਦਾ ਨਾਸ਼ ਕਰਨ ਹਿਤ ਦੁਸ਼ਟ ਦਮਨ ਦਸਵੇਂ ਪਾਤਸ਼ਾਹ ਨੇ ਕੌਮ ਨੂੰ ਤਰਬੀਅਤ ਦਿੱਤੀ, ਵੱਖ ਵੱਖ ਕੌਮਾਂ, ਜ਼ਾਤਾਂ ਤੇ ਇਲਾਕਿਆਂ ਦੇ ਪੰਜ ਪਿਆਰਿਆਂ ਨੂੰ ਸਮਾਨਤਾ ਦੇ ਅਧਾਰ ਤੇ ਅੰਮ੍ਰਿਤ ਛਕਾ ਕੇ ਸਾਰੀ ਕੌਮ ਵਿਚ ਜ਼ਾਤ ਪਾਤ, ਊਚ ਨੀਚ ਦੀਆਂ ਪਈਆਂ ਵੰਡੀਆਂ ਨੂੰ ਉਖਾੜ ਦਿੱਤਾ। ਖੰਡੇ ਦੇ ਪਾਹੁਲ ਦੀ ਦਾਤ ਪ੍ਰਾਪਤ ਕਰਨ ਨਾਲ ਸਿੰਘ ਸੂਰਮੇ ਫਰਸ਼ੀ ਤੇ ਅਰਸ਼ੀ ਸ਼ਕਤੀਆਂ ਅਤੇ ਵਰਦਾਨਾਂ ਦੇ ਮਾਲਕ ਬਣ ਗਏ। ਗੁਰੂ ਸਾਹਿਬ ਨੇ ਉਨ੍ਹਾਂ

ਦੇ ਜੀਵਨ ਨੂੰ ਸਦਾਚਾਰਕ ਜ਼ਾਬਤੇ ਵਿਚ ਢਾਲਿਆ। ਪੰਜ ਕਕਾਰਾਂ ਦੀ ਬੰਦਸ਼ ਲਾਈ, ਸਿੰਘ ਸ਼ਸਤਰ ਧਾਰੀ ਬਣੇ ਪਰ ਇਹ ਸ਼ਸਤਰ ਮਜ਼ਲੂਮ ਦੀ ਰਾਖੀ ਲਈ ਚਲਾਉਣ ਦੀ ਤਾਕੀਦ ਹੋਈ। ਉਨ੍ਹਾਂ ਨੂੰ ਕੇਸ ਧਾਰਨ ਕੀਤੇ ਜਾਣ ਦੀ ਸਖਤ ਹਦਾਇਤ ਹੋਈ ਤਾਂ ਜੋ ਉਹ ਇੱਕ ਵਿਲੱਖਣ, ਨਵੇਕਲੀ ਤੇ ਮਰਦਾਨਗੀ ਭਰੀ ਹਸਤੀ ਦੇ ਮਾਲਕ ਹੋ ਸਕਣ। ਉਨ੍ਹਾਂ ਉਤੇ ਕਈ ਰਹਿਤਾਂ, ਕੁਰਹਿਤਾਂ ਤੇ ਕਈ ਬੰਦਸ਼ਾਂ ਆਇਦ ਕੀਤੀਆਂ ਗਈਆਂ ਤਾਂ ਜੋ ਉਹ ਸੰਤ-ਸਿਪਾਹੀ ਦਾ ਰੋਲ ਅਦਾ ਕਰਕੇ ਸਹੀ ਅਰਥਾਂ ਵਿਚ ਅਕਾਲਪੁਰਖ ਦੀ ਖਾਲਸਾ ਫੌਜ ਅਖਵਾ ਸਕਣ। ਇਵੇਂ ਗੁਰੂ ਗੋਬਿੰਦ ਸਿੰਘ ਜੀ ਦੀ ਕਮਾਨ ਹੇਠ ਨਿਤਾਣੇ ਤੇ ਕਮਜ਼ੋਰ ਭਾਰਤੀ, ਬਬਰ ਸ਼ੇਰ ਬਣ ਗਏ ਜਿਨ੍ਹਾਂ ਦੀਆਂ ਗੂੰਜਾਂ ਮੁਗ਼ਲ ਅਤਿਆਚਾਰੀ ਸਾਮਰਾਟਾਂ ਦੇ ਮਹਿਲਾਂ ਵਿਚ ਵੀ ਸੁਣਾਈ ਦੇਣ ਲਗ ਪਈਆਂ ਅਤੇ ਆਖਿਰ ਇਨ੍ਹਾਂ ਸੂਰਬੀਰਾਂ ਦੇ ਫੌਲਾਦੀ ਤੇ ਸੁਦਰਿੜ ਇਰਾਦਿਆਂ ਨੇ ਮੁਗ਼ਲ ਰਾਜ ਦੀਆਂ ਜੜ੍ਹਾਂ ਉਖਾੜ ਕੇ ਹੀ ਸਾਹ ਲਿਆ। ਇਹ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਜ਼ਾਹਰਾ ਕਰਾਮਾਤ ਸੀ ਜਿਸ ਨੂੰ ਅਜ ਵੀ ਹਰ ਪੜ੍ਹਨ ਸੁਣਨ ਵਾਲਾ ਪੂਰੀ ਸ਼ਰਧਾ ਨਾਲ ਸਤਿਕਾਰਦਾ ਹੈ।

ਇਸ ਤਰ੍ਹਾਂ ਪਟਨਾ ਸਾਹਿਬ ਵਿਖੇ ਗੁਰੂ ਤੇਗ ਬਹਾਦਰ ਸਾਹਿਬ ਅਤੇ ਮਾਤਾ ਗੁਜਰੀ ਜੀ ਦੇ ਘਰ ਜਨਮੇ ਗੁਰੂ ਗੋਬਿੰਦ ਸਿੰਘ ਜੀ ਨੇ, ਜਿਨ੍ਹਾਂ ਨੂੰ ਅੰਮ੍ਰਿਤ ਪਾਨ ਕਰਨ ਤੋਂ ਪਹਿਲੇ ਗੋਬਿੰਦ ਰਾਏ ਕਰ ਕੇ ਜਾਣਿਆ ਜਾਂਦਾ ਸੀ, ਭਾਰਤ ਦੇ ਲੋਕਾਂ ਦੀ ਕਾਇਆ ਪਲਟ ਦਿੱਤੀ ਤੇ 7.10.1708 ਨੂੰ ਜੁਗੋ ਜੁਗ ਅਟੱਲ, ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ ਪ੍ਰਦਾਨ ਕਰਕੇ ਉਹ ਨਾਦੇੜ (ਮਹਾਂਰਾਸ਼ਟਰ) ਵਿਖੇ ਉਕਤ ਮਿਤੀ ਨੂੰ ਜੋਤੀ ਜੋਤ ਸਮਾ ਗਏ। ਆਪਣੇ ਲਕਸ਼ ਦੀ ਪ੍ਰਾਪਤੀ ਹਿਤ ਉਨ੍ਹਾਂ ਆਪਣੀ ਸਤਿਕਾਰਯੋਗ ਮਾਤਾ, ਪੂਜਨੀਕ ਪਿਤਾ ਅਤੇ ਪਿਆਰੇ ਪਿਆਰੇ 4 ਮਾਸੂਮ ਬਚਿਆਂ ਤੇ ਹਜ਼ਾਰਾਂ ਸੂਰਬੀਰ ਯੋਧਿਆਂ ਦੀ ਕੁਰਬਾਨੀ ਦਿੱਤੀ ਜਿਸ ਦੀ ਬਦੌਲਤ ਦੇਸ਼ ਸ਼ਕਤੀਸ਼ਾਲੀ ਹੋਇਆ, ਮੁਰਦਾ ਕੌਮ ਵਿਚ ਜਾਨ ਪਈ ਤੇ ਗੁਰੂ ਦਾ ਇੱਕ ਇੱਕ ਸਿੱਖ ਦੇਸ਼ ਦੀ ਰਾਖੀ ਕਰਦਾ ਹੋਇਆ ਹੱਕ ਇਨਸਾਫ ਤੇ ਬਿਹਤਰੀਨ ਸਦਾਚਾਰੀ ਕਦਰਾਂ ਕੀਮਤਾਂ ਲਈ ਸਵਾ ਸਵਾ ਲੱਖ ਨਾਲ ਲੋਹਾ ਲੈਣ ਦੀ ਸਲਾਹੀਅਤ (ਕਾਬਲੀਅਤ) ਰੱਖਣ ਲਗ ਪਿਆ ਤੇ ਇਸ ਤਰ੍ਹਾਂ ਪੂਰਣ ਤੇ ਕਾਮਲ ਸਿੰਘ ਦੀ ਸਿਰਜਣਾ ਦਾ 239 ਸਾਲ ਦੀ ਟ੍ਰੇਨਿੰਗ ਵਿਧੀ ਪੂਰਵਕ ਸੰਪੰਨ ਹੋਈ ਅਤੇ ਖਾਲਸਾ ਦੁਨੀਆ ਵਿਚ ਉਤਮ ਤਰੀਨ ਇਨਸਾਨ ਤੇ ਕਰਮਯੋਗੀ ਦੇ ਰੂਪ ਵਿਚ ਉਭਰਿਆ।

ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ

# ਗੁਰੂ ਤੇਗ਼ ਬਹਾਦਰ ਸਾਹਿਬ ਦਾ ਜੀਵਨ ਬਿਓਰਾ

1. ਨਾਂ : ਪਹਿਲੇ ਤਿਆਗ ਮਲ ਪਰ ਜੰਗ ਵਿੱਚ ਤੇਗ਼ ਦੇ ਜੌਹਰ ਦਿਖਾਉਣ ਤੇ ਤੇਗ਼ ਬਹਾਦਰ
2. ਪਾਤਸ਼ਾਹੀ : 9ਵੀਂ
3. ਪਰਕਾਸ਼ ਦਿਵਸ ਤੇ ਸਥਾਨ : 1.4.1621 ਈ. ਵੈਸਾਖ ਵਦੀ 5, 1678 ਬਿਕਰਮੀ ਗੁਰੂ ਕੇ ਮਹਿਲ ਅੰਮ੍ਰਿਤਸਰ ਵਿਖੇ
4. ਪਿਤਾ ਜੀ ਦਾ ਨਾਂ : ਗੁਰੂ ਹਰਗੋਬਿੰਦ ਸਾਹਿਬ ਜੀ
5. ਮਾਤਾ ਜੀ ਦਾ ਨਾਂ : ਮਾਤਾ ਨਾਨਕੀ ਜੀ (ਸਪੁਤਰੀ ਸ੍ਰੀ ਹਰੀ ਚੰਦ ਬਕਾਲਾ ਨਿਵਾਸੀ)
6. ਮਹਿਲਾ ਦਾ ਨਾਂ : ਬੀਬੀ ਗੁਜਰੀ ਜੀ
7. ਗੁਰਗੱਦੀ ਨਸ਼ੀਨੀ ਦਿਵਸ ਤੇ ਸਥਾਨ : 11.8.1664 ਈ. ਬਾਬਾ ਬਕਾਲਾ ਵਿਖੇ (ਦਿੱਲੀ ਵਿਖੇ 8ਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ
8. ਗੁਰਸ਼ਿਪ ਅਵਧੀ : ਤਕਰੀਬਨ 11 ਵਰਸ਼
9. ਕੁਲ ਆਯੂ : 54 ਵਰ੍ਹੇ
10. ਜੋਤੀ ਜੋਤ ਸਮਾਉਣ ਦਿਵਸ ਤੇ ਸਥਾਨ : 11.11.1675 ਈ. ਨੂੰ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੇ ਦਿੱਲੀ ਚਾਂਦਨੀ ਚੌਕ ਵਿਖੇ ਸਮਾਣੇ ਦੇ ਜਲਾਦ ਜਲਾਲੁਦੀਨ ਹਥੋਂ ਸ਼ਹੀਦ ਕਰਵਾਇਆ
11. ਸੰਤਾਨ : ਇੱਕ ਸਪੁੱਤਰ ਸ੍ਰੀ ਗੋਬਿੰਦ ਰਾਏ ਜੀ ਜੋ ਗੁਰੂ ਤੇਗ਼ ਬਹਾਦਰ ਸਾਹਿਬ ਦੀ ਸ਼ਹੀਦੀ ਮਗਰੋਂ ਦਸਵੇਂ ਗੁਰੂ ਦੇ ਰੂਪ ਵਿੱਚ ਗੁਰਗਦੀ ਤੇ ਬਿਰਾਜਮਾਨ ਹੋਏ ਅਤੇ 1699 ਈ. ਦੀ ਵਿਸਾਖੀ ਵਾਲੇ ਦਿਨ 5 ਪਿਆਰਿਆਂ ਨੂੰ ਅੰਮ੍ਰਿਤ ਦੀ ਦਾਤ ਵੰਡਣ ਉਪਰੰਤ ਉਨ੍ਹਾਂ ਤੋਂ ਆਪ ਛਕ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਅਖਵਾਏ।
12. ਰਚੀ ਗਈ ਬਾਣੀ ਦਾ ਵੇਰਵਾ : 116 ਸ਼ਬਦ ਤੇ ਸਲੋਕ। ਇੱਕਤਵੀਏਂ ਰਾਗ ਜੈਜਾਵੰਤੀ ਵਿਚ ਵੀ ਬਾਣੀ ਰਚੀ। ਇਨ੍ਹਾਂ ਦੀ ਬਾਣੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਦਿ ਗ੍ਰੰਥ ਸਾਹਿਬ ਵਿਚ ਚੜ੍ਹਾਈ ਹੈ। ਆਦਿ ਗ੍ਰੰਥ ਸਾਹਿਬ ਨੂੰ ਗੁਰੂ ਦੀ ਪਦਵੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਨਾਂਦੇੜ ਵਿਚ ਆਪਣੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ 7.10.1708 ਈ. ਨੂੰ ਨਾਂਦੜੇ ਵਿਖੇ ਪ੍ਰਦਾਨ ਕਰ ਕੇ ਮਾਨਵਤਾ ਨੂੰ ਜੁਗੋ ਜੁਗ ਅਟੱਲ ਗੁਰੂ ਦੇ ਲੜ ਲਾਇਆ।
13. ਯੋਗਦਾਨ : (1) ਆਪਣੀ ਸ਼ਹਾਦਤ ਦੇ ਕੇ ਹਿੰਦੂ ਧਰਮ ਦੀ ਰਖਿਆ ਕੀਤੀ ਤੇ ਹਿੰਦ ਦੀ ਚਾਦਰ ਬਣੇ (2) ਨਾ ਕਿਸੇ ਤੋਂ ਡਰਨ ਦਾ ਤੇ ਨਾ ਕਿਸੇ ਨੂੰ ਡਰਾਉਣ ਦਾ ਉਪਦੇਸ਼ ਦਿਤਾ। (3) ਹੱਕ ਇਨਸਾਫ਼ ਤੇ ਧਰਮ ਦੀ ਆਨ ਸ਼ਾਨ ਲਈ ਆਪਾ ਵਾਰਨ ਦੀ ਜਾਚ ਦੱਸੀ।

ਸੰਖੇਪ ਜਾਣ ਪਛਾਣ:

# ਭਗਤ ਸਾਹਿਬਾਨ ਬਾਰੇ

ਭਗਤ ਅਕਾਲਪੁਰਖ ਦੇ ਲਾਡਲੇ ਬੇਟੇ ਹਨ ਤੇ ਊਚ-ਨੀਚ ਦੀਆਂ ਅਖੌਤੀ ਦੀਵਾਰਾਂ ਤੋਂ ਬੇਨਿਆਜ਼ ਹੋ ਕੇ ਮਾਨਵਤਾ ਵਿਚ ਭਰਾਤਰੀ ਭਾਵ ਦੀ ਤਰਜਮਾਨੀ ਤੇ ਸਿਰਜਨਾ ਕਰਨ ਵਾਲੇ ਮਹਾਨ ਪੁਰਸ਼ ਵੀ। ਜਿਸ ਨਿਸਚੇ, ਅਕੀਦਤ ਤੇ ਹੁੱਬ ਨਾਲ ਰੱਬ ਦੇ ਘਰ ਦੇ ਇਹ ਪ੍ਰੇਮੀ ਅਕਾਲਪੁਰਖ ਦੀ ਉਪਾਸ਼ਨਾ ਵਿਚ ਇੱਕ ਸੁਰ ਹੁੰਦੇ ਹਨ, ਉਹ ਕਿਸੇ ਹੋਰ ਨੂੰ ਨਸੀਬ ਨਹੀਂ ਹੁੰਦੀ। ਇਸਦਾ ਮੋਟਾ ਕਾਰਨ ਜੋ ਪਰਤੱਖ ਰੂਪ ਵਿਚ ਸਾਹਮਣੇ ਆਉਂਦਾ ਹੈ ਉਹ ਇਹ ਹੈ ਕਿ ਭਗਤ ਦੀ ਟੇਕ ਉਸਦਾ ਇਸ਼ਟ ਹੈ ਤੇ ਉਹ ਬਿਨਾਂ ਕਿਸੇ ਕਿੰਤੂ ਪਰੰਤੂ ਤੋਂ ਆਪਣੇ ਸਵਾਮੀ ਦਾ ਸੇਵਕ ਤੇ ਗੋਲਾ ਹੁੰਦਾ ਹੈ। ਉਹ ਗਿਆਨੀਆਂ ਵਾਂਗਰਾਂ ਅਕਾਲਪੁਰਖ ਦੀ ਹੋਂਦ ਅਤੇ ਉਸ ਦੀ ਸਰਬ ਵਿਆਪਕਤਾ ਦਾ ਅਹਿਸਾਸ ਅਕਲ ਤੇ ਦਲੀਲ ਦੇ ਬਲਬੋਤੇ ਤੇ ਨਹੀਂ ਕਰਦਾ ਸਗੋਂ ਦਿਲ ਦੀਆਂ ਤਰੰਗਾਂ ਨਾਲ ਉਸ ਦੀ ਹਸਤੀ ਨਾਲ ਇੱਕਮਿੱਕਤਾ ਗ੍ਰਹਿਣ ਕਰਦਾ ਹੈ। ਖੰਡੇ ਦੀ ਧਾਰ ਤੇ ਚਲ ਕੇ ਮੰਜ਼ਲੇ-ਮਕਸੂਦ ਤੇ ਅਪੜਨ ਵਿਚ ਉਹ ਸਵਾਦ ਲੈਂਦਾ ਹੈ ਭਾਵੇਂ ਅਜਿਹਾ ਕਰਨ ਵਿਚ ਉਸ ਦਾ ਸਭ ਕੁਝ ਲੁਟ ਕਿਉਂ ਨਾ ਜਾਵੇ। ਉਹ ਲੈਣ ਦੇਣ ਤੇ ਨਫੇ ਨੁਕਸਾਨ ਦੀਆਂ ਬਾਰੀਕੀਆਂ ਵਿਚ ਪਏ ਬਗ਼ੈਰ ਆਪਣਾ ਸਿਰ ਕੱਟ ਕੇ ਆਪਣੇ ਮੁਰਸ਼ਦ ਦੀ ਭੇਟ ਕਰਨ ਵਿਚ ਪਿਛੇ ਨਹੀਂ ਰਹਿੰਦਾ। ਉਹ ਆਪਣੀ ਧੁਨ ਦਾ ਉੱਚਾ ਤੇ ਲਗਨ ਦਾ ਸੁੱਚਾ ਹੁੰਦਾ ਹੈ। ਭਗਤ ਦੀ ਇਸ ਪ੍ਰੀਭਾਸ਼ਾ ਦੇ ਨਾਪ ਦਾ ਹੋਣਾ ਬਹੁਤ ਕਠਿਨ ਹੈ ਕਿਉਂਕਿ ਤਲੀ ਤੇ ਸਿਰ ਰਖ ਕੇ ਹਕੀਕੀ ਮਹਿਬੂਬ ਦੀ ਗਲੀ ਵਿਚ ਜਾਣਾ ਹਰ ਕਿਸੇ ਦੇ ਵੱਸ ਦੀ ਗੱਲ ਨਹੀਂ। ਗੁਰੂ ਅਮਰਦਾਸ ਜੀ ਨੇ ਵੀ ਆਪਣੀ ਲੋਕ ਪ੍ਰਿਯੇ ਬਾਣੀ ਅਨੰਦ ਸਾਹਿਬ ਦੀ 14ਵੀਂ ਪਉੜੀ ਵਿਚ ਅਕਾਲਪੁਰਖ ਦੇ ਭਗਤਾਂ ਦੇ ਸੁਭਾਅ ਤੇ ਕਰਮ ਦਾ ਬੜਾ ਸੁਹਣਾ ਚਿਤਰਣ ਕਰਦਿਆਂ ਫਰਮਾਇਆ ਹੈ:-

ਭਗਤਾ ਕੀ ਚਾਲ ਨਿਰਾਲੀ
ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ
ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ
ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ- (ਪੰਨਾ-918)

ਭਗਤਾਂ ਦੀ ਇਸ ਨਿਰਾਲੀ ਚਾਲ ਦੇ ਬਹੁਪੱਖੀ ਦਰਸ਼ਨ ਇਤਿਹਾਸ ਵਿਚ ਕਈ ਥਾਈਂ ਹੁੰਦੇ ਹਨ ਜਿਥੇ ਇਨ੍ਹਾਂ ਨੇ ਆਪਣੇ ਇਸ਼ਟ ਵਿਚ ਘਨਿਸ਼ਟ ਸ਼ਰਧਾ ਤੇ ਅਥਾਹ ਪਿਆਰ ਵਿਚ ਆ ਕੇ ਤਤੀਆਂ ਤਵੀਆਂ ਤੇ ਆਸਣ ਲਾਏ, ਤੱਪਦੇ ਥੰਮਾਂ ਨੂੰ ਹੱਸ ਕੇ ਜੱਫੀਆਂ ਪਾਈਆਂ, ਰਾਜ ਦਰਬਾਰਾਂ ਦੇ ਮਾਣ ਮਰਾਤਬਿਆਂ ਨੂੰ ਸਵੈ-ਇੱਛਾ ਨਾਲ ਤਿਲਾਂਜ ਕੇ ਅਕਾਲਪੁਰਖ ਦੀ ਧੁਨ ਵਿਚ ਸਾਲਾਂ ਬੱਧੀ ਘਰਾਂ, ਜੰਗਲਾਂ, ਜੂਹਾਂ ਵਿਚ ਤੱਪ ਸਾਧਿਆ। ਆਪਣਾ ਸਰਬੰਸ ਵਾਰ ਕੇ ਆਪਣੇ ਮਿੱਤਰ ਪਿਆਰੇ ਨਾਲ ਪਰੀਤ ਦੀ ਗੰਢ ਪਾਈ ਰੱਖੀ, ਦੁੱਖ ਸੁੱਖ ਵਿਚ ਇਕ ਸਮਾਨ ਰਹਿੰਦਿਆਂ ਹੋਇਆਂ ਅਕਾਲਪੁਰਖ ਦਾ ਸ਼ੁਕਰਾਨਾ ਹੀ ਕੀਤਾ, ਸ਼ਿਕਵਾ ਨਹੀਂ। ਇਥੇ ਹੀ ਬੱਸ ਨਹੀਂ ਜੇਕਰ ਭਾਰਤੀ ਇਤਿਹਾਸ ਦੇ ਪੰਨਿਆਂ ਤੇ ਜ਼ਰਾ ਡੂੰਘੀ ਝਾਤ ਮਾਰੀਏ ਤਾਂ ਅਜਿਹੇ ਹਵਾਲੇ ਅਸਾਨੀ ਨਾਲ ਉਪਲਬੱਧ ਹੋ ਜਾਣਗੇ ਜਿਨ੍ਹਾਂ ਤੋਂ ਇਹ ਗੱਲ ਪ੍ਰਗਟ ਹੋ ਕੇ ਸਾਹਮਣੇ ਆਏਗੀ ਕਿ ਰੱਬ ਦੇ ਇਨ੍ਹਾਂ ਸ਼ੈਦਾਈਆਂ ਨੇ ਆਪ ਹੀ ਸਿਤਮ ਨਹੀਂ ਝੱਲੇ ਸਗੋਂ ਲੰਮੇ ਸਮੇਂ ਤੱਕ ਚੱਲੀ ਭਗਤੀ ਲਹਿਰ ਸਦਕਾ ਆਮ ਮਨੁੱਖ ਦੀ ਜ਼ਿੰਦਗੀ ਨੂੰ ਅਤਿਆਚਾਰਾਂ ਤੇ ਦੁੱਖ ਤਕਲੀਫਾਂ ਦੇ ਜਬਰ ਜ਼ੁਲਮਾਂ ਵਿਚੋਂ ਲੰਘਦਿਆਂ ਸਾਹਸ ਬਖਸ਼ਿਆ ਤੇ ਟੁੱਟਣ ਤੋਂ ਬਚਾਈ ਰੱਖਣ ਵਿਚ ਬੜੀ ਕਾਰਗਰ ਭੂਮਿਕਾ ਨਿਭਾਈ। ਜੇ ਭਾਰਤ ਦੇ ਮੱਧਕਾਲ ਦੇ ਵਸਨੀਕਾਂ ਉਤੇ ਇਸਲਾਮੀ ਜਰਵਾਣਿਆਂ ਨੇ ਬੇ-ਪਨਾਹ ਅਤਿਆਚਾਰ ਢਾਹੇ ਤਾਂ ਸਿਰਮੌਰ ਸੂਫ਼ੀ ਭਗਤ ਬਾਬਾ ਫ਼ਰੀਦ ਸ਼ਕਰਗੰਜ ਜੀ ਦਾ ਦਿਲ ਅਤਿਅੰਤ ਪੀੜਤ ਹੋਇਆ। ਇਸ ਲਈ ਪਿਆਰ ਤੇ ਹਮਦਰਦੀ ਭਰੀ ਮਧੁਰ ਬਾਣੀ ਰਾਹੀਂ ਉਨ੍ਹਾਂ ਨੇ ਲੋਕਾਂ ਦੇ ਹਿਰਦਿਆਂ ਦੇ ਜ਼ਖ਼ਮਾਂ ਨੂੰ ਭਰਨ ਦੇ ਠੋਸ ਪ੍ਰਯਤਨ ਕੀਤੇ ਤਾਂ ਜੋ ਹੁਲੜਬਾਜ਼ਾਂ ਦੀਆਂ ਕੋਝੀਆਂ ਵਧੀਕੀਆਂ ਕਾਰਨ ਇਸਲਾਮ ਦੇ ਵਕਾਰ ਨੂੰ ਭਾਰਤ ਵਿਚ ਜੋ ਧੱਕਾ ਲੱਗਾ ਹੈ, ਉਸਦੇ ਅਸਰ ਨੂੰ ਜ਼ਾਇਲ ਕਰਕੇ ਮਾਨਵਤਾ ਵਿਚ ਇਕ ਵਾਰ ਫਿਰ ਦਿਆ, ਧਰਮ, ਹਲੀਮੀ ਤੇ ਆਪਸੀ ਭਾਈਚਾਰੇ ਦੀ ਜੋਤ ਜਗਾਈ ਜਾ ਸਕੇ। ਅਜਿਹਾ ਕਰਨਾ ਵਕਤ ਦਾ ਤਕਾਜ਼ਾ ਹੀ ਨਹੀਂ ਸੀ ਸਗੋਂ ਮਾਨਵੀ ਭਰਾਤਰੀ ਭਾਵ ਲਈ ਅਤਿ ਜ਼ਰੂਰੀ ਵੀ ਸੀ। **ਜੇਕਰ ਫ਼ਰੀਦ ਜੀ ਆਪਣੇ ਮਿਠੇ ਬੋਲਾਂ ਨਾਲ ਅਜਿਹੀ ਮਲ੍ਹਮ ਪੱਟੀ ਕਰਨ ਦਾ ਅਜ਼ੀਮ ਕਰਿਸ਼ਮਾ ਨਾ ਕਰਦੇ ਤਾਂ ਭਾਰਤ ਦੀਆਂ ਅੱਖਾਂ ਵਿਚੋਂ ਇਸਲਾਮ ਦੀ ਰੜਕ ਹਟਣੀ ਔਖੀ ਸੀ ਤੇ ਇਸ ਤਰ੍ਹਾਂ ਇਕ ਮਾਂ ਦੇ ਜਾਏ ਦੋ ਪੁੱਤਰਾਂ ਵਿਚ ਪਿਆਰ ਦੀ ਸਾਂਝ ਦੀ ਥਾਂ ਨ਼ਫਰਤ ਤੇ ਕਦੂਰਤ ਦਾ ਹੀ ਬੋਲ ਬਾਲਾ ਹੋਣਾ ਸੀ।** ਇਕ ਚੰਗੇ ਭਗਤ ਤੇ ਰਹਿਬਰ ਵਜੋਂ ਫ਼ਰੀਦ ਜੀ ਵਿਚ ਦਿਆ, ਪ੍ਰੇਮ, ਸਹਾਨਭੂਤੀ, ਮਿਲਵਰਤਣ ਤੇ ਆਪਸੀ ਨਿਕਟਵਰਤਤਾ ਦੇ ਬਹੁਮੁੱਲੇ ਗੁਣ ਉਨ੍ਹਾਂ ਦੇ ਸਲੋਕਾਂ ਵਿਚ ਇਵੇਂ ਸਮੋਏ ਹੋਏ ਪ੍ਰਤੀਤ ਹੋਏ ਜਿਵੇਂ ਫੁੱਲਾਂ ਵਿਚ ਖੁਸ਼ਬੂ। ਉਨ੍ਹਾਂ ਦੀ ਮਿੱਠੀ ਬਾਣੀ, ਉਚੇ ਸੁਚੇ ਇਖਲਾਕ ਤੇ ਅਧਿਆਤਮਿਕ ਰੰਗਤ ਵਿਚ ਰੰਗੇ ਸ਼ਬਦ ਹਰ ਕਿਸੇ ਦੇ ਹਿਰਦੇ ਨੂੰ ਟੁੰਬਣ ਲੱਗ ਪਏ ਤੇ ਮਾਨਵਤਾ ਨੂੰ ਆਤਮਿਕ ਅਤੇ ਮਾਨਸਿਕ

ਬਲ ਪ੍ਰਦਾਨ ਕਰਨ ਦਾ ਵਸੀਲਾ ਬਣੇ। ਗੁਰੂ ਨਾਨਕ ਦੇਵ ਜੀ ਨੇ ਜਦ ਸ਼ਬਦ ਨੂੰ ਗੁਰੂ ਮੰਨ ਕੇ ਅਰਸ਼ੀ ਭਗਤਾਂ ਦੀ ਬਾਣੀ ਇਕੱਤਰ ਕੀਤੀ ਤਾਂ ਫਰੀਦ ਜੀ ਤੇ ਹੋਰ 14 ਭਗਤ ਜੋ ਭਾਰਤ ਦੇ ਵੱਖ ਵੱਖ ਭਾਗਾਂ ਵਿਚ ਵੱਖ ਵੱਖ ਸਮਿਆਂ ਤੇ ਵਿਚਰਦੇ ਹੋਏ ਸੱਚ ਦਾ ਪੈਗ਼ਾਮ ਦੇਂਦੇ ਰਹੇ, ਉਨ੍ਹਾਂ ਦੀ ਬਾਣੀ ਨੂੰ ਗੁਰੂ ਅਰਜਨ ਦੇਵ ਜੀ ਨੇ ਸਿਖ ਗੁਰੂ ਸਾਹਿਬਾਨ ਦੀ ਬਾਣੀ ਦੇ ਨਾਲ ਨਾਲ ਜੁਗੋ ਜੁਗ ਅਟੱਲ ਗੁਰੂ, ਗੁਰੂ ਗ੍ਰੰਥ ਸਾਹਿਬ ਵਿਚ ਸ਼ਸ਼ੋਭਤ ਕਰਕੇ ਇਨ੍ਹਾਂ ਅਦੁੱਤੀ ਭਗਤਾਂ ਦੀਆਂ ਅਦਭੁੱਤ ਕਿਰਤਾਂ ਨੂੰ ਸਤਿਕਾਰੀ ਮੁਰਾਤਬਾ ਪ੍ਰਦਾਨ ਕਰ ਦਿੱਤਾ ਤੇ ਇਵੇਂ ਗੁਰੂ ਗ੍ਰੰਥ ਸਾਹਿਬ ਮਜ਼ਬੋ-ਮਿਲਤ ਦੇ ਹੱਦ ਬੰਨਿਆਂ ਨੂੰ ਟੱਪ ਕੇ ਇਨਸਾਨੀ ਨਸਲ ਦੇ "**ਸ਼ਬਦ ਗੁਰੂ**" ਬਣ ਗਏ।

ਇਨ੍ਹਾਂ ਸਮੂਹ ਭਗਤ ਜੋਤਾਂ ਨੇ ਮਨੁੱਖਤਾ ਦਾ ਭਰਵਾਂ ਪਥ ਪ੍ਰਦਰਸ਼ਨ ਕੀਤਾ ਤੇ ਨਾਲ ਹੀ ਭਾਰਤੀ ਸਮਾਜ ਵਿਚ ਅਕਾਲਪੁਰਖ ਦੀ ਰਸਾਈ ਦੀ ਲੋਚਾ ਪ੍ਰਬਲ ਰੂਪ ਵਿਚ ਉਭਾਰੀ। ਜੇ ਫਰੀਦ ਜੀ ਨੇ ਦਿਆ ਤੇ ਨੇਕ ਅਮਲਾਂ ਦਾ ਪ੍ਰਚਾਰ ਕੀਤਾ ਤਾਂ ਜੈ ਦੇਵ ਜੀ ਨੇ ਹੰਕਾਰ ਨੂੰ ਤੋੜ ਕੇ ਅਕਾਲਪੁਰਖ ਦੇ ਦਰਬਾਰ ਵਿਚ ਸਨਮਾਨ ਪ੍ਰਾਪਤ ਕਰਨ ਤੇ ਜ਼ੋਰ ਦਿੱਤਾ। ਉਨ੍ਹਾਂ ਨੇ ਇਸ ਅਹਿਸਾਸ ਨੂੰ ਲੋਕਾਂ ਵਿਚ ਪਰਪੱਕ ਕੀਤਾ ਕਿ ਮੋਮ ਦੇ ਦੰਦਾਂ ਨਾਲ ਲੋਹਾ ਨਹੀਂ ਚਬਾਇਆ ਜਾ ਸਕਦਾ। ਆਪਣੀ ਆਤਮਿਕ ਨਿਰਬਲਤਾ ਨਾਲ ਹੰਕਾਰ ਨਹੀਂ ਗਲਦਾ ਅਤੇ ਇਹ ਹੰਕਾਰ ਹੀ ਵਾਹਿਗੁਰੂ ਤੱਕ ਅਪੜਨ ਵਿਚ ਸਭ ਤੋਂ ਵੱਡੀ ਰੁਕਾਵਟ ਹੈ ਜੋ ਗੁਰੂ ਦੀ ਕਿਰਪਾ ਨਾਲ ਹਟਾਈ ਜਾ ਸਕਦੀ ਹੈ। ਭਗਤ ਰਾਮਾ ਨੰਦ ਜੀ ਨੇ ਬੜੇ ਇਨਕਲਾਬੀ ਅੰਦਾਜ਼ ਨਾਲ ਠੋਕ ਵਜਾ ਕੇ ਕਿਹਾ ਕਿ ਤੀਰਥਾਂ ਦੇ ਇਸ਼ਨਾਨਾਂ ਨਾਲ ਮਨ ਦੇ ਭਰਮਾਂ ਤੇ ਵਹਿਮਾਂ ਤੋਂ ਨਜਾਤ ਮਿਲਣੀ ਮੁਸ਼ਕਿਲ ਹੈ। ਧਰਮ, ਮਨੁੱਖ ਦੇ ਅੰਦਰ ਦੀ ਕਿਰਿਆ ਹੈ, ਹਿਰਦਾ ਪਵਿੱਤਰ ਕਰਨ ਦੀ ਵਿਧੀ ਹੈ, ਮਨ ਮੰਦਰ ਵਿਚ ਪ੍ਰਭੂ ਬਿਠਾ ਕੇ ਸਿਮਰਨ ਦੀ ਜੁਗਤ ਹੈ ਅਤੇ ਇਹ ਜੁਗਤ ਵੀ ਗੁਰੂ ਦੀ ਮਿਹਰ ਦਵਾਰਾ ਪ੍ਰਾਪਤ ਹੋ ਸਕਦੀ ਹੈ। ਇਕ ਹੋਰ ਕ੍ਰਾਂਤੀਕਾਰੀ ਮਾਨਵ ਹਿੱਤਕਾਰੀ ਕਰਮ ਉਨ੍ਹਾਂ ਇਹ ਵੀ ਕੀਤਾ ਕਿ ਜ਼ਾਤਾਂ ਪਾਤਾਂ ਦੀਆਂ ਵੰਡੀਆਂ ਕਾਰਨ ਆਰਥਿਕ ਤੇ ਸਮਾਜਿਕ ਤੌਰ ਤੇ ਪਛੜੇ ਪ੍ਰਭੂ ਅਭਿਲਾਸ਼ੀਆਂ ਨੂੰ ਆਪਣੀ ਸਰਪਰਸਤੀ ਹੇਠ ਲੈ ਕੇ ਨਾਮ ਸਿਮਰਨ ਵਲ ਜੋੜਿਆ ਜਿਸ ਦੇ ਫਲਸਰੂਪ ਕਬੀਰ ਜੀ, ਰਵਿਦਾਸ ਜੀ ਤੇ ਸੈਣ ਜੀ ਵਰਗੇ ਭਗਤ ਉਨ੍ਹਾਂ ਵਲੋਂ ਦਸੇ ਮਾਰਗ ਤੇ ਚਲਦਿਆਂ ਹੋਇਆਂ ਮਾਨਵਤਾ ਦੇ ਸਮਾਜਿਕ, ਇਖਲਾਕੀ, ਆਤਮਿਕ ਤੇ ਮਾਨਸਿਕ ਵਿਕਾਸ ਲਈ ਮਹਤੱਵਪੂਰਨ ਯੋਗਦਾਨ ਪਾ ਗਏ। ਭਗਤ ਜੀ ਨੇ, ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ਮਹਾਨ ਭਗਤਾਂ ਦੀ ਬਾਣੀ ਦਰਜ ਹੈ, ਉਨ੍ਹਾਂ ਵਿਚੋਂ ਬਹੁਤਿਆਂ ਨੂੰ ਸਿਹਤਮੰਦ ਦਿਸ਼ਾ ਪ੍ਰਦਾਨ ਕੀਤੀ।

ਭਗਤਾਂ ਦੇ ਵਰਦਾਨਾਂ ਦੀ ਸੰਗਲੀ ਨੂੰ ਅੱਗੇ ਤੋਰਦਿਆਂ ਸੰਖੇਪ ਵਿਚ ਇਹ ਵਰਨਣ ਕਰਨਾ ਉਚਿਤ ਹੋਵੇਗਾ ਕਿ **ਤਿਰਲੋਚਨ ਜੀ ਨੇ ਸੰਗਤ ਦੁਆਰਾ, ਸੈਣ ਜੀ**

ਨੇ ਸੇਵਾ ਦੇ ਮਾਧਿਅਮ ਰਾਹੀਂ, ਕਬੀਰ ਜੀ ਨੇ ਇਕ-ਮਨ-ਇਕ-ਚਿੱਤ ਪ੍ਰਭੂ ਪਿਆਰ ਵਿਚ ਜੁੜ ਕੇ ਉਸ ਦੇ ਸੋਹਲੇ ਗਾਏ। ਸ੍ਰੀ ਧੰਨੇ ਤੇ ਨਾਮਦੇਵ ਜੀ ਨੇ ਉਸ ਵਿਚ ਅਹਿੱਲ ਨਿਸ਼ਚਾ ਪ੍ਰਗਟਾਇਆ ਤੇ ਸਹਿਜ ਸੁਭਾ ਹੀ ਅਕਾਲਪੁਰਖ ਦੇ ਦਰਸ਼ਨਾਂ ਤੇ ਅਭੇਦਤਾ ਦਾ ਮਾਣ ਪ੍ਰਾਪਤ ਕੀਤਾ। ਅਨਿੰਨ ਭਗਤ ਰਵਿਦਾਸ ਜੀ ਨੇ ਉਸ ਵਿਚ ਅਗਾਧ ਸ਼ਰਧਾ ਰਖਦਿਆਂ ਹੋਇਆਂ ਪ੍ਰਭੂ ਪ੍ਰੇਮ ਦਾ ਹੋਕਾ ਦਿੱਤਾ ਤੇ ਦੱਸਾਂ ਨਹੁੰਆਂ ਦੀ ਕਿਰਤ ਕਮਾਈ ਕਰਦੇ ਹੋਏ ਬੇਗਮਪੁਰੇ ਦੇ ਵਾਸੀ ਬਣੇ। ਪੀਪਾ ਜੀ ਨੇ ਦੁਨਿਆਵੀ ਸੁੱਖ ਸਾਧਨਾਂ ਤੋਂ ਬੇਨਿਆਜ਼ ਰਹਿ ਕੇ ਆਪਣੀ ਲਿਵ ਉਸ ਵਿਚ ਜੋੜਨ ਦੀ ਵਲਗਤ ਸਿਖਾਈ ਤੇ ਬਾਦਸ਼ਾਹਤ ਦੇ ਸੁੱਖ ਉਸ ਦੀ ਅਰਦਲ ਦੀ ਖਾਕ ਬਦਲੇ ਹੇਚ ਸਮਝੇ। ਸੂਰਦਾਸ ਜੀ ਵਲੋਂ ਮਨਮੁੱਖਾਂ ਦੀ ਸੰਗਤ ਨੂੰ ਤਿਲਾਂਜਲੀ ਦੇਣ ਤੇ ਜ਼ੋਰ ਦਿੱਤਾ ਗਿਆ ਤੇ ਸੱਚੇ ਦਿਲੋਂ ਪ੍ਰਭੂ ਚਰਨਾਂ ਵਿਚ ਲੀਨ ਹੋਣ ਦੀ ਪਿਰਤ ਪਾਈ ਗਈ। ਭੀਖਣ ਜੀ ਪਾਸੋਂ ਸਾਨੂੰ ਹਰੀ ਰੂਪੀ ਨਾਮ ਨੂੰ ਅੰਮ੍ਰਿਤ ਜਲ ਧਾਰਾ ਸਮਝਦੇ ਹੋਏ ਇਸ ਵਿਚ ਚੁੱਭੀਆਂ ਮਾਰਨ ਦੀ ਪ੍ਰੇਰਨਾ ਮਿਲੀ ਤੇ ਮੋਖ ਦੁਆਰ ਪ੍ਰਾਪਤ ਕਰਨ ਦੀ ਸੋਝੀ ਹੋਈ। ਸਧਨਾ ਜੀ ਨੇ ਅਕਾਲਪੁਰਖ ਦੇ ਸਰਬ ਕਲਾ ਸੰਪੂਰਣ ਹੋਣ ਦੇ ਗੁਣਾਂ ਨੂੰ ਉਜਾਗਰ ਕਰਕੇ ਇਹ ਦੱਸਣ ਦੀ ਕੋਸ਼ਿਸ਼ ਕੀਤੀ ਕਿ ਵਾਹਿਗੁਰੂ ਸਭ ਕੁਝ ਕਰ ਸਕਣ ਦੇ ਸਮਰੱਥ ਹੈ ਬੱਸ ਜਿਸ ਚੀਜ਼ ਦੀ ਜ਼ਰੂਰਤ ਹੈ ਉਹ ਇਹ ਹੈ ਕਿ ਭਗਤ ਦਾ ਅਕਾਲਪੁਰਖ ਵਿਚ ਅਖੰਡ, ਅਹਿੱਲ ਤੇ ਅਤੁੱਟ ਨਿਸ਼ਚਾ ਹੋਣਾ ਚਾਹੀਦਾ ਹੈ ਤੇ ਆਪਣੇ ਮੁਰਸ਼ਦ ਪ੍ਰਤੀ ਨਿਸ਼ਕਾਮ ਸਨੇਹ ਤੇ ਅਮੁੱਕ ਪਿਆਰ ਲਾਜ਼ਮੀ ਸ਼ਰਤਾਂ ਹਨ ਫਿਰ ਉਹ ਅਕਾਲ ਪੁਰਖ ਵਾਹਿਗੁਰੂ ਪ੍ਰਹਿਲਾਦ ਵਾਂਗ ਆਪਣੇ ਹਰ ਸੇਵਕ ਨੂੰ ਅਵਸ਼ ਬਹੁੜਦਾ ਹੈ, ਬਚਾਉਂਦਾ ਹੈ ਤੇ ਉਸ ਦੀ ਲਾਜ ਦੀ ਰਾਖੀ ਕਰਦਾ ਹੈ ਅਤੇ ਕੋਈ ਆਂਚ ਨਹੀਂ ਆਉਣ ਦਿੰਦਾ।

ਇਥੇ ਹੀ ਬੱਸ ਨਹੀਂ ਗੁਰੂ ਗ੍ਰੰਥ ਸਾਹਿਬ ਦੇ ਇਕ ਹੋਰ ਬਾਣੀ ਰਚੇਤਾ ਭਗਤ ਬੇਣੀ ਜੀ ਨੇ ਮਨੁੱਖ ਨੂੰ ਭਰਵੀਂ ਤਾਕੀਦ ਕੀਤੀ ਕਿ ਉਹ ਆਪਾ ਚੀਨ ਕੇ ਆਪਣਾ ਵਿਸ਼ਲੇਸ਼ਣ ਖੁਦ ਕਰਨ ਦੀ ਜਾਚ ਸਿਖੇ ਕਿ ਕੀ ਉਹ ਕਾਮ, ਕਰੋਧ, ਲੋਭ, ਮੋਹ, ਹੰਕਾਰ ਦੇ ਵੱਸ ਹੋ ਕੇ ਜੀਵਨ ਵਿਅਰਥ ਗਵਾ ਰਿਹਾ ਹੈ ਜਾਂ ਨਾਮ ਦੀ ਸੰਗਤ ਵਿਚ ਸੇਵਾ, ਸਿਮਰਨ, ਸਬਰ, ਸੰਤੋਖ ਤੇ ਤਿਆਗ ਭਾਵਨਾ ਵਾਲਾ ਜੀਵਨ ਜੀਣ ਵਿਚ ਅਗਰਸਰ ਹੁੰਦਾ ਹੋਇਆ ਸਹਿਜ ਅਵਸਥਾ ਦਾ ਧਾਰਨੀ ਬਣ ਰਿਹਾ ਹੈ। ਜਦ ਭਗਤ ਪਰਮਾਨੰਦ ਜੀ ਦੀ ਵਾਰੀ ਆਈ ਤਾਂ ਉਨ੍ਹਾਂ ਨੇ ਆਪਣੇ ਸ਼ਬਦ 'ਤੈ ਨਰ ਕਿਆ ਪੁਰਾਨੁ ਸੁਨਿ ਕੀਨਾ' ਵਿਚ ਮਨੁੱਖ ਦੀ ਜ਼ਮੀਰ ਨੂੰ ਡਾਢਾ ਝੰਜੋੜਦਿਆਂ ਤੇ ਉਸ ਨੂੰ ਸੋਝੀ ਕਰਾਂਦਿਆਂ ਫਰਮਾਇਆ ਕਿ ਐ ਮਨੁੱਖ ਤੂੰ ਰੱਬ ਦੀ ਰਸਾਈ ਲਈ ਮਨ ਦੀ ਮੈਲ ਲਾਹ, ਵਿਸ਼ਿਆਂ ਦੇ ਭੋਗਾਂ ਵਿਚ ਗਲਤਾਨ ਨਾ ਹੋ, ਦੂਜਿਆਂ ਦੀ ਨਿੰਦਿਆ ਤੇ ਬਦਖੋਈ ਵਿਚ ਵਕਤ ਅਜਾਈਂ ਜ਼ਾਇਆ

ਨਾ ਕਰ ਤੇ ਆਪਣੇ ਸੁੱਖਾਂ ਲਈ ਦੂਜਿਆਂ ਦਾ ਖ਼ੂਨ ਨਿਚੋੜਨ, ਉਨ੍ਹਾਂ ਤੇ ਨਿਰਦਈ ਜਬਰ ਕਰਨ ਦੀ ਭੈੜੀ ਆਦਤ ਤੋਂ ਬਾਜ਼ ਆ ਜਾ ਕਿਉਂਕਿ ਇਹ ਸਾਰੀਆਂ ਗੱਲਾਂ ਤੈਨੂੰ ਅਕਾਲਪੁਰਖ ਦੀ ਪ੍ਰਾਪਤੀ ਦੇ ਮਾਰਗ ਤੋਂ ਬਹੁਤ ਪਰ੍ਹੇ ਲੈ ਜਾ ਕੇ ਭਟਕਾ ਦੇਣਗੀਆਂ ਤੇ ਫਿਰ ਤੈਨੂੰ ਪਸ਼ੇਮਾਨੀ ਤੋਂ ਸਿਵਾ ਹੋਰ ਕੁਝ ਮਿਲਣ ਵਾਲਾ ਨਹੀਂ।

ਸੰਖੇਪ ਵਿਚ ਇਹੀ ਕਿਹਾ ਜਾ ਸਕਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤ ਬਾਣੀ ਗੁਰ ਆਸ਼ੇ ਨੂੰ ਉਘਾੜਦੀ ਹੈ, ਮਨੁੱਖ ਨੂੰ ਚੰਗਾ ਇਨਸਾਨ ਬਣਾਈ ਰੱਖਣ ਲਈ ਉਸ ਦੀ ਜ਼ਿੰਦਗੀ ਦੇ ਵੱਖ ਵੱਖ ਪੱਖਾਂ ਨੂੰ ਵਿਕਸਿਤ ਕਰਦੀ ਹੈ, ਵਹਿਮਾਂ ਭਰਮਾਂ ਤੇ ਫੋਕਟ ਰਸਮਾਂ ਦਾ ਡੱਟ ਕੇ ਖੰਡਨ ਕਰਦਿਆਂ ਹੋਇਆਂ ਧਰਮ ਦੇ ਅਸਲੀ ਤੇ ਅਮਲੀ ਤੱਤ ਦੇ ਨੇੜੇ ਲਿਆਉਂਦੀ ਹੈ ਅਤੇ ਮਨੁੱਖ ਦੀ ਮਨੁੱਖ ਨਾਲ ਸਾਂਝ ਪਵਾਂਦੀ ਹੈ। ਈਰਖਾ, ਬਖੀਲੀ ਤੇ ਸੰਕੀਰਣਤਾ ਵਰਗੀਆਂ ਭਰਿਸ਼ਟ ਰੁਚੀਆਂ ਦਾ ਹਰਨ ਕਰਦੀ ਅਤੇ **"ਲੋਕ ਸੁੱਖੀ ਪਰਲੋਕ ਸੁਹੇਲਾ"** ਦਾ ਪੈਗ਼ਾਮ ਦਿੰਦੀ ਹੈ। ਇਨ੍ਹਾਂ ਸਿਫਤਾਂ ਨੂੰ ਦੇਖਦਿਆਂ ਹੋਇਆਂ ਕੋਈ ਵੀ ਇਸ ਗੱਲ ਤੋਂ ਇਨਕਾਰੀ ਨਹੀਂ ਹੋ ਸਕਦਾ ਕਿ ਮੱਧ ਕਾਲ ਦੇ ਭਾਰਤੀ ਵਸਨੀਕਾਂ ਨੂੰ ਭਗਤੀ ਲਹਿਰ ਨੇ ਬਹੁਤ ਸਹਾਰਾ ਦਿੱਤਾ ਤੇ ਉਨ੍ਹਾਂ ਨੂੰ ਆਤਮਿਕ ਤੌਰ ਤੇ ਟੁੱਟਣ ਨਹੀਂ ਦਿੱਤਾ ਤੇ ਫਿਰ ਗੁਰੂ ਸਾਹਿਬਾਨ ਨੇ ਤਾਂ ਆਪਣੇ ਲਾਮਿਸਾਲ ਜੀਵਨ ਫਲਸਫੇ ਦੁਆਰਾ ਦੇਸ਼ ਦੀ ਤਕਦੀਰ ਨੂੰ ਹੀ ਬਦਲ ਕੇ ਰੱਖ ਦਿੱਤਾ ਜਿਸ ਤੇ ਜਿਤਨਾ ਵੀ ਮਾਣ ਕੀਤਾ ਜਾਵੇ ਥੋੜ੍ਹਾ ਹੈ।

**ਨਿਗਾਹਿ ਮਰਦੇ ਮੋਮਨ ਸੇ**
**ਬਦਲ ਜਾਤੀ ਹੈਂ ਤਕਦੀਰੇਂ**

"ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ"

# ਬਾਬਾ ਫ਼ਰੀਦ ਸ਼ਕਰਗੰਜ ਜੀ

(1173–1266 ਈ.)

ਬਾਬਾ ਸ਼ੇਖ ਫਰੀਦ ਸ਼ਕਰਗੰਜ 12ਵੀਂ, 13ਵੀਂ ਸਦੀ ਦੇ ਮਹਾਨ ਵਿਦਵਾਨ, ਲਾਮਿਸਾਲ ਸਿਦਕਵਾਨ, ਮਹਾਨਤਮ ਤਿਆਗੀ, ਪਰਮ ਤਪੱਸਵੀ ਅਤੇ ਅਕਾਲਪੁਰਖ ਦੇ ਅਨਿੰਨ ਉਪਾਸ਼ਕ ਹੋਏ ਹਨ ਜਿਨ੍ਹਾਂ ਨੇ ਬਹੁਤ ਹੀ ਰਸਭਿੰਨੀ ਪੰਜਾਬੀ ਜ਼ਬਾਨ ਦੇ ਮਾਧਿਅਮ ਰਾਹੀਂ ਅੰਮ੍ਰਿਤਮਈ ਇਲਾਹੀ ਕਲਾਮ ਨੂੰ ਆਮ ਜਨਤਾ ਦੀ ਝੋਲੀ ਵਿਚ ਪਾਇਆ। ਗ੍ਰਹਿਸਤੀ ਜੀਵਨ ਨੂੰ ਅਪਣਾ ਕੇ ਸੰਤੋਖ ਤੇ ਸਬਰ ਭਰਿਆ ਸਾਦਾ ਜੀਵਨ ਨਿਰਬਾਹ ਕਰਨ ਵਾਲੇ ਬਾਬਾ ਫਰੀਦ ਜੀ ਦੀ ਸ਼ਖਸੀਅਤ ਦਾ ਅਨਮੋਲ ਗਹਿਣਾ ਦੂਜੇ ਪ੍ਰਤੀ ਪਿਆਰ ਤੇ ਹਰ ਇਕ ਨਾਲ ਹਮਦਰਦੀ ਸੀ। ਉਨ੍ਹਾਂ ਦਾ ਹਿਰਦਾ ਅਤਿਆਚਾਰੀ ਮੁਸਲਿਮ ਜਰਵਾਣਿਆਂ ਵਲੋਂ ਧਰਮ ਦੇ ਨਾਂ ਤੇ ਕੀਤੇ ਗਏ ਕੁਕਰਮਾਂ ਤੋਂ ਅਤਿਅੰਤ ਪੀੜਤ ਹੋਇਆ ਜਿਸ ਕਰਕੇ ਪਿਆਰ ਤੇ ਹਮਦਰਦੀ ਭਰੀ ਮਿਠੀ ਬਾਣੀ ਰਾਹੀਂ ਉਨ੍ਹਾਂ ਨੇ ਲੋਕਾਂ ਦੇ ਹਿਰਦਿਆਂ ਦੇ ਜ਼ਖਮਾਂ ਨੂੰ ਭਰਨ ਦੇ ਠੋਸ ਪ੍ਰਯਤਨ ਕੀਤੇ ਤਾਂ ਜੋ ਕੱਟੜਵਾਦੀਆਂ ਦੀਆਂ ਵਧੀਕੀਆਂ ਕਾਰਨ ਇਸਲਾਮ ਦੇ ਵਕਾਰ ਨੂੰ ਲਗੇ ਧੱਕੇ ਦੇ ਅਸਰ ਨੂੰ ਖਤਮ ਕੀਤਾ ਜਾ ਸਕੇ। ਅਜਿਹਾ ਕਰਨਾ ਮਾਨਵੀ ਭਰਾਤਰੀ ਭਾਵ ਲਈ ਅਤਿਅੰਤ ਜ਼ਰੂਰੀ ਵੀ ਸੀ ਅਤੇ ਜੇਕਰ ਫ਼ਰੀਦ ਜੀ ਇਹ ਮਲ੍ਹਮ ਪੱਟੀ ਨਾ ਕਰਦੇ ਤਾਂ ਭਾਰਤ ਦੀਆਂ ਅੱਖਾਂ ਵਿਚੋਂ ਇਸਲਾਮ ਦੇ ਨਾਂ ਹੇਠਾਂ ਕੀਤੀਆਂ ਗਈਆਂ ਵਧੀਕੀਆਂ ਕਾਰਨ ਪੈਦਾ ਹੋਈ ਰੜਕ ਹਟਣੀ ਔਖੀ ਸੀ। ਦਿਆ, ਪ੍ਰੇਮ, ਸਹਾਨਭੂਤੀ, ਮਿਲਵਰਤਣ ਤੇ ਆਪਸੀ ਨਿਕਟਤਾ ਦੇ ਬਹੁਮੁੱਲੇ ਗੁਣ ਫਰੀਦ ਜੀ ਦੇ ਸਲੋਕਾਂ ਵਿਚ ਇਸ ਤਰ੍ਹਾਂ ਸਮੋਏ ਪਏ ਹਨ ਜਿਵੇਂ ਫੁੱਲਾਂ ਵਿਚ ਸੁਗੰਧ। ਆਪਣੀ ਮਿੱਠੀ ਬਾਣੀ, ਮਧੁਰ ਵਿਚਾਰ ਤੇ ਮਧੁਰ ਵਿਹਾਰ ਸਦਕਾ ਸ਼ਕਰ ਦਾ ਖ਼ਜ਼ਾਨਾ–"ਸ਼ਕਰ ਗੰਜ" ਕਰਕੇ ਜਾਣੇ ਜਾਂਦੇ ਪ੍ਰਮਾਤਮਾ ਦੇ ਭਗਤ ਬਾਬਾ ਫਰੀਦ ਜੀ (ਜਿਨ੍ਹਾਂ ਦਾ ਪੂਰਾ ਨਾਂ ਸ਼ੇਖ ਫਰੀਦੁਦੀਨ ਮਸਊਦ ਗੰਜ-ਇ-ਸ਼ਕਰ ਹੈ) ਠੇਠ ਪੰਜਾਬੀ ਵਿਚ ਉੱਚ ਪਾਏ ਦੀ ਕਵਿਤਾ ਲਿਖਣ ਵਾਲੇ ਮੰਨੇ ਪਰਮੰਨੇ ਕਵੀਆਂ ਦੀ ਸਫ ਵਿਚ ਵੀ ਪ੍ਰਥਮ ਸਥਾਨ ਤੇ ਬਿਰਾਜਮਾਨ ਹਨ। ਜੀਵਨ ਕਾਲ ਵਿਚ ਜਿਥੇ ਕਿਧਰੇ ਵੀ ਉਹ ਗਏ, ਜਿਸ ਨਾਲ ਵੀ ਵਿਚਾਰ ਵਟਾਂਦਰਾ ਹੋਇਆ, ਉਹ ਉਨ੍ਹਾਂ ਦੇ ਉਚੇ ਸੁਚੇ ਇਲਾਹੀ ਵਿਚਾਰਾਂ ਤੋਂ ਪ੍ਰਭਾਵਤ ਹੋਏ ਬਿਨਾਂ ਨਾ ਰਹਿ ਸਕਿਆ। ਇਥੋਂ ਤੱਕ

ਕਿ ਰਾਜਾ ਗੋਕਲ ਦੇਵ ਨੇ ਆਪਣੀ ਰਿਆਸਤ ਦੀ ਰਾਜਧਾਨੀ ਦਾ ਨਾਂ ਵੀ ਫ਼ਰੀਦ ਜੀ ਦੇ ਸਤਿਕਾਰ ਵਿਚ ਆ ਕੇ ਬਦਲ ਕੇ ਫਰੀਦਕੋਟ ਕਰ ਦਿੱਤਾ ਜਿਹੜਾ ਹੁਣ ਪੰਜਾਬ ਵਿਚ ਇਕ ਮਹੱਤਵਪੂਰਨ ਸਦਰ ਮੁਕਾਮ ਹੈ। ਚੀਸ਼ਤੀ ਸਿਲਸਿਲੇ ਦੇ ਨਾਮਵਰ ਦਰਵੇਸ਼ ਹਸਨ ਬਸਰੀ ਪਾਸੋਂ ਪ੍ਰਾਪਤ ਕੀਤੀ ਫਕੀਰੀ ਦੀ ਗੋਦੜੀ ਦੇ ਧਾਰਨੀ ਹਜ਼ਰਤ ਅਲੀ ਦੇ ਉਤਰਾਧਿਕਾਰੀ ਖਵਾਜਾ ਬਖਤਿਆਰ ਕਾਕੀ ਦੇ ਸ਼ਗਿਰਦ, ਸ਼ੇਖ ਬਾਬਾ ਫਰੀਦ ਜੀ ਦਾ ਜਨਮ ਮਾਂ ਮਰੀਅਮ (ਕੁਝ ਅਨੁਸਾਰ ਕੁਰਸਮ) ਦੀ ਕੁਖੋਂ ਸੰਨ 1173 ਈ. ਨੂੰ ਖੇਤਵਾਲ, ਜਿਸਨੂੰ ਹੁਣ ਚਾਵਲੀ ਮਸ਼ਾਇਖ ਕਿਹਾ ਜਾਂਦਾ ਹੈ, ਵਿਖੇ ਹੋਇਆ। ਇਹ ਪਿੰਡ ਪਾਕਿਸਤਾਨ ਦੇ ਮਸ਼ਹੂਰ ਜ਼ਿਲ੍ਹੇ ਮੁਲਤਾਨ ਵਿਚ ਸਥਿਤ ਹੈ। ਕਹਿੰਦੇ ਹਨ ਜਦ ਫਰੀਦ ਜੀ ਦੇ ਜੰਮਣ ਉਪਰੰਤ ਮਾਤਾ ਨੇ ਉਨ੍ਹਾਂ ਨੂੰ ਦੁਧ ਚੁੰਘਾਣ ਦੀ ਕੋਸ਼ਸ ਕੀਤੀ ਤਾਂ ਰਾਤ ਤਕ ਉਨ੍ਹਾਂ ਦੁਧ ਨਾ ਚੁੰਘਿਆ ਕਿਉਂਕਿ ਜੰਮਣ ਲਗਿਆਂ ਉਨ੍ਹਾਂ ਰੋਜ਼ਾ ਰਖਿਆ ਹੋਇਆ ਸੀ। ਜ਼ਿੰਦਗੀ ਭਰ ਖਾਣ-ਪਾਣ ਦੀ ਉਨ੍ਹਾਂ ਦੀ ਅਜਿਹੀ ਸਾਦਗੀ ਬਣੀ ਰਹੀ। "Life and Time of Sheikh Farid" ਦੇ ਲੇਖਕ ਅਨੁਸਾਰ ਅਧਾ ਗਲਾਸ ਸ਼ਰਬਤ, ਕੁਝ ਮੁਨਕੇ ਦੇ ਦਾਣੇ ਅਤੇ ਜਵਾਰ ਦੀ ਅਧੀ ਰੋਟੀ ਫਰੀਦ ਜੀ ਦੀ 24 ਘੰਟਿਆਂ ਦੀ ਖੁਰਾਕ ਸੀ। ਫਰੀਦ ਜੀ ਦੀ ਮਾਤਾ ਬਹੁਤ ਸੁਘੜ ਤੇ ਨੇਕ ਬਖ਼ਤ ਔਰਤ ਸੀ ਜੋ ਚਾਹੁੰਦੀ ਸੀ ਕਿ ਫਰੀਦ ਜੀ ਵਧੀਆ ਤੋਂ ਵਧੀਆ ਸਿੱਖਿਆ ਹਾਸਲ ਕਰਨ ਤਾਂ ਜੋ ਉਨ੍ਹਾਂ ਨੂੰ ਪੂਰਨ ਸੱਚ ਦੀ ਸੋਝੀ ਹੋ ਸਕੇ। ਇਨ੍ਹਾਂ ਦੇ ਪਿਤਾ ਸ਼ੇਖ ਜਲਾਲ ਦੀਨ ਸੁਲੇਮਾਨ, ਇਸਲਾਮ ਦੇ ਦੂਜੇ ਖਲੀਫਾ ਉਮਰ ਦੀ ਸੰਤਾਨ ਵਿਚੋਂ ਸਨ। ਇਤਿਹਾਸਕਾਰ ਸੀਅਰ ਅਨੁਸਾਰ ਫਰੀਦ ਜੀ ਕਾਬਲ ਦੇ ਬਾਦਸ਼ਾਹ ਫਰਖਸ਼ਾਹ ਦੇ ਖਾਨਦਾਨ ਨਾਲ ਸਬੰਧ ਰੱਖਦੇ ਸਨ ਪਰ ਚੰਗੇਜ਼ ਖਾਨ ਦੇ ਹਮਲਿਆਂ ਨੇ ਇਹ ਪਰਵਾਰ ਉਜਾੜ ਦਿੱਤਾ। ਫਰੀਦ ਜੀ ਦੇ ਮੁਰਸ਼ਦ ਕਾਕੀ ਜੀ ਦੇ ਦਿਲ ਵਿਚ ਇਨ੍ਹਾਂ ਦੇ ਬਹੁ-ਪ੍ਰਕਾਰੀ ਗੁਣਾਂ ਸਦਕਾ ਬਹੁਤ ਸਤਿਕਾਰੀ ਭਾਵਨਾ ਪੈਦਾ ਹੋ ਜਾਣ ਕਾਰਨ ਉਹ ਇਨ੍ਹਾਂ ਨੂੰ **"ਧਰਮ ਦੀ ਮਾਲਾ ਦਾ ਸਭ ਤੋਂ ਵੱਡਾ ਮੋਤੀ"** ਕਹਿ ਕੇ ਬੁਲਾਉਂਦੇ ਸਨ।

ਬਾਬਾ ਫਰੀਦ ਜੀ ਅਸਰਦਾਰ ਢੰਗਾਂ ਨਾਲ ਇਸ ਫਾਨੀ ਸੰਸਾਰ ਨੂੰ ਰੱਬ ਦੀ ਹਸਤੀ ਦੀ ਸੋਝੀ ਕਰਾਉਣ ਦਾ ਉਪਦੇਸ਼ ਦੇ ਕੇ ਸੰਨ 1266 ਈ. ਵਿਚ ਪਾਕ ਪਟਨ, ਜਿਸ ਨੂੰ ਪਹਿਲੇ ਅਜੋਧਣ ਕਿਹਾ ਜਾਂਦਾ ਸੀ, ਵਿਖੇ ਸਰੀਰ ਰੂਪੀ ਮਿੱਟੀ ਦਾ ਭਾਂਡਾ ਫੋੜ ਗਏ। ਇਨ੍ਹਾਂ ਦੀ ਗੱਦੀ ਉੱਤੇ ਇਨ੍ਹਾਂ ਦੇ ਸਪੁੱਤਰ ਦੀਵਾਨ ਬਦਰੂਦੀਨ ਸੁਲੇਮਾਨ ਬੈਠੇ। ਸ਼ੇਖ ਫਰੀਦ ਜੀ ਦੀ ਬਾਣੀ ਦਾ ਨਚੋੜ ਮੁੱਖ ਕਰਕੇ ਇਵੇਂ ਹੈ: ਮੌਤ ਨੂੰ ਕਿਸੇ ਵੀ ਹਾਲਤ ਵਿਚ ਨਾ ਭੁੱਲੋ, ਲੜਾਈ ਝਗੜੇ, ਕਲ ਕਲੇਸ਼ ਤੋਂ ਪ੍ਰਹੇਜ਼ ਕਰੋ। ਅਹਿੰਸਾ, ਸ਼ਾਂਤ ਚਿੱਤ ਜੀਵਨ ਦਾ ਵਧੀਆ ਗਹਿਣਾ ਹੈ। ਸਬਰ ਨੂੰ ਜੀਵਣ ਦਾ ਮੁੱਖ ਅੰਗ ਮੰਨਦੇ ਹੋਏ ਫਰੀਦ ਜੀ ਸੰਸਾਰੀ ਮਨੁੱਖਾਂ ਨੂੰ ਇਹ ਗੁਣ ਗ੍ਰਹਿਣ ਕਰਨ ਲਈ ਭਰਵੀਂ ਤਾਕੀਦ ਕਰਦੇ ਹਨ। ਜੇ

ਲੋਭ ਤੇ ਹੰਕਾਰ ਨੂੰ ਤਿਆਗ ਦਿੱਤਾ ਜਾਵੇ ਤਾਂ ਸਬਰ, ਸੰਤੋਖ ਦਾ ਵਾਸਾ ਹੋ ਸਕਦਾ ਹੈ।

ਫਰੀਦ ਜੀ ਦੇ ਦਿਲ ਵਿਚ ਗਿਆਨੀਆਂ ਦਾ ਸਤਿਕਾਰ ਹੈ ਅਤੇ ਉਹ ਫਰਮਾਂਦੇ ਹਨ ਕਿ ਇਹ ਠੀਕ ਹੈ ਕਿ ਆਲਮ ਉਚੇ ਮੰਨੇ ਜਾਂਦੇ ਹਨ ਪਰ ਫਕੀਰ ਉਨ੍ਹਾਂ ਤੋਂ ਵੀ ਉਚੇਰੇ ਹਨ ਬਸ਼ਰਤੇ ਕਿ ਉਹ ਤਿਆਗ ਭਾਵਨਾ ਵਿਚ ਰਹਿਣ। ਫਕੀਰ ਬਾਰੇ ਇਥੇ ਤੱਕ ਕਹਿੰਦੇ ਹਨ ਕਿ ਉਸ ਦਾ ਨਵਾਂ ਕਪੜਾ ਉਸ ਲਈ ਕਫਨ ਹੈ। ਇਸ ਲਈ ਉਨ੍ਹਾਂ ਅਨੁਸਾਰ ਸਭ ਤੋਂ ਸਿਆਣਾ ਮਨੁੱਖ ਉਹ ਹੈ ਜੋ ਤਿਆਗੀ ਹੈ। ਸਭ ਤੋਂ ਵੱਡਾ ਤੇ ਮਹਾਨ ਉਹ ਹੈ ਜੋ ਦੁੱਖ ਸੁੱਖ ਸਮੇਂ ਇਕੋ ਜਿਹਾ ਹੈ। ਅਧਿਕ ਮਾਲਦਾਰ ਉਹ ਹੈ ਜਿਸ ਦਾ ਹਿਰਦਾ ਸੰਤੋਖ ਨਾਲ ਭਰਿਆ ਪਿਆ ਹੈ ਅਤੇ ਸਭ ਤੋਂ ਵੱਡਾ ਮੁਥਾਜ ਉਸ ਨੂੰ ਕਿਹਾ ਜਾ ਸਕਦਾ ਹੈ ਜਿਸ ਨੇ ਸਬਰ ਸੰਤੋਖ ਨੂੰ ਤਿਆਗ ਦਿੱਤਾ ਹੋਵੇ। ਫਰੀਦ ਜੀ ਅਨੁਸਾਰ ਆਪੇ ਤੋਂ ਰਿਹਾਈ ਰੱਬ ਦੀ ਪ੍ਰਾਪਤੀ ਦਾ ਰਾਹ ਹੈ। **ਜੋ ਮਨੁੱਖ ਆਪਣੇ ਖਾਣ ਪਾਣ ਤੇ ਮਟਕਾਣ ਵਿਚ ਕੈਦ ਹੈ, ਉਹ ਸਭ ਤੋਂ ਘਟੀਆ ਮਨੁੱਖ ਹੈ ਕਿਉਂਕਿ ਉਸ ਮਨੁੱਖ ਦਾ ਆਪਣੇ ਮਨ ਤੇ ਕਾਬੂ ਨਹੀਂ ਤੇ ਮਨ ਦੇ ਬੇਸ਼ੁਮਾਰ ਵੇਸਾਂ ਨੇ ਉਸ ਦੇ ਦਿਲ ਨੂੰ ਸ਼ੈਤਾਨ ਦਾ ਇਕ ਖਿਡਾਉਣਾ ਬਣਾਇਆ ਹੋਇਆ ਹੈ ਤੇ ਆਪਣੀ ਮਰਜ਼ੀ ਨਾਲ ਉਸ ਨੂੰ ਨਚਾ ਰਿਹਾ ਹੈ।** ਉਨ੍ਹਾਂ ਨੇ ਭਰਵੇਂ ਤਿਆਗ ਦਾ ਕੇਵਲ ਉਪਦੇਸ਼ ਹੀ ਨਹੀਂ ਕੀਤਾ ਸਗੋਂ ਆਪਣੀ ਜ਼ਿੰਦਗੀ ਵੀ ਇਸੇ ਅਨੁਸਾਰ ਬਹੁਤ ਸਾਦੇ ਢੰਗ ਨਾਲ ਬਿਤਾਈ। ਕਹਿੰਦੇ ਹਨ ਜਦ ਉਨ੍ਹਾਂ ਦੀ ਮੌਤ ਹੋਈ ਤਦ ਉਨ੍ਹਾਂ ਦੇ ਘਰੋਂ ਕਫਨ ਲਈ ਕਪੜਾ ਤੱਕ ਵੀ ਨਾ ਨਿਕਲਿਆ ਅਤੇ ਉਨ੍ਹਾਂ ਦੀ ਕਬਰ ਲਈ ਇਟਾਂ ਉਨ੍ਹਾਂ ਦੇ ਘਰ ਦਾ ਦਰਵਾਜ਼ਾ ਤੋੜ ਕੇ ਕੱਢ ਕੇ ਇਕੱਠੀਆਂ ਕਰ ਕੇ ਕੰਮ ਸਾਰਿਆ ਗਿਆ। ਜ਼ਿੰਦਗੀ ਭਰ ਅਸਲੀਅਤ ਦੇ ਬਹੁਤ ਨੇੜੇ ਦੇ ਵਿਚਾਰਾਂ ਦੀ ਤਰਜਮਾਨੀ ਕਰਨ ਕਾਰਨ ਹੀ ਉਨ੍ਹਾਂ ਨੂੰ ਬੁਢੇਪੇ ਅਤੇ ਮੌਤ ਦੇ ਸਿਰਤਾਜ ਕਵੀ ਕਰ ਕੇ ਜਾਣਿਆ ਜਾਂਦਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਫਰੀਦ ਜੀ ਦੀ ਬਾਣੀ ਤਿੰਨ ਥਾਵਾਂ ਤੇ ਮਿਲਦੀ ਹੈ:

(1) ਰਾਗੁ ਆਸਾ ਵਿਚ 2 ਸ਼ਬਦ (2) ਰਾਗੁ ਸੂਹੀ ਵਿਚ 2 ਸ਼ਬਦ ਅਤੇ

(3) ਸਲੋਕਾਂ ਵਿਚ 112 ਸ਼ਬਦ।

ਫਰੀਦ ਜੀ ਦੇ ਫਲਸਫੇ ਨੂੰ ਦਰਸਾਉਂਦੇ ਕੁਝ ਸਲੋਕ ਗੁਰੂ ਗ੍ਰੰਥ ਸਾਹਿਬ ਵਿਚੋਂ ਲੈ ਕੇ ਨਿਮਨ ਅੰਕਿਤ ਕੀਤੇ ਜਾਂਦੇ ਹਨ:

**ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ**
**ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾ ਕਰਿ ਦੇਖੁ** (ਪੰਨਾ-1378)

**ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ**
**ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ** (ਪੰਨਾ 1381/1382)

ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ
ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ (ਪੰਨਾ-1378)

ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ (ਪੰਨਾ-1384)

ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨਾ ਨਾ ਮਾਰੇ ਘੁੰਮਿ
ਆਪਨੜੈ ਘਰਿ ਜਾਈਐ ਪੈਰ ਤਿਨਾ ਦੇ ਚੁੰਮਿ (ਪੰਨਾ-1378)

ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ
ਫਰੀਦਾ ਕਚੈ ਭਾਂਡੇ ਰਖੀਐ ਕਿਚਰੁ ਤਾਈ ਨੀਰੁ (ਪੰਨਾ-1382)

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ਼ੇਖ ਸ਼ਕਰਗੰਜ ਜੀ ਦੀ ਬਾਣੀ ਨੂੰ ਹਰ ਕੋਈ ਸ਼ਰਧਾ, ਸਤਿਕਾਰ ਨਾਲ ਪੜ੍ਹ ਕੇ ਆਪਣੇ ਅਸ਼ਾਂਤ ਮਨ ਨੂੰ ਧਰਵਾਸ ਦਿਵਾਉਂਦਾ ਹੈ।

ਫਰੀਦ ਜੀ ਦੀ ਪ੍ਰਸਿੱਧੀ ਪੰਜਾਬ ਦੇ ਹੱਦ ਬੰਨੇ ਟੱਪ ਕੇ ਦੂਰ-ਦਰਾਜ਼ ਇਲਾਕਿਆਂ ਤੱਕ ਵੀ ਪਹੁੰਚੀ ਹੋਈ ਹੈ ਕਿਉਂਕਿ ਉਨ੍ਹਾਂ ਦੇ ਪਰਵਚਨ ਹਰ ਕਿਸੇ ਨੂੰ ਟੁੰਬਦੇ ਹਨ। ਦੱਖਣ ਵਿਚ ਵਰਧਾ ਜ਼ਿਲ੍ਹੇ ਦੇ ਇਕ ਪਹਾੜੀ ਸਥਾਨ ਗਿਰੜ ਉਤੇ ਇਨ੍ਹਾਂ ਦਾ ਅਸਥਾਨ ਹੈ। ਇਸੇ ਤਰ੍ਹਾਂ ਜੂਨਾ ਗੜ੍ਹ ਕਾਠੀਆਵਾੜ ਵਿਚ ਦਾਵਾਰ ਪਰਬਤ ਤੇ ਇਹ 'ਸ਼ਕਰ ਭਾਈ' ਕਰਕੇ ਪੂਜੇ ਤੇ ਸਤਿਕਾਰੇ ਜਾਂਦੇ ਹਨ। ਇਨ੍ਹਾਂ ਦੀਆਂ ਉੱਚੀਆਂ ਸੁੱਚੀਆਂ ਆਤਮਿਕ ਉਡਾਰੀਆਂ ਦਾ ਪ੍ਰਭਾਵ ਕੇਵਲ ਮੁਸਲਮਾਨਾਂ ਨੇ ਹੀ ਕਬੂਲ ਨਹੀਂ ਕੀਤਾ ਸਗੋਂ ਬਹੁਤ ਵੱਡੀ ਗਿਣਤੀ ਵਿਚ ਹਿੰਦੂ ਵੀਰਾਂ ਨੇ ਵੀ ਉਨ੍ਹਾਂ ਦੇ ਅਮਰ ਉਪਦੇਸ਼ਾਂ ਨੂੰ ਗ੍ਰਹਿਣ ਕਰ ਕੇ ਆਪਣੇ ਜੀਵਣ ਨੂੰ ਸਾਰਥਕ ਬਣਾ ਲਿਆ।

ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਦੀ ਬਾਣੀ ਦੀ ਸੁਭਾਇਮਾਨਤਾ ਨੇ ਇਨ੍ਹਾਂ ਦੀ ਹਸਤੀ, ਇਨ੍ਹਾਂ ਦੇ ਸ਼ੁਭ ਵਿਚਾਰਾਂ, ਪਵਿਤਰ ਕਰਮਾਂ ਨੂੰ ਅਮਰ ਤੇ ਅਮਿਟ ਕਰ ਦਿੱਤਾ ਹੈ। ਗੁਰਬਾਣੀ ਦੁਆਰਾ ਦਿਤੇ ਗਏ ਇਲਾਹੀ ਉਪਦੇਸ਼ ਮਨੁੱਖ ਮਾਤਰ ਦੇ ਜੀਵਨ ਦਾ ਅਨਿੱਖੜਵਾਂ ਅੰਗ ਬਣ ਕੇ ਮਨੁੱਖੀ ਮਨ ਨੂੰ ਸਬਰ, ਸੰਤੋਖ ਵਾਲਾ ਜੀਵਨ ਜੀਣ ਦੀ ਭਰਪੂਰ ਪਰੇਰਨਾ ਦੇ ਰਹੇ ਹਨ ਤੇ ਪਰਸਪਰ ਮਾਨਵ ਪਿਆਰ ਨੂੰ ਹੋਰ ਪਰਪੱਕ ਕਰ ਰਹੇ ਹਨ। ਧਰਮ ਕਰਮ ਵਿਚ ਪ੍ਰੇਮ ਭਾਵ ਰਖਣ ਵਾਲਾ ਹਰ ਪਰਾਣੀ, ਫਰੀਦ ਜੀ ਦਾ ਤਹਿ ਦਿਲ ਤੋਂ ਸਤਿਕਾਰ ਕੀਤੇ ਬਿਨਾਂ ਨਹੀਂ ਰਹਿ ਸਕਦਾ।

**ਸੇਖ ਫਰੀਦੈ ਖੈਰੁ ਦੀਜੈ ਬੰਦਗੀ**

# (10)

"ਜੋ ਤੂ ਕਰਹਿ ਸੁ ਹੋਵੈ ਕਰਤੇ ਅਵਰੁ ਨ ਕਰਣਾ ਜਾਈ

# ਭਗਤ ਜੈ ਦੇਵ ਜੀ

(1201–1273 ਈ.)

ਜੈ ਦੇਵ ਭਗਤ ਜੀ, ਜਿਨ੍ਹਾਂ ਦਾ ਪਹਿਲਾ ਪ੍ਰਸਿੱਧ ਨਾਂ ਪਰਧਰਮ੍ਰਿਕ ਸੀ, ਦਾ ਜਨਮ ਭਾਰਤ ਦੇ ਬੰਗਾਲ ਪਰਾਂਤ ਦੇ ਦੱਖਣੀ ਭਾਗ ਦੇ ਇਕ ਪਿੰਡ ਜਿਸ ਨੂੰ ਕੰਨਟੂਲੀ ਕੇਂਦੂਲੀ (ਕਿੰਦੂ ਬਿਲ) ਕਿਹਾ ਜਾਂਦਾ ਹੈ, ਵਿਚ 1201 ਈ: ਨੂੰ ਭੋਜ ਦੇਵ ਜੀ ਦੇ ਗ੍ਰਹਿ ਵਿਖੇ ਮਾਤਾ ਰਾਮਾ ਦੇਵੀ (ਕੁਝ ਅਨੁਸਾਰ ਬਾਮ ਦੇਵੀ) ਦੀ ਕੁਖੋਂ ਹੋਇਆ। ਕੇਂਦੂਲੀ ਦਾ ਇਹ ਸਥਾਨ ਪਰਗਨਾ ਜ਼ਿਲ੍ਹਾ ਬੀਰ ਭੂਮੀ ਵਿਚ ਸਥਿਤ ਹੈ। ਬਚਪਨ ਵਿਚ ਹੀ ਇਨ੍ਹਾਂ ਦੇ ਮਾਂ ਪਿਓ ਮਰ ਗਏ। ਉਨ੍ਹਾਂ ਦੇ ਵੈਰਾਗ ਵਿਚ ਗੀਤ ਲਿਖਦੇ ਤੇ ਰੋਂਦੇ ਰੋਂਦੇ ਗਾਂਦੇ। ਪਿਤਾ ਦੇ ਇਕ ਦੋਸਤ ਨਰਿੰਜਨ ਨੇ ਹੇਰਾ ਫੇਰੀ ਨਾਲ ਸਾਰੀ ਜਾਇਦਾਦ ਹੜੱਪ ਲਈ ਜਿਸ ਨਾਲ ਤਿਆਗ ਤੇ ਉਪਰਾਮਤਾ ਹੋਰ ਵੱਧ ਗਈ। ਬਸ ਵੈਰਾਗ ਮਈ ਅਵਸਥਾ ਵਿਚ ਹੀ ਕ੍ਰਿਸ਼ਨ ਭਗਤੀ ਵਿਚ ਲੀਨ ਹੋ ਗਏ। **ਇਸ ਦੇ ਨਾਲ ਨਾਲ ਤਿਆਗੀ ਬਿਰਤੀ ਦਾ ਇਹ ਹਾਲ ਹੋ ਗਿਆ ਕਿ ਕਿਸੇ ਰੁੱਖ ਥਲੇ ਵੀ ਬਹੁਤੀ ਦੇਰ ਬੈਠਣ ਤੋਂ ਸੰਕੋਚ ਕਰਦੇ ਤਾਂ ਜੋ ਅਜਿਹਾ ਨਾ ਹੋ ਜਾਵੇ ਕਿ ਉਸ ਤੋਂ ਮਿਲਦੇ ਸੁਖਾਂ ਨੂੰ ਦੇਖਦਿਆਂ ਹੋਇਆਂ ਉਸ ਦੀ ਪ੍ਰਾਪਤੀ ਲਈ ਹੀ ਮੋਹ ਜਾਗ ਪਵੇ ਤੇ ਵਿਰਾਗ ਤਿਆਗ ਵਿਚ ਅਟਕਾਅ ਆ ਜਾਵੇ। ਮੋਹ ਕੇਵਲ ਪਰਮਾਤਮਾ ਦਾ ਹੀ ਰੱਖਦੇ ਤੇ ਨਿੱਤ ਨਵੀਆਂ ਰਚਨਾਵਾਂ ਨਾਲ ਉਸ ਦੀ ਲੀਲ੍ਹਾ ਗਾਉਂਦੇ।** ਇਸ ਤਰ੍ਹਾਂ ਉਨ੍ਹਾਂ ਦੀਆਂ ਰਚਨਾਵਾਂ ਦੇ ਤਿੰਨ ਸੰਗਰਹਿ ਬਣ ਗਏ ਜਿਨ੍ਹਾਂ ਦੇ ਨਾਂ (1) ਦਰਸ਼ਨ ਰਾਘਵ (2) ਗੀਤ ਗੋਵਿੰਦੇ ਤੇ (3) ਚੰਦਰ–ਲੋਕ ਹਨ। ਇਨ੍ਹਾਂ ਤਿੰਨਾਂ ਕਵਿਤਾ ਸੰਗ੍ਰਿਹਾਂ ਵਿਚੋਂ 'ਗੀਤ ਗੋਵਿੰਦੇ' ਕਵਿਤਾ, ਸੰਗੀਤ ਅਤੇ ਵਿਚਾਰਾਂ ਦੇ ਪੱਖ ਤੋਂ ਬਹੁਤ ਪ੍ਰਸਿੱਧ ਰਚਨਾ ਗਿਣੀ ਜਾਂਦੀ ਹੈ। ਇਸ ਲਿਖਤ ਦੀ ਮਹਾਨਤਾ ਨੂੰ ਦੇਖਦਿਆਂ ਹੀ ਭਗਤ ਮਾਲ ਦੇ ਕਰਤਾ ਨੇ ਇਨ੍ਹਾਂ ਨੂੰ ਕਵਿਤਾ ਦਾ ਅਵਤਾਰ ਤੇ ਰਾਗਾਂ ਦਾ ਭੰਡਾਰ ਕਹਿ ਕੇ ਸਤਿਕਾਰਿਆ ਹੈ। ਜੈ ਦੇਵ ਜੀ ਦੇ ਭਗਤਾਂ ਦੇ ਖੇਤਰਾਂ ਵਿਚ ਇਹ ਗੱਲ ਆਮ ਪ੍ਰਚਲਤ ਹੈ ਕਿ 'ਗੀਤ ਗੋਵਿੰਦੇ' ਸੁਣਨ ਲਈ ਤਾਂ ਅਕਾਲਪੁਰਖ ਖੁਦ ਜਗਨ ਨਾਥ ਜੀ ਦਾ ਰੂਪ ਧਾਰਨ ਕਰ ਕੇ ਆਉਂਦੇ ਸਨ। ਕ੍ਰਿਸ਼ਨ ਜੀ ਦੀ ਅਥਾਹ ਭਗਤੀ ਵਿਚ ਲੀਨ ਹੋਣ ਕਾਰਨ ਜਿਹੜੀ ਰੰਗਤ ਇਨ੍ਹਾਂ ਤੇ ਚੜ੍ਹੀ ਰਹਿੰਦੀ ਸੀ ਉਸਨੇ ਇਨ੍ਹਾਂ ਤੋਂ ਉੱਚ ਪਾਏ ਦੀ ਕਵਿਤਾ ਲਿਖਵਾਈ ਜਿਸ ਦੀ ਬਦੌਲਤ ਕੁਝ ਦੇਰ ਬੰਗਾਲ ਦੇ ਰਾਜਾ ਲਛਮਣ ਸੈਣ ਦੇ ਰਾਜ ਕਵੀ ਤੇ ਪੰਜ ਰਤਨਾਂ ਵਿਚੋਂ ਉਘੇ ਰਤਨ ਵੀ ਰਹੇ। ਉਮਰ

ਦੇ ਆਖਰੀ ਹਿੱਸੇ ਵਿਚ ਫਿਰ ਆਪਣੇ ਪਿੰਡ ਪਰਤ ਆਏ। ਬਜ਼ੁਰਗੀ ਤੇ ਕਮਜ਼ੋਰੀ ਕਾਰਨ ਗੰਗਾ ਵਿਚ ਇਸ਼ਨਾਨ ਕਰਨ ਜਾਣ ਜੋਗੇ ਨਹੀਂ ਰਹੇ ਪਰ ਹੜ੍ਹ ਆਉਣ ਕਾਰਨ ਗੰਗਾ ਨੇ ਭਗਤ ਦੇ ਪਿਆਰ ਵਿਚ ਅਜਿਹਾ ਉਛਾਲਾ ਖਾਧਾ ਕਿ ਇਨ੍ਹਾਂ ਦੇ ਘਰ ਕੋਲ ਆ ਕੇ ਵਗਣ ਲਗ ਪਈ। ਇਹ ਹੈ ਕੁਦਰਤ ਦਾ ਆਪਣੇ ਭਗਤਾਂ ਨਾਲ ਸਨੇਹ।

ਇੱਕ ਵਾਰੀ ਆਪਣੀ ਇੱਕ ਕਵਿਤਾ ਦੀ ਅੱਧੀ ਪੰਗਤੀ ਲਿਖਣ ਤੋਂ ਅਟਕ ਗਏ ਤਦ ਭਗਵਾਨ ਨੇ ਖੁਦ ਉਹ ਪੰਗਤੀ ਇਨ੍ਹਾਂ ਦੀ ਗੈਰ-ਹਾਜ਼ਰੀ ਵਿਚ ਪੂਰੀ ਕਰ ਦਿੱਤੀ। ਜਦ ਇਹ ਕੌਤਕ ਵੇਖਿਆ ਤਾਂ ਵਧੇਰੇ ਸੁਦ੍ਰਿੜ੍ਹਤਾ ਨਾਲ ਭਗਤੀ ਭਾਵ ਵਿੱਚ ਲੀਨ ਹੋ ਕੇ ਘਰ ਬਾਹਰ ਤੇ ਆਪਣੀ ਇਸਤਰੀ ਪਦਮਾਵਤੀ ਨੂੰ ਤਿਆਗ ਕੇ ਜੰਗਲਾਂ ਵਿਚ ਚਲੇ ਗਏ ਜਿਥੇ ਉਨ੍ਹਾਂ ਨੂੰ 'ਗੀਤ ਗੋਵਿੰਦ' ਸ਼ਬਦ ਦਰਖਤਾਂ ਦੇ ਪੱਤੇ ਪੱਤੇ ਤੇ ਲਿਖਿਆ ਮਿਲਿਆ। ਇਸ ਤਰ੍ਹਾਂ ਭਗਤ ਨੂੰ ਰੱਬੀ ਜੋਤ ਦੇ ਦਰਸ਼ਨ ਹੋਏ। "ਜਿਧਰ ਦੇਖਤਾ ਹੂੰ ਉਧਰ ਤੂ ਹੀ ਤੂ ਹੈ।" ਪਰ ਇਹ ਤਸਵੀਰ ਦਾ ਇੱਕ ਪਾਸਾ ਹੈ। ਇਸ ਦਾ ਦੂਸਰਾ ਰੁਖ ਨਿਮਨ ਪ੍ਰਕਾਰ ਹੈ:

ਭਾਈ ਗੁਰਦਾਸ ਜੀ ਦੀ ਦਸਵੀਂ ਵਾਰ ਦੀ ਦਸਵੀਂ ਪਉੜੀ ਅਨੁਸਾਰ ਜਦ ਅਕਾਲਪੁਰਖ ਨੇ ਜੈ ਦੇਵ ਜੀ ਦੀ ਅਧੂਰੀ ਕਵਿਤਾ ਖੁਦ ਪੂਰੀ ਕੀਤੀ ਤਾਂ ਉਹ ਇਸ ਹੰਕਾਰ ਵਿਚ ਆ ਗਏ ਕਿ ਵਾਹਿਗੁਰੂ ਨੂੰ ਉਨ੍ਹਾਂ ਦੀ ਲਿਖਤ ਇਤਨੀ ਪਸੰਦ ਆਈ ਹੈ ਕਿ ਉਨ੍ਹਾਂ ਨੇ ਆਪ ਇਸ ਕਵਿਤਾ ਨੂੰ ਪੂਰੇ ਕਰਨ ਵਿਚ ਖੁਸ਼ੀ ਮਹਿਸੂਸ ਕੀਤੀ ਹੈ। ਮਨ ਵਿਚ ਇਹ ਅਭਿਮਾਨ ਫੁਰਨ ਦੀ ਹੀ ਢਿੱਲ ਸੀ ਕਿ ਉਨ੍ਹਾਂ ਨੂੰ ਇਹ ਵੇਖ ਕੇ ਬੇਹਦ ਹੈਰਾਨੀ ਪਰੇਸ਼ਾਨੀ ਹੋਈ ਜਦ ਉਨ੍ਹਾਂ ਦਰਖੱਤ ਦੇ ਹਰ ਪੱਤੇ ਉਤੇ 'ਗੀਤ ਗੋਵਿੰਦ' ਪੁਸਤਕ ਲਿਖੀ ਹੋਈ ਵੇਖੀ। ਇਸ ਅਸਚਰਜਤਾ ਨੇ ਉਨ੍ਹਾਂ ਦਾ ਹੰਕਾਰ ਤੋੜਿਆ ਜਿਸ ਤੇ ਉਨ੍ਹਾਂ ਨੇ ਅਕਾਲਪੁਰਖ ਤੋਂ ਬੜੇ ਹੀ ਹਲੀਮੀ ਭਾਵ ਨਾਲ ਮਾਫੀ ਮੰਗੀ ਤੇ ਬੇਨਤੀ ਕੀਤੀ ਕਿ ਉਸ ਦੀ ਨਾਦਾਨੀ ਨੂੰ ਨਜ਼ਰ-ਅੰਦਾਜ਼ ਕਰਨ ਦੀ ਕ੍ਰਿਪਾਲਤਾ ਕੀਤੀ ਜਾਵੇ। ਉਨ੍ਹਾਂ ਨੂੰ ਅਹਿਸਾਸ ਹੋ ਗਿਆ ਕਿ ਰੱਬ ਸਰਬ-ਸ਼ਕਤੀਮਾਨ ਹੈ ਤੇ ਸਭ ਕੁਝ ਕਰ ਸਕਦਾ ਹੈ। ਮਨੁੱਖ ਭਾਵੇਂ ਕਿਤਨਾ ਵੱਡਾ, ਸ਼ਕਤੀਸ਼ਾਲੀ ਤੇ ਨਾਮਵਰ ਕਿਉਂ ਨਾ ਹੋਵੇ ਉਹ ਉਸਦੀ ਹੋਂਦ ਅਗੇ ਬਸ ਪਾਸਕੂ ਵੀ ਨਹੀਂ ਹੈ ਤੇ ਜੋ ਕੁਝ ਵੀ ਉਹ ਹੈ, ਉਸ ਪ੍ਰਭੂ ਦੀ ਮਿਹਰ ਕਰ ਕੇ ਹੀ ਹੈ। ਇਸ ਘਟਨਾ ਉਪਰੰਤ ਉਨ੍ਹਾਂ ਦਾ ਭਗਵਾਨ ਪ੍ਰਤੀ ਸਨੇਹ, ਸ਼ਰਧਾ ਤੇ ਸਤਿਕਾਰ ਅਮੁੱਕ ਤੇ ਅਤੁੱਟ ਹੋ ਗਿਆ। ਗੁਰੂ ਅਰਜਨ ਦੇਵ ਜੀ ਨੇ ਵੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 1192 ਤੇ ਦਰਜ ਆਪਣੇ ਇੱਕ ਸ਼ਬਦ ਵਿਚ ਭਗਤ ਜੈ ਦੇਵ ਜੀ ਦੀ ਇਸ ਅਭਿਮਾਨੀ ਪਰਵਿਰਤੀ ਵੱਲ ਇਸ਼ਾਰਾ ਕਰਦਿਆਂ ਲਿਖਿਆ ਹੈ ਕਿ **"ਜੈ ਦੇਵ ਤਿਆਗਿਓ ਅਹੰਮੇਵ"**। ਸ਼ਬਦ ਦੇ ਪ੍ਰਸੰਗ ਅਨੁਸਾਰ ਇਸ ਦੇ ਅਰਥ ਇਹ ਬਣਦੇ ਹਨ ਕਿ ਜਦ ਜੈ ਦੇਵ ਭਗਤ ਨੇ ਆਪਣੀ ਸਵੈ-ਹੰਗਤਾ ਛੱਡ ਦਿਤੀ ਤਾਂ ਹੀ ਉਸ ਦੀ ਪ੍ਰਭੂ

ਨਾਲ ਰਸਾਈ ਹੋ ਸਕੀ। ਗੁਰੂ ਸਾਹਿਬ ਨੇ ਇਸ ਸ਼ਬਦ ਵਿਚ ਬਹੁਤ ਸਾਰੇ ਭਗਤਾਂ ਤੇ ਪ੍ਰਭੂ ਪਿਆਰਿਆਂ ਦਾ ਵਰਨਣ ਕਰਦਿਆਂ ਫਰਮਾਇਆ ਹੈ ਕਿ ਵੱਖ ਵੱਖ ਭਗਤਾਂ ਨੇ ਅਕਾਲਪੁਰਖ ਨੂੰ ਵੱਖ ਵੱਖ ਢੰਗਾਂ ਨਾਲ ਪ੍ਰਾਪਤ ਕੀਤਾ ਹੈ। ਜੇ ਧੰਨੇ ਭਗਤ ਨੇ ਭੋਲੇਪੰਨ ਵਿਚ ਉਸ ਨੂੰ ਗ੍ਰਹਿਣ ਕੀਤਾ ਹੈ ਤਾਂ ਜੈ ਦੇਵ ਨੇ ਹਉਮੈ ਤਿਆਗ ਕੇ ਉਸ ਨਾਲ ਇਕਮਿਕਤਾ ਹਾਸਲ ਕੀਤੀ ਹੈ। ਕਬੀਰ, ਪ੍ਰਭੂ ਨੂੰ ਇੱਕ ਰੰਗ ਇੱਕ ਚਿੱਤ ਹੋ ਕੇ ਧਿਆਉਂਦਾ ਰਿਹਾ ਤੇ ਉਸ ਨਾਲ ਅਭੇਦ ਹੋ ਗਿਆ। ਅਜਾਮਲ ਪ੍ਰਭੂ ਦਾ ਨਾਂ ਲੈਣ ਨਾਲ, ਬਾਲਮੀਕ ਸੰਗਤ ਦੀ ਸੰਗਤ ਦੁਆਰਾ ਅਤੇ ਵੇਸਵਾ ਗਨਕਾ ਤੋਤੇ ਕੋਲੋਂ ਰਾਮ ਰਾਮ ਦਾ ਨਾਂ ਸੁਣ ਕੇ ਪ੍ਰਭੂ ਤੱਕ ਪਹੁੰਚ ਪ੍ਰਾਪਤ ਕਰ ਗਏ। ਇਸ ਤਰ੍ਹਾਂ ਗੁਰੂ ਸਾਹਿਬ ਉਕਤ ਉਦਾਹਰਣਾਂ ਦੇ ਕੇ ਮਨੁੱਖ ਨੂੰ ਸਮਝਾਉਂਦੇ ਹਨ ਕਿ ਮਨੁੱਖ ਤੂੰ ਵੀ ਹੁਣ ਲਾਹਾ ਖੱਟ ਲੈ ਤੇ '**ਰੇ ਮਨ ਤੂੰ ਭੀ ਭਜੁ ਗੋਬਿੰਦਾ**'। ਜਿਸ ਹੰਕਾਰ ਵਿਚ ਜੈ ਦੇਵ ਗ੍ਰਸਤ ਹੋ ਗਏ ਸੀ ਉਸ ਦੇ ਮਾਰੂ ਪ੍ਰਭਾਵਾਂ ਤੋਂ ਗੁਰੂ ਜੀ ਸਾਨੂੰ ਸੁਚੇਤ ਕਰਦੇ ਹੋਏ ਫੁਰਮਾਉਂਦੇ ਹਨ: ਐ ਹੰਕਾਰ ਤੂੰ ਜਨਮ ਤੇ ਮਰਨ ਦੀ ਜੜ੍ਹ ਏਂ, ਤੂੰ ਮਨੁੱਖ ਦੇ ਆਵਾਗਵਣ ਦਾ ਚੱਕਰ ਬੰਨ੍ਹਣ ਵਿਚ ਬੜੀ ਮਹੱਤਵਪੂਰਨ ਭੂਮਿਕਾ ਨਿਭਾਉਂਦਾ ਏਂ। ਆਪਣੇ ਸੁਭਾ ਦੇ ਤਾਬੇ ਐ ਹਉਮੈ ਤੂੰ ਯਾਰਾਂ, ਮਿੱਤਰਾਂ, ਬੇਲੀਆਂ ਤੇ ਖੈਰ-ਖਾਹਾਂ (ਸ਼ੁਭ ਚਿੰਤਕਾਂ) ਨੂੰ ਤਿਲਾਂਜਲੀ ਦੇ ਕੇ ਦੁਸ਼ਮਣਾਂ ਨਾਲ ਜੱਫੀਆਂ ਪਾਉਂਦੀ ਏਂ ਤੇ ਧੋਖੇ ਭਰੇ ਭਰਮਾਊ ਦ੍ਰਿਸ਼ ਫੈਲਾਉਂਦੀ ਏਂ। ਤੇਰੇ ਮਗਰ ਲਗ ਕੇ ਇਨਸਾਨ ਸੰਦੇਹ ਤੇ ਸ਼ੰਕਿਆਂ ਦੇ ਡਰਾਉਣੇ ਬੀਆਬਾਨਾਂ ਵਿਚ ਭਟਕਦਾ ਫਿਰਦਾ ਹੈ ਤੇ ਦੁਖਦਾਈ ਬੀਮਾਰੀਆਂ ਦਾ ਸ਼ਿਕਾਰ ਹੋ ਜਾਂਦਾ ਹੈ ਜਿਸ ਕਰਕੇ ਮੁਕਤੀ ਅਤੇ ਸਿਹਤ ਦੋਨੋਂ ਹੀ ਨਹੀਂ ਮਿਲਦੀਆਂ। ਭਾਵ ਨਾ ਰਾਮ ਹੀ ਮਿਲਾ ਨਾ ਆਰਾਮ, ਜੀਵਨ ਹੋ ਗਿਆ ਹਰਾਮ।

ਪੰਜਾਬ ਦੇ ਮਹਾਨ ਸੂਫੀ ਦਰਵੇਸ਼ ਬਾਬਾ ਫ਼ਰੀਦ ਜੀ ਦੇ ਸਮਕਾਲੀ ਬਾਬਾ ਜੈ ਦੇਵ ਜੀ ਦੇ ਗੁਰੂ ਗ੍ਰੰਥ ਸਾਹਿਬ ਵਿਚ ਦੋ ਸ਼ਬਦ ਰਾਗੁ ਗੂਜਰੀ ਵਿਚ ਪੰਨਾ 526 ਅਤੇ ਰਾਗੁ ਮਾਰੂ ਪੰਨਾ 1106 ਤੇ ਸ਼ਸ਼ਭੋਤ ਮਿਲਦੇ ਹਨ। ਭਗਤ ਜੀ ਦੇ ਇਹ ਦੋਵੇਂ ਸ਼ਬਦ ਗੁਰੂ ਨਾਨਕ ਦੇਵ ਜੀ ਨੇ 1508-1515 ਈ ਦੌਰਾਨ ਆਪਣੀ ਉਦਾਸੀ ਸਮੇਂ ਭਗਤ ਜੀ ਦੇ ਨਗਰ ਵਿਚ ਜਾ ਕੇ ਇਕਤਰ ਕੀਤੇ, ਜਿਨ੍ਹਾਂ ਨੂੰ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤਾ ਹੈ।

**ਬੰਗਾਲ ਦੀ ਧਰਤੀ ਦੇ ਜੰਮਪਲ, ਸੰਸਕ੍ਰਿਤ ਤੇ ਪਰਾਕਿਰਤ ਦੇ ਇਸ ਪੂਰਨ ਪੰਡਿਤ ਦਾ ਗੁਰੂ ਗ੍ਰੰਥ ਸਾਹਿਬ ਵਿਚ ਆਦਰ ਯੋਗ ਸਥਾਨ ਪਾਉਣਾ ਸਾਬਤ ਕਰਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਕਿਸੇ ਇੱਕ ਜ਼ਾਤ, ਫਿਰਕੇ, ਇਕ ਇਲਾਕੇ ਦੇ ਲੋਕਾਂ ਦੇ ਨਹੀਂ ਸਗੋਂ ਸਾਰੀ ਮਨੁੱਖਤਾ ਦੇ ਉਪਦੇਸ਼ ਦਾਤਾ ਹਨ।** ਭਗਤ ਜੀ ਦੇ ਰਾਗੁ ਗੂਜਰੀ ਵਾਲੇ ਸ਼ਬਦ "**ਪਰਮਾਦਿ ਪੁਰਖ ਮਨੋਪਿਮੰ ਸਤਿ ਆਦਿ ਭਾਵ ਰਤੰ**" ਦਾ ਸਾਰੰਸ਼ ਇਹ ਹੈ ਕਿ ਸੱਚਾ ਅਕਾਲਪੁਰਖ ਸਭ ਥਾਈਂ ਵਿਆਪਕ ਹੈ। ਜੋ ਮਨੁੱਖ ਉਸ ਦਾ ਸਿਮਰਨ

ਕਰਦਾ ਹੈ ਉਸ ਨੂੰ ਆਵਾਗਵਨ, ਬੁਢਾਪੇ, ਬੀਮਾਰੀ ਤੇ ਰੋਗ ਸੰਤਾਪ ਦਾ ਡਰ ਨਹੀਂ ਰਹਿੰਦਾ। ਉਸਦਾ ਹਿਰਦਾ ਸ਼ੁੱਧ, ਬਚਨ ਪਵਿੱਤਰ ਤੇ ਕਰਮ ਨਿਰਮਲ ਹੋ ਜਾਂਦੇ ਹਨ। ਜੇ ਮੌਤ ਦੇ ਜਮਦੂਤ ਨੂੰ ਜਿੱਤਣਾ ਹੈ ਤਾਂ ਅਕਾਲਪੁਰਖ ਦੀ ਸ਼ਰਣ ਪੈਣਾ ਜ਼ਰੂਰੀ ਹੈ। ਅਕਾਲਪੁਰਖ ਦੀ ਬਖ਼ਸ਼ਿਸ਼ ਸਦਾ ਵਿਆਪੀ ਹੈ ਤੇ ਤਿੰਨਾਂ ਕਾਲਾਂ ਵਿਚ ਨਿਰੰਤਰ ਵਰਤ ਰਹੀ ਹੈ। ਲੋੜ ਕੇਵਲ ਮਨ ਵਿਚੋਂ ਵਿਤਕਰੇ ਤੇ ਤਫਰਕੇ ਵਾਲੇ ਵਿਹਾਰ ਨੂੰ ਖਤਮ ਕਰਨ ਦੀ ਹੈ ਜੋ ਵਾਹਿਗੁਰੂ ਦੇ ਨਾਮ ਦੀ ਸਿਫਤ-ਸਲਾਹ ਕਰਨ ਨਾਲ ਹੀ ਖਤਮ ਹੁੰਦੀ ਹੈ। ਇਸ ਲਈ ਐ ਮਨੁੱਖ, ਪ੍ਰਭੂ ਪ੍ਰਾਪਤੀ ਦੇ ਲਕਸ਼ ਨੂੰ ਪੂਰਾ ਕਰਨ ਵਿਚ ਲਾਲਚ, ਕਾਮ, ਕਰੋਧ ਨੂੰ ਤਿਆਗ ਤੇ ਉਸ ਮਿਹਰਬਾਨ ਪ੍ਰਭੂ ਦੀ ਸ਼ਰਨ ਪੈ ਜਾ। ਗੁਰੂ ਨਾਨਕ ਦੇਵ ਜੀ ਨੇ ਵੀ ਇਸੇ ਸ਼ਬਦ ਦੇ ਵਿਚਾਰਾਂ ਨੂੰ ਇਹੋ ਜਿਹੇ ਹੀ ਆਪਣੇ ਇਕ ਸ਼ਬਦ ਵਿਚ ਅੰਕਿਤ ਕੀਤਾ ਹੈ ਜਿਸ ਦੀ ਪਹਿਲੀ ਪੰਗਤੀ ਹੈ, **"ਭਗਤਿ ਪ੍ਰੇਮ ਆਰਾਧਿਤੰ ਸਚੁ ਪਿਆਸ ਪਰਮ ਹਿਤੰ।"** ਰਾਗੁ ਮਾਰੂ ਵਿਚ ਲਿਖੇ ਆਪਣੇ ਸ਼ਬਦ **"ਚੰਦਸਤ ਭੇਦਿਆ ਨਾਦਸਤ ਪੂਰਿਆ ਸੂਰਸਤ ਖੋੜਸਾਦਤੁ ਕੀਆ"** (ਪੰਨਾ-1106) ਵਿਚ ਅਕਾਲਪੁਰਖ ਪ੍ਰਤੀ ਅਗਾਧ ਸ਼ਰਧਾ ਰੱਖਦੇ ਹੋਏ ਭਗਤ ਜੈ ਦੇਵ ਜੀ ਕਹਿੰਦੇ ਹਨ ਕਿ ਇਕ ਸਵਾਸ ਦੇ ਅੰਦਰ ਬਾਹਰ ਆਉਣ ਜਾਣ ਵਿਚ ਮੈਂ 16 ਵਾਰੀ ਅਕਾਲਪੁਰਖ ਦਾ ਨਾਮ ਲੈਂਦਾ ਹਾਂ, ਭਾਵ ਇਹ ਹੈ ਕਿ ਸਵਾਸ ਦਾ ਵੀ ਕੋਈ ਖਿਣ ਉਸ ਦੀ ਉਸਤਤਿ ਤੋਂ ਬਿਨਾਂ ਨਹੀਂ ਜਾਣ ਦਿੰਦਾ ਤੇ ਨੇਕੀ ਦੇ ਮੁੱਢ ਪਰਾਪੂਰਬਲੇ ਪ੍ਰਭੂ ਦੇ ਸਿਮਰਨ ਵਿਚ ਲੀਨ ਰਹਿੰਦਾ ਹਾਂ ਜਿਸ ਕਰਕੇ ਮੇਰੇ ਅਤੇ ਉਸ ਵਿਚ ਮੇਰ ਤੇਰ ਦੀ ਵਿਥ ਦੂਰ ਹੋ ਗਈ ਹੈ ਤੇ ਮੈਂ ਜਲ ਦੀ ਭਾਂਤੀ ਉਸ ਦੀ ਹਸਤੀ ਵਿਚ ਲੀਨ ਹੋ ਗਿਆ ਹਾਂ ਤੇ ਉਸਦੀ ਪ੍ਰੀਤ ਵਿਚ ਸਮਾ ਕੇ ਵਾਸ਼ਨਾ-ਰਹਿਤ ਹੋ ਗਿਆ ਹਾਂ ਅਤੇ ਇਸ ਤਰ੍ਹਾਂ ਮੈਂ ਨਿਰਲੇਪ ਪ੍ਰੀਤਮ ਨੂੰ ਪਾ ਲਿਆ ਹੈ। ਪ੍ਰਭੂ ਪ੍ਰਾਪਤੀ ਲਈ ਉਹ ਆਪਣੇ ਜੀਵਨ ਦੀ ਕਿਤਨੀ ਮਹਤਵਪੂਰਨ ਘਟਨਾ ਅਤੇ ਤਜਰਬਾ ਸਾਡੇ ਨਾਲ ਸਾਂਝਾ ਕਰ ਕੇ ਸਾਨੂੰ ਪਰੇਰਨਾ ਦੇਂਦੇ ਹਨ ਕਿ ਅਸੀਂ ਵੀ ਅਕਾਲਪੁਰਖ ਦੇ ਸਿਮਰਨ ਨੂੰ ਜੀਵਨ ਦਾ ਅਨਿਖੜਵਾਂ ਅੰਗ ਬਣਾਈਏ ਤਾਂ ਜੋ ਜ਼ਿੰਦਗੀ ਦੇ ਮਨੋਰਥ ਦੀ ਪ੍ਰਾਪਤੀ ਹੋ ਸਕੇ।

ਭਾਵੇਂ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਜੈ ਦੇਵ ਜੀ ਦੇ ਕੇਵਲ ਦੋ ਹੀ ਸ਼ਬਦ ਦਰਜ ਹਨ ਪਰ ਗੀਤ ਗੋਵਿੰਦੇ, ਰਸਨ ਰਾਘਵ ਤੇ ਚੰਦਰ ਲੋਕ ਨਾਮੀ ਪੁਸਤਕਾਂ ਵਿਚ ਇਨ੍ਹਾਂ ਦੀ ਹੋਰ ਕਾਫੀ ਰਚਨਾ ਗੀਤਾਂ ਤੇ ਭਜਨਾਂ ਦੇ ਰੂਪ ਵਿਚ ਉਪਲਪਧ ਹੈ ਜੋ ਬੰਗਾਲ, ਉੜੀਸਾ ਤੇ ਆਂਧਰਾ ਦੇ ਇਲਾਕਿਆਂ ਦੇ ਵਸਨੀਕਾਂ ਵਲੋਂ ਬੜੇ ਪਿਆਰ ਤੇ ਸਤਿਕਾਰ ਨਾਲ ਗਾਈ ਜਾਂਦੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਦਰਜ ਇਨ੍ਹਾਂ ਦੇ ਦੋ ਸ਼ਬਦਾਂ ਨੇ ਇਨ੍ਹਾਂ ਨੂੰ ਸ਼ਬਦ-ਗੁਰੂ ਵਿਚ ਅਭੇਦ ਕਰ ਕੇ ਅਮਰ ਕਰ ਦਿਤਾ ਹੈ ਭਾਵੇਂ ਕਿ ਇਨ੍ਹਾਂ ਨੇ ਸਰੀਰ ਰੂਪੀ ਚੋਲਾ 1273 ਈ: ਵਿਚ ਛੱਡ ਦਿਤਾ।

**ਸੰਤ ਅਨੰਤ ਨ ਭੇਦ ਗਣਾਵੈ** —ਭਾਈ ਗੁਰਦਾਸ ਜੀ

"ਭਈ ਪਰਾਪਤਿ ਮਾਨੁਖ ਦੇਹੁਰੀਆ
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ"—ਮਹਲਾ-5

# ਭਗਤ ਤ੍ਰਿਲੋਚਨ ਜੀ

(1267-1335 ਈ:)

ਬਾਬਾ ਫ਼ਰੀਦ ਸ਼ਕਰ ਗੰਜ ਜੀ ਨੇ 1266 ਈ: ਵਿਚ ਅਕਾਲ ਚਲਾਣਾ ਕੀਤਾ ਤੇ ਉਨ੍ਹਾਂ ਦੀ ਮੌਤ ਤੋਂ ਅਗਲੇ ਸਾਲ ਮਹਾਂਰਾਸ਼ਟਰ ਦੀ ਧਰਤੀ ਤੇ ਵਾਹਿਗੁਰੂ ਦੇ ਨਾਂ ਦੇ ਇਕ ਹੋਰ ਉਪਾਸ਼ਕ ਨੇ ਅਵਤਾਰ ਧਾਰਿਆ ਜਿਨ੍ਹਾਂ ਦੀ ਬਾਣੀ ਵਿਚ ਵੰਨ ਸੁਵੰਨੀਆਂ ਵੰਨਗੀਆਂ ਦੁਆਰਾ ਦਿੱਤੀ ਅਧਿਆਤਮਿਕ ਅਗਵਾਈ ਮੌਜੂਦ ਹੋਣ ਕਾਰਨ ਇਸ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਦੇ ਸਮੇਂ ਬੜੇ ਆਦਰ ਨਾਲ਼ ਜੁਗੋ ਜੁਗ ਅਟੱਲ ਸ਼ਬਦ-ਗੁਰੂ ਦਾ ਅੰਗ ਬਣਾਇਆ। ਭਗਤ ਤ੍ਰਿਲੋਚਨ ਜੀ ਦਾ ਜਨਮ ਮਹਾਂਰਾਸ਼ਟਰ ਪ੍ਰਾਂਤ ਦੇ ਨਗਰ ਸ਼ੋਲਾਪੁਰ ਦੇ ਨਜ਼ਦੀਕ ਪਿੰਡ ਬਾਰਸੀ ਵਿਚ ਹੋਇਆ ਪਰ ਕੁਝ ਇਕ ਵਿਦਵਾਨਾਂ ਦਾ ਇਹ ਵੀ ਵਿਚਾਰ ਹੈ ਕਿ ਇਹ ਉੱਤਰ ਪ੍ਰਦੇਸ਼ ਦੇ ਜੰਮਪਲ ਸਨ ਪਰ ਇਨ੍ਹਾਂ ਦੀ ਰਿਹਾਇਸ਼ ਕਾਫੀ ਚਿਰ ਮਹਾਂਰਾਸ਼ਟਰ ਵਿਚ ਹੋਣ ਕਾਰਨ ਇਨ੍ਹਾਂ ਤੇ ਮਰਾਠੀ ਭਾਸ਼ਾ ਦੀ ਰੰਗਤ ਚੜ੍ਹ ਗਈ ਸੀ। ਭਗਤ ਤ੍ਰਿਲੋਚਨ ਜੀ ਭਗਤ ਨਾਮ ਦੇਵ ਜੀ ਦੇ ਸਮਕਾਲੀ ਤੇ ਗੂਹੜੇ ਮਿੱਤਰ ਸਨ ਜਿਨ੍ਹਾਂ ਦਾ ਜੀਵਨ ਕਾਲ 1270 ਤੋਂ 1330 ਈ: ਹੈ। ਭਗਤ ਤ੍ਰਿਲੋਚਨ ਜੀ ਆਮ ਕਰ ਕੇ ਇਹੀ ਵੇਖਦੇ ਕਿ ਜਦ ਵੀ ਉਹ ਆਪਣੇ ਮਿਤਰ ਨਾਮ ਦੇਵ ਜੀ ਨੂੰ ਮਿਲਣ ਜਾਂਦੇ ਤਾਂ ਉਹ ਕਿਸੇ ਨਾ ਕਿਸੇ ਕਾਰ-ਵਿਹਾਰ ਵਿਚ ਹੀ ਰੁਝੇ ਹੁੰਦੇ। ਇਸ ਤੇ ਇਕ ਦਿਨ ਤਿਰਲੋਚਨ ਜੀ ਨੇ ਨਾਮਦੇਵ ਜੀ ਨੂੰ ਕਹਿ ਹੀ ਦਿੱਤਾ ਕਿ ਤੁਸੀਂ ਤਾਂ ਸਾਰਾ ਵਕਤ ਦੁਨਿਆਵੀ ਧੰਦਿਆਂ ਵਿਚ ਹੀ ਮਸਰੂਫ ਰਹਿੰਦੇ ਹੋ ਨਾਮ ਕਦ ਜਪਦੇ ਹੋ? ਤਾਂ ਨਾਮਦੇਵ ਜੀ ਨੇ ਬੜੇ ਸੁਹਣੇ ਢੰਗ ਨਾਲ ਮਿੱਤਰ ਦਾ ਸ਼ੰਕਾ ਮਿਟਾਉਂਦਿਆਂ ਕਿਹਾ ਕਿ ਮੇਰੇ ਹੱਥ ਬੇਸ਼ਕ ਕਾਰ ਵੱਲ ਰਹਿੰਦੇ ਹਨ ਪਰ ਚਿਤ ਕਰਤਾਰ ਨਾਲ ਹੀ ਜੁੜਿਆ ਹੈ ਅਤੇ ਗ੍ਰਹਿਸਤੀ ਲਈ ਰੱਬ ਦੀ ਉਪਾਸ਼ਨਾ ਕਰਨ ਦਾ ਇਹ ਸਭ ਤੋਂ ਉੱਤਮ ਤਰੀਕਾ ਹੈ। ਤ੍ਰਿਲੋਚਨ ਜੀ ਉੱਤਰ ਸੁਣ ਕੇ ਬਹੁਤ ਪ੍ਰਸੰਨ ਹੋਏ। ਭਾਈ ਗੁਰਦਾਸ ਜੀ ਦੀ ਦਸਵੀਂ ਵਾਰ ਦੀ 12ਵੀਂ ਪਉੜੀ ਅਨੁਸਾਰ ਨਾਮ ਦੇਵ ਜੀ ਨੇ ਹੀ ਇਨ੍ਹਾਂ ਦੀ ਰਸਾਈ ਆਪਣੇ ਗੁਰੂ ਰਾਹੀਂ ਪ੍ਰਭੂ ਤੱਕ ਕਰਵਾਈ। ਗੁਰੂ ਅਰਜਨ ਦੇਵ ਜੀ ਵੀ ਇਸ ਬਾਰੇ ਫਰਮਾਉਂਦੇ ਹਨ: **"ਤ੍ਰਿਲੋਚਨ ਗੁਰ ਮਿਲਿ ਭਈ ਸਿਧਿ"** ਭਾਵ ਗੁਰੂ ਦੇ ਮਿਲਾਪ ਸਦਕਾ ਹੀ ਤ੍ਰਿਲੋਚਨ ਜੀ ਨੂੰ ਪੂਰਨਤਾ ਪ੍ਰਾਪਤ ਹੋਈ। ਗੁਰੂ ਗ੍ਰੰਥ ਸਾਹਿਬ ਵਿਚ

ਇਨ੍ਹਾਂ ਦੇ ਜਿਹੜੇ 4 ਸ਼ਬਦ ਮਿਲਦੇ ਹਨ ਉਨ੍ਹਾਂ ਵਿਚ ਇਨ੍ਹਾਂ ਨੇ ਬਾਹਰਲੇ ਫੋਕਟ ਕਰਮਾਂ, ਵਹਿਮਾਂ ਭਰਮਾਂ ਤੇ ਝੂਠੇ ਤਿਆਗ ਦਾ ਭਰਵਾਂ ਖੰਡਨ ਕਰਕੇ ਇਹ ਸਪੱਸ਼ਟ ਕੀਤਾ ਹੈ ਕਿ ਅਜਿਹਾ ਕਰਨਾ ਪਾਣੀ ਰਿੜਕਣ ਦੇ ਸਮਾਨ ਹੈ ਇਸ ਲਈ ਉਨ੍ਹਾਂ ਨੇ ਪ੍ਰਭੂ ਦੀ ਹਸਤੀ ਪਛਾਨਣ ਤੇ ਜ਼ੋਰ ਦਿਤਾ। ਅੰਦਰ ਮੈਲਾਂ, ਵਿਕਾਰਾਂ ਅਤੇ ਹੰਕਾਰਾਂ ਨਾਲ ਭਰਿਆ ਪਿਆ ਹੈ, ਮਨ ਅਸ਼ਾਂਤ ਹੈ ਤੇ ਆਤਮਾ ਮਲੀਨ ਪਰ ਬਾਹਰ ਦਿਖਾਵੇ ਵਜੋਂ ਉਦਾਸੀਆਂ ਦਾ ਭੇਖ ਧਾਰਨ ਕਰਨ ਵਾਲੇ ਮਨੁੱਖ, ਭਗਤ ਤ੍ਰਿਲੋਚਨ ਜੀ ਦੀਆਂ ਨਜ਼ਰਾਂ ਵਿਚ ਭਟਕ ਗਏ ਮਨੁੱਖ ਹਨ ਜਿਨ੍ਹਾਂ ਦਾ ਰੱਬ ਨਾਲ ਦੂਰ ਦਾ ਵੀ ਵਾਸਤਾ ਨਹੀਂ ਸਗੋਂ ਉਹ ਆਪਣੇ ਆਪ ਅਤੇ ਲੋਕਾਂ ਨੂੰ ਧੋਖਾ ਦੇ ਰਹੇ ਹਨ। ਇਸ ਆਸ਼ੇ ਦਾ ਇੱਕ ਸ਼ਬਦ:

**ਅੰਤਰ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ॥**

**ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨਾ ਕਾਹੇ ਭਇਆ ਸੰਨਿਆਸੀ**

**ਭਰਮੇ ਭੂਲੀ ਰੇ ਜੈ ਚੰਦਾ ਨਹੀ ਨਹੀ ਚੀਨਿਆ ਪਰਮਾਨੰਦਾ**– ਗੂਜਰੀ ਰਾਗ ਵਿਚ ਪੰਨਾ 525–26 ਤੇ ਅੰਕਿਤ ਹੈ।

ਇਸ ਤਰ੍ਹਾਂ ਦੀਆਂ ਖਰੀਆਂ ਗੱਲਾਂ ਕਹਿਣਾ ਉਸ ਸਮੇਂ ਦੇ ਸਮਾਜਿਕ ਤੇ ਧਾਰਮਿਕ ਢਾਂਚੇ ਉਤੇ ਬੜੇ ਕਰਾਰੇ ਵਾਰ ਸਨ ਜਿਹੜੇ ਕੋਈ ਜੁਅੱਰਤ ਵਾਲਾ ਸੰਤ ਫਕੀਰ ਹੀ ਕਰਨ ਦਾ ਹੀਆ ਕਰ ਸਕਦਾ ਸੀ ਤੇ ਇਸ ਪੱਖੋਂ ਭਗਤ ਤ੍ਰਿਲੋਚਨ ਜੀ ਨੇ ਕਮਾਲ ਦਾ ਹੀਆ ਕੀਤਾ। ਧਨਾਸਰੀ ਰਾਗ ਵਿਚ ਉਚਾਰੇ ਆਪਣੇ ਸ਼ਬਦ **"ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ"** ਵਿਚ ਆਪਣੀ ਸੁਪਤਨੀ ਨੂੰ ਸੰਬੋਧਨ ਕਰਕੇ ਸਰਬ ਸਾਂਝਾ ਉਪਦੇਸ਼ ਦੇਂਦੇ ਹਨ ਕਿ **ਨਰਾਇਣ ਹਰੀ ਕੁਝ ਵੀ ਮਾੜਾ ਨਹੀਂ ਕਰਦਾ ਸਗੋਂ ਅਸੀਂ ਆਪ ਹੀ ਮਾੜੇ ਹੁੰਦੇ ਹਾਂ ਇਸ ਲਈ ਵਾਹਿਗੁਰੂ ਨੂੰ ਦੋਸ਼ ਦੇਣਾ ਉਚਿਤ ਨਹੀਂ ਕਿਉਂਕਿ ਦੁੱਖ ਤਾਂ ਸਾਡੇ ਆਪਣੇ ਕਰਮਾਂ ਦੀ ਉਪਜ ਹਨ।** ਮਿਸਾਲ ਦੇ ਤੌਰ ਤੇ ਭਾਵੇਂ ਚੰਦਰਮਾ ਸ਼ਿਵ ਜੀ ਦੇ ਮੱਥੇ ਤੇ ਵਸਦਾ ਹੈ ਤੇ ਰੋਜ਼ ਗੰਗਾ ਦਾ ਇਸ਼ਨਾਨ ਕਰਦਾ ਹੈ ਜੋ ਸ਼ਿਵ ਜੀ ਦੀਆਂ ਜਟਾਂ ਵਿਚੋਂ ਨਿਕਲਦੀ ਹੈ, ਫਿਰ ਵੀ ਕਰਮਾਂ ਕਰਕੇ ਉਸ ਤੇ ਲੱਗਾ ਦਾਗ਼ ਸਾਫ ਨਹੀਂ ਹੋਇਆ। ਭਾਵੇਂ ਅਨੇਕ ਪਾਪਾਂ ਦੇ ਨਾਸ਼ ਕਰਨ ਵਾਲੇ ਤਰਲੋਕੀ ਦੇ ਮਾਲਿਕ ਸ਼ਿਵ ਜੀ ਵੱਖ ਵੱਖ ਤੀਰਥਾਂ ਤੇ ਭਉਂਦੇ ਫਿਰੇ ਪਰ ਬ੍ਰਹਮਾ ਦੇ ਸਿਰ ਵੱਢਣ ਦੇ ਪਾਪ ਤੋਂ ਨਜਾਤ ਨਾ ਪਾ ਸਕੇ। ਭਾਵੇਂ ਸਭ ਨਦੀਆਂ ਦਾ ਸਵਾਮੀ ਸਾਗਰ ਹੈ ਪਰ ਕਰਮਾਂ ਕਰਕੇ ਉਸ ਦਾ ਖਾਰਾਪੰਨ ਨਹੀਂ ਜਾਂਦਾ। ਇਹੋ ਜਿਹੀਆਂ ਉਦਾਹਰਣਾਂ ਦੇ ਕੇ ਉਹ ਆਪਣੀ ਪਤਨੀ ਨੂੰ ਸਮਝਾਉਂਦੇ ਹਨ ਕਿ ਕਰਮਾਂ ਦਾ ਫਲ ਭੋਗਣਾ ਹੀ ਪੈਂਦਾ ਹੈ। ਇਕੋ ਇੱਕ ਰਾਹ ਇਹੀ ਹੈ ਕਿ ਅਕਾਲਪੁਰਖ ਦਾ ਸੱਚੇ ਦਿਲੋਂ ਨਾਮ ਜਪਿਆ ਜਾਵੇ ਤਾਂ ਹੀ ਛੁਟਕਾਰਾ ਸੰਭਵ ਹੈ ਕਿਉਂਕਿ ਕਰਮਾਂ ਦੇ ਪਾਪਾਂ ਨੂੰ ਧੋਣ ਦੀ ਸਮਰਥਾ ਕੇਵਲ ਪ੍ਰਭੂ ਬਖ਼ਸ਼ਿਸ਼ ਤੇ ਉਸ ਦੇ ਨਾਮ ਸਿਮਰਨ ਵਿਚ ਹੀ ਮੌਜੂਦ ਹੈ। ਗੂਜਰੀ ਰਾਗ ਦੇ ਹੀ ਇੱਕ ਹੋਰ ਸ਼ਬਦ:

**"ਅੰਤਿ ਕਾਲ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ**
**ਸਰਪ ਜੋਨਿ ਵਲਿ ਵਲਿ ਅਉਤਰੈ"** (ਪੰਨਾ-526) ਵਿਚ ਮਾਇਆ ਧਾਰੀ ਇਨਸਾਨ ਨੂੰ ਸੋਝੀ ਦੇਂਦਿਆਂ ਕਹਿੰਦੇ ਹਨ: "ਸਾਰੀ ਉਮਰ ਧਨ, ਇਸਤਰੀ, ਪੁੱਤਰ ਤੇ ਮਹਿਲ ਮਾੜੀਆਂ ਦੇ ਧੰਦਿਆਂ ਵਿਚ ਹੀ ਖੱਚਤ ਨਾ ਰਹਿ ਤਾਂ ਕਿ ਅਜਿਹਾ ਨਾ ਹੋਵੇ ਕਿ ਮਰਨ ਵੇਲੇ ਵੀ ਸੁਰਤ ਇਨ੍ਹਾਂ ਵਿਚ ਹੀ ਟਿੱਕੀ ਰਹੇ। ਗ੍ਰਹਿਸਤੀ ਜੀਵਨ ਦੇ ਕਰੱਤਵ ਇਸ ਢੰਗ ਨਾਲ ਨਿਭਾ ਕਿ ਕਿਰਤ ਕਰਮ ਕਰਦਿਆਂ **'ਗੋਬਿੰਦ ਨਾਮੁ ਮਤਿ ਬੀਸਰੈ'** ਤਾਂ ਜੋ ਅੰਤ ਕਾਲ ਸਮੇਂ ਮਨ ਦੁਨਿਆਵੀ ਪਦਾਰਥਾਂ ਵਿਚ ਭਟਕਣ ਦੀ ਥਾਂ ਅਕਾਲਪੁਰਖ ਵੱਲ ਆਕਰਸ਼ਿਤ ਹੁੰਦਾ ਹੋਇਆ ਉਸ ਵਿਚ ਟਿਕਿਆ ਹੋਵੇ ਜਿਸ ਕਰਕੇ ਤੇਰਾ ਸੰਸਾਰਕ ਆਵਾਗਵਣ ਮੁੱਕ ਸਕੇ। ਭਗਤ ਜੀ ਦੇ ਉਕਤ ਸਾਰੇ ਸ਼ਬਦ ਦਾ ਸਾਰੰਸ਼ ਇਹੀ ਹੈ ਕਿ ਮਨੁੱਖ ਨੂੰ ਇਨ੍ਹਾਂ ਡਰਾਉਣੀਆਂ ਜੂਨਾਂ ਦੀ ਸੋਝੀ ਕਰਵਾ ਕੇ ਅਕਾਲਪੁਰਖ ਦੇ ਸੁੱਚੇ ਨਾਮ ਦੀ ਅਰਾਧਨਾ ਵਲ ਪ੍ਰੇਰਿਆ ਜਾਵੇ ਅਤੇ ਉਸ ਦੀਆਂ ਮਾਇਆ ਪਰਾਪਤੀ ਲਈ ਖਚਤ ਹੋ ਰਹੀਆਂ ਰੁਚੀਆਂ ਨੂੰ ਨਾਮ ਸਿਮਰਨ ਵਲ ਮੋੜ ਕੇ ਮਨੁੱਖ ਨੂੰ ਉਸ ਦਾ ਅਸਲ ਲਕਸ਼ ਯਾਦ ਕਰਵਾਇਆ ਜਾਵੇ।

ਗੁਰੂ ਅਰਜਨ ਦੇਵ ਜੀ ਨੇ ਵੀ ਮੋਹ ਮਾਇਆ ਦੇ ਘਿਨਾਉਣੇ ਲੱਛਣ ਦੱਸਦਿਆਂ ਹੋਇਆਂ ਮਨੁੱਖ ਨੂੰ ਤਾਕੀਦ ਕੀਤੀ ਕਿ ਪ੍ਰਭੂ ਪ੍ਰਾਪਤੀ ਦੇ ਟੀਚੇ ਨੂੰ ਹਾਸਿਲ ਕਰਨ ਵਾਲੇ ਇੱਛਾਵਾਨਾਂ ਅਤੇ ਉਚੇ ਸੁੱਚੇ ਇਖਲਾਕ ਦੀ ਸੰਗਤ ਵਿਚ ਜੀਣ ਵਾਲੇ ਮਨੁੱਖਾਂ ਨੂੰ ਮੋਹ ਮਾਇਆ ਤੋਂ ਅਲਿਪਤ ਰਹਿਣਾ ਚਾਹੀਦਾ ਹੈ। ਉਹ ਮੋਹ ਦੇ ਲੱਛਣ ਪ੍ਰਗਟਾਉਂਦੇ ਹੋਏ ਫਰਮਾਉਂਦੇ ਹਨ : "ਐ ਸੰਸਾਰੀ ਮੋਹ, ਲੜਾਈ ਦੇ ਮੈਦਾਨ ਵਿਚ ਤੂੰ ਇਕ ਨਾ ਜਿਤਿਆ ਜਾ ਸਕਣ ਵਾਲਾ ਸੂਰਬੀਰ ਯੋਧਾ ਏਂ। ਤੂੰ ਤਾਂ ਪਰਮ ਬਲਵਾਨਾਂ ਨੂੰ ਵੀ ਬੁਰੀ ਤਰ੍ਹਾਂ ਕੁਚਲ ਕੇ ਸਾਹ ਲੈਂਦਾ ਏਂ। ਤੇਰੇ ਅੰਦਰ ਅਜਿਹੀ ਭਰਮਾਊ ਕਸ਼ਸ਼ ਹੈ ਕਿ ਬਰਹਮੰਡੀ ਹਰਕਾਰਿਆਂ, ਸਵਰਗੀ ਗਵੱਈਆਂ, ਪ੍ਰਤਿਸ਼ਠਾਵਾਨ ਦੇਵਤਿਆਂ, ਜੀਵ ਜੰਤੂਆਂ, ਡੰਗਰ ਢੋਰਾਂ ਤੇ ਪਸ਼ੂ ਪੰਛੀਆਂ ਨੂੰ ਵੀ ਮੋਹਿਤ ਕਰਕੇ ਬੇਵੱਸ ਕਰ ਦੇਂਦਾ ਏਂ। ਇਸ ਲਈ ਤੇਰੇ ਜਾਲ ਵਿਚ ਫਸੇ ਨੂੰ ਮੁਕਤੀ ਦਾ ਕੋਈ ਰਾਹ ਨਜ਼ਰ ਨਹੀਂ ਆਉਂਦਾ।"

ਗਿਆਨੀ ਗਿਆਨ ਸਿੰਘ ਕਰਤਾ ਤਵਾਰੀਖ ਗੁਰੂ ਖ਼ਾਲਸਾ ਭਾਗ ਪਹਿਲੇ ਦੇ ਪੰਨਾ-104 ਤੇ ਲਿਖਦੇ ਹਨ ਕਿ ਗੁਰੂ ਨਾਨਕ ਦੇਵ ਜੀ ਜਦ ਕਾਂਸ਼ੀ ਪਧਾਰੇ ਸਨ ਤਾਂ ਉਥੇ ਉਨ੍ਹਾਂ ਦੀ ਮੁਲਾਕਾਤ ਭਗਤ ਨਾਮਦੇਵ, ਰਵਿਦਾਸ, ਤ੍ਰਿਲੋਚਨ, ਪਰਸਾ, ਹਾਂਸੋ ਤੇ ਧਰਮ ਦਾਸ ਨਾਲ ਹੋਈ ਜੋ ਉਨ੍ਹਾਂ ਨੂੰ ਇਥੇ ਵਿਸ਼ੇਸ਼ ਤੌਰ ਤੇ ਮਿਲਣ ਆਏ ਸਨ ਅਤੇ ਮਿਲ ਕੇ ਬੜੇ ਪਰਸੰਨ ਹੋਏ। ਇਹ ਤੱਥ ਇਸ ਲਈ ਦਰੁਸਤ ਨਹੀਂ ਜਾਪਦਾ ਕਿਉਂਕਿ ਭਗਤ ਤ੍ਰਿਲੋਚਨ ਜੀ 1335 ਈ: ਨੂੰ ਅਤੇ ਭਗਤ ਨਾਮ ਦੇਵ ਜੀ 1350 ਈ: ਨੂੰ ਇਸ ਸੰਸਾਰ ਤੋਂ ਚਲੇ ਗਏ ਜਦ ਕਿ ਗੁਰੂ ਨਾਨਕ ਦੇਵ ਜੀ ਨੇ 1469 ਈ: ਨੂੰ ਪਰਕਾਸ਼ ਧਾਰਿਆ।

ਸੰਖਿਪਤ ਰੂਪ ਵਿਚ ਇਹੀ ਕਿਹਾ ਜਾ ਸਕਦਾ ਹੈ ਕਿ ਭਗਤ ਤਿਰਲੋਚਨ ਜੀ ਨੇ ਬਹੁਤ ਹੀ ਸੁਚੱਜੇ ਢੰਗ ਨਾਲ ਇਤਿਹਾਸਕ ਤੇ ਮਿਥਿਹਾਸਕ ਪਰਮਾਣਾਂ ਨੂੰ ਆਧਾਰ ਬਣਾ ਕੇ ਮਨੁੱਖ ਮਾਤਰ ਨੂੰ ਕਰਮ ਕਾਂਡ ਰੂਪੀ ਪਾਣੀ ਰਿੜਕਣ ਦੀ ਥਾਂ ਮਨ ਦੀ ਮੈਲ ਸਾਫ ਕਰ ਕੇ ਨਾਮ ਜਪਣ ਦੀ ਮਹਤਤਾ ਦਰਸਾਈ ਹੈ ਅਤੇ ਉਸਨੂੰ ਮਾਇਆ ਵਿਚ ਬਹੁਤਾ ਲੀਨ ਹੋਣ ਤੋਂ ਵਰਜਿਆ ਹੈ।

ਅਵਰਿ ਕਾਜ ਤੇਰੈ ਕਿਤੈ ਨ ਕਾਮ
ਮਿਲੁ ਸਾਧਸੰਗਤਿ ਭਜੁ ਕੇਵਲ ਨਾਮ

ਮ–5 (ਪੰਨਾ–12)

## (12)

"ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ਰਾਮ ਬਿਨਾ ਕੋ ਬੋਲੈ ਰੇ"

# ਭਗਤ ਨਾਮ ਦੇਵ ਜੀ-ਜੀਵਨ ਤੇ ਦਰਸ਼ਨ

**(1270 ਤੋਂ 1350 ਈ:)**

ਪੰਚਮ ਪਿਤਾ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਕਥਿਤ ਊਚ ਨੀਚ, ਜ਼ਾਤ ਪਾਤ ਦਾ ਖਿਆਲ ਰਖੇ ਬਿਨਾਂ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਨ ਦੀ ਬਾਣੀ ਦੇ ਨਾਲ ਨਾਲ ਉਨ੍ਹਾਂ ਭਗਤਾਂ ਤੇ ਸੰਤ ਆਤਮਾਵਾਂ ਦੀ ਬਾਣੀ ਵੀ ਸ਼ਾਮਲ ਕੀਤੀ ਹੈ, ਜਿਨ੍ਹਾਂ ਦੀ ਬਾਣੀ ਨਾਲ ਮਨੁੱਖ ਮਾਤਰ ਦੇ ਆਤਮਿਕ, ਅਧਿਆਤਮਿਕ, ਸਮਾਜਿਕ ਤੇ ਇਖਲਾਕੀ ਜੀਵਨ ਵਿਚ ਨਿਖਾਰ ਆਉਂਦਾ ਹੋਵੇ। ਇਸ ਤਰ੍ਹਾਂ ਜੇ ਪੀਪਾ ਜੀ ਵਰਗੇ ਰਾਜੇ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਤਾਂ ਨਾਮਦੇਵ ਜੀ ਅਤੇ ਰਵਿਦਾਸ ਜੀ ਵਰਗੇ ਅਖੌਤੀ ਨੀਵੀਆਂ ਜ਼ਾਤਾਂ ਵਿਚ ਪੈਦਾ ਹੋਏ ਮਹਾਂਪੁਰਸ਼ਾਂ ਨੂੰ ਵੀ ਉਸੇ ਸਤਿਕਾਰੀ ਭਾਵਨਾ ਨਾਲ ਗੁਰੂ ਗ੍ਰੰਥ ਸਾਹਿਬ ਵਿਚ ਸੁਭਾਇਮਾਨ ਹੋਣ ਦਾ ਮਾਣ ਪ੍ਰਾਪਤ ਹੋਇਆ ਹੈ। ਗੁਰੂ ਅਰਜਨ ਦੇਵ ਜੀ ਦੀ ਇਸ ਅਦੁਤੀ ਕਾਰਵਾਈ ਕਾਰਨ ਸਾਰੀ ਮਾਨਵਤਾ ਉਨ੍ਹਾਂ ਦੀ ਆਭਾਰੀ ਹੈ।

ਅੱਜ ਤੋਂ ਸਵਾ ਸੱਤ ਸੌ ਸਾਲ ਪਹਿਲੇ ਦੇ ਸਮੇਂ ਦੇ ਆਮ ਲੋਕਾਂ ਦੀਆਂ ਨਜ਼ਰਾਂ ਵਿਚ ਭਾਵੇਂ ਨਾਮ ਦੇਵ ਜੀ ਸ਼ੂਦਰ ਜਾਤੀ ਨਾਲ ਸਬੰਧਤ ਛੀਂਬੇ ਸਨ, ਪਰ ਉਨ੍ਹਾਂ ਦੇ ਪ੍ਰਭੂ ਪਿਆਰ ਤੇ ਉਸ ਵਿਚ ਅਗਾਧ ਨਿਸ਼ਚੇ ਵਾਲੀ ਭਾਵਨਾ ਸਦਕਾ ਉਹ ਅਕਾਲਪੁਰਖ ਨਾਲ ਪਿਆਰ ਕਰਨ ਵਾਲੇ ਜੀਵਾਂ ਦੇ ਦਿਲਾਂ ਦੇ ਰਾਜੇ ਤੇ ਹਿਰਦਿਆਂ ਦੀ ਧੜਕਣ ਮੰਨੇ ਜਾਂਦੇ ਸਨ। ਗੁਰੂ ਰਾਮ ਦਾਸ ਜੀ ਇਨ੍ਹਾਂ ਦੇ ਪ੍ਰਭੂ ਪ੍ਰੇਮ ਦੀ ਉਚਤਤਾ ਦੇ ਅਧਾਰ ਤੇ ਇਨ੍ਹਾਂ ਬਾਰੇ ਇਕ ਸ਼ਬਦ ਵਿਚ ਬਚਨ ਕਰਦੇ ਹਨ:

**ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ**
**ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ**

(ਪੰਨਾ-733)

ਭਾਵ ਇਹ ਕਿ ਇਨ੍ਹਾਂ ਦੇ ਬੇਪਨਾਹ ਨਿਸ਼ਕਾਮੀ ਪਿਆਰ ਨੂੰ ਦੇਖਦਿਆਂ ਹੋਇਆਂ ਵਾਹਿਗੁਰੂ ਨੇ ਖੱਤਰੀਆਂ, ਬ੍ਰਾਹਮਣਾਂ ਵੱਲ ਪਿੱਠ ਕਰਕੇ ਇਸ ਛੀਂਬੇ ਪੁੱਤਰ ਨੂੰ ਆਪਣੀ ਛਾਤੀ ਨਾਲ ਲਗਾਇਆ। ਗੁਰੂ ਅਰਜਨ ਦੇਵ ਜੀ ਇਨ੍ਹਾਂ ਦੀ ਹਸਤੀ ਨੂੰ ਇਤਨਾ ਮਾਣ ਦੇਂਦੇ ਹਨ ਕਿ ਉਨ੍ਹਾਂ ਅਨੁਸਾਰ ਨਾਮਦੇਵ ਜੀ ਤਾਂ ਹਰ ਸਮੇਂ ਵਾਹਿਗੁਰੂ ਦੇ ਨਾਲ ਰਹਿੰਦੇ ਹੋਏ ਉਸ ਦੇ ਅੰਗੀ ਸੰਗੀ ਹਨ।

ਨਾਮਦੇਵ ਜੀ ਮਹਾਂਰਾਸ਼ਟਰ ਦੀ ਰੌਚਕ ਧਰਤੀ, ਜਿਸ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਪੰਜ ਭੂਤਕ ਸਰੀਰ ਦੇ ਪਵਿੱਤਰ ਅਵਸ਼ੇਸ਼ ਸਮਾਏ ਹੋਏ ਹਨ, ਦੇ ਸਤਾਰਾ ਜ਼ਿਲ੍ਹੇ ਦੇ ਪਿੰਡ ਨਰਸੀ ਬਾਮਨੀ ਵਿਖੇ ਈ. ਸੰਨ 1270 ਵਿਚ ਜਨਮੇ। ਇਹ ਮਹਾਂਰਾਸ਼ਟਰ ਦੇ ਪ੍ਰਸਿੱਧ ਭਗਤ ਸ੍ਰੀ ਨਨਏਸ਼ਵਰ ਜੀ ਦੇ ਸ਼ਿਸ਼ ਸਨ। ਨਾਮ ਦੇਵ ਜੀ ਗ੍ਰਹਿਸਥੀ ਮਹਾਂ-ਪੁਰਸ਼ ਸਨ ਜਿਨ੍ਹਾਂ ਦੀ ਸ਼ਾਦੀ ਇਕ ਵਪਾਰੀ ਘਰਾਣੇ ਦੀ ਲੜਕੀ ਰਾਜ ਬਾਈ ਨਾਲ ਹੋਈ ਜਿਸ ਤੋਂ 4 ਪੁੱਤਰ ਤੇ ਇੱਕ ਪੁਤਰੀ ਨੇ ਜਨਮ ਲਿਆ। ਭਗਤ ਜੀ ਦੀ ਮਾਤਾ ਗੋਨਾਬਾਈ ਤੇ ਪਿਤਾ ਦਾਮੇਸ਼ ਜੀ ਤਾਂ ਭਾਵੇਂ ਕਿਰਤ ਮਜ਼ੂਰੀ ਕਰਕੇ ਪਰਿਵਾਰ ਦੇ ਜੀਵਨ ਨਿਰਬਾਹ ਵਿਚ ਹੀ ਰੁਝੇ ਰਹਿੰਦੇ ਪਰ ਨਾਨੇ ਦੀ ਠਾਕਰ ਪੂਜਾ ਨੇ ਇਨ੍ਹਾਂ ਦੇ ਪਵਿੱਤਰ ਹਿਰਦੇ ਨੂੰ ਡਾਢਾ ਟੁੰਬਿਆ ਤੇ ਕਾਫੀ ਮਾਤਰਾ ਵਿਚ ਆਪਣੀ ਰੰਗਤ ਇਨ੍ਹਾਂ ਤੇ ਚਾੜ੍ਹੀ। ਇਕ ਵਾਰੀ ਨਾਨੇ ਦੇ ਕਹਿਣ ਤੇ ਕਿ ਉਨ੍ਹਾਂ ਦੀ ਗ਼ੈਰ-ਹਾਜ਼ਰੀ ਵਿਚ ਨਾਮ ਦੇਵ ਜੀ ਨੇ ਹੀ ਠਾਕਰਾਂ ਨੂੰ ਦੁੱਧ ਪਿਲਾਉਣਾ ਹੈ, ਉਹ ਇਤਨੀ ਸਿਦਕੀ ਭਾਵਨਾ ਨਾਲ ਠਾਕਰਾਂ ਅਗੇ ਦੁੱਧ ਪੀਣ ਲਈ ਅਰਜ਼ੋਈ ਕਰਦੇ ਰਹੇ ਕਿ ਆਖਿਰ ਭਗਵਾਨ ਨੂੰ ਭਗਤ ਦੀ ਗੱਲ ਪੂਰੀ ਕਰਨ ਲਈ ਠਾਕਰਾਂ ਵਿਚ ਵਿਚਰ ਕੇ ਦੁੱਧ ਪੀਣਾ ਹੀ ਪਿਆ। ਪੰਡਰਪੁਰ ਵਿਚ ਵਾਪਰੀ ਇਸ ਘਟਨਾ ਨੂੰ ਨਾਮਦੇਵ ਜੀ ਨੇ ਆਪਣੇ ਇਕ ਸ਼ਬਦ ਵਿਚ ਸੰਕੇਤ ਰੂਪ ਵਿਚ ਪ੍ਰਗਟਾਇਆ ਵੀ ਹੈ। ਸ਼ਬਦ ਦੀਆਂ ਕੁਝ ਪੰਗਤੀਆਂ ਇਵੇਂ ਹਨ:

**ਸੁਇਨ ਕਟੋਰੀ ਅੰਮ੍ਰਿਤ ਭਰੀ।। ਲੈ ਨਾਮੈ ਹਰਿ ਆਗੈ ਧਰੀ।।**
**ਏਕੁ ਭਗਤੁ ਮੇਰੇ ਹਿਰਦੇ ਬਸੈ।। ਨਾਮੇ ਦੇਖਿ ਨਰਾਇਨੁ ਹਸੈ।।**
**ਦੂਧੁ ਪੀਆਇ ਭਗਤੁ ਘਰਿ ਗਇਆ।।**
**ਨਾਮੇ ਹਰ ਕਾ ਦਰਸਨੁ ਭਇਆ।।** (ਪੰਨਾ-1163/64)

ਉਕਤ ਦੱਸੀ ਅਥਾਹ ਸ਼ਰਧਾ ਦਾ ਅਜਿਹਾ ਸੋਮਾ ਫੁੱਟਿਆ ਜਿਸ ਨਾਲ ਉਨ੍ਹਾਂ ਦੀ ਹਰ ਪਾਸੇ ਤੋਂ ਹਰ ਵਰਗ ਵਿਚ ਜੈ ਜੈ ਕਾਰ ਹੋਣ ਲਗ ਪਈ ਤੇ ਹਰ ਇਕ ਵਿਚ ਉਨ੍ਹਾਂ ਨੂੰ ਭਗਵਾਨ ਦਾ ਹੀ ਵਾਸਾ ਦਿਸਣ ਲਗ ਪਿਆ। ਹਾਲਤ ਇਥੇ ਤਕ ਪਹੁੰਚ ਗਈ ਕਿ ਇਕ ਵਾਰੀ ਇਕ ਕੁੱਤਾ ਉਨ੍ਹਾਂ ਦੀਆਂ ਰੋਟੀਆਂ ਚੁਕ ਕੇ ਲੈ ਗਿਆ ਤੇ ਉਸ ਦੇ ਪਿਛੇ ਪਿਛੇ ਘਿਓ ਦਾ ਡੱਬਾ ਚੁਕੀ ਦੌੜਦੇ ਗਏ ਤੇ ਕਹਿੰਦੇ ਗਏ ਕਿ ਭਗਤਾ ਰੁਖੀਆਂ ਰੋਟੀਆਂ ਕਿਵੇਂ ਖਾਏਂਗਾ, ਜ਼ਰਾ ਚੋਪੜ ਤਾਂ ਲੈਣ ਦੇ। ਇਸ ਪਰਕਾਰ ਦੀ ਅਵਸਥਾ ਵਾਲੀ ਆਤਮਾ ਲਈ ਬਿਗਾਨਾ ਕੌਣ ਹੋ ਸਕਦਾ ਹੈ? ਪਰ ਇਸ ਤਰ੍ਹਾਂ ਦੀ ਨਿਰਛਲ, ਨਿਰਵਿਰੋਧ ਹਸਤੀ ਜਿਸ ਨੂੰ ਹਰ ਪਾਸੇ ਤੋਂ ਉਸਤਤੀ ਮਿਲਦੀ ਹੋਵੇ, ਉਚ ਜਾਤੀ ਦੇ ਪੰਡਿਤਾਂ, ਬ੍ਰਾਹਮਣਾਂ ਲਈ ਸਾੜੇ ਦਾ ਕਾਰਨ ਬਣਨੀ ਸੁਭਾਵਕ ਹੀ ਸੀ। ਨਤੀਜੇ ਵਜੋਂ ਬ੍ਰਾਹਮਣ ਦੀ ਕਰੋਪੀ ਇਨ੍ਹਾਂ ਨੂੰ ਪੈਰ ਪੈਰ ਤੇ ਝੱਲਣੀ ਪਈ ਤੇ ਇਥੇ ਤੱਕ ਕਿ ਰੱਬ ਨਾਲ ਅਭੇਦ ਹੋ ਚੁਕੀ ਇਸ ਮਹਾਨ ਆਤਮਾ ਨੂੰ ਮੰਦਰ ਵਿਚੋਂ ਸ਼ੂਦਰ ਕਹਿ ਕੇ ਕੱਢ ਦਿਤਾ ਗਿਆ। ਇਹ ਘਟਨਾ

ਮਹਾਂਰਾਸ਼ਟਰ ਦੇ ਜ਼ਿਲ੍ਹਾ ਪ੍ਰਬਣੀ ਦੇ ਪਿੰਡ ਔਂਡ ਦੇ ਨਾਗ ਨਾਥ ਦੇ ਮੰਦਰ ਵਿਚ ਵਾਪਰੀ ਜਿਥੇ ਭਗਤ ਜੀ ਵਜਦ ਵਿਚ ਆ ਕੇ ਭਜਨ ਗਾਉਣਾ ਚਾਹੁੰਦੇ ਸਨ। ਉਚ ਜਾਤੀ ਦੇ ਪੁਜਾਰੀਆਂ ਨੇ ਉਨ੍ਹਾਂ ਦੇ ਹੱਥੋਂ ਖੜਤਾਲਾਂ ਖੋਹ ਕੇ ਮੰਦਰ ਵਿਚੋਂ ਬਾਹਰ ਕੱਢ ਦਿਤਾ। ਭਗਵਾਨ ਦੇ ਭਗਤ ਨੂੰ ਇਸ ਨਿਰਾਦਰੀ ਤੇ ਠੇਸ ਪਹੁੰਚੀ ਜਿਸ ਨੂੰ ਖੁਦ ਭਗਵਾਨ ਵੀ ਬਰਦਾਸ਼ਤ ਨਾ ਕਰ ਸਕੇ ਅਤੇ ਉਨ੍ਹਾਂ ਨੇ ਮੰਦਰ ਦੇ ਦਰਵਾਜ਼ੇ ਦਾ ਮੂੰਹ ਉਧਰ ਕਰ ਦਿੱਤਾ ਜਿਧਰ ਨਾਮ ਦੇਵ ਜੀ ਮੰਦਰ ਵਿਚੋਂ ਕੱਢੇ ਜਾਣ ਤੇ ਬਾਹਰ ਬੈਠ ਕੇ ਉਨ੍ਹਾਂ ਦੀ ਭਗਤੀ ਵਿਚ ਲੀਨ ਸਨ। ਗੁਰੂ ਗ੍ਰੰਥ ਸਾਹਿਬ ਦਾ ਨਿਮਨ ਸ਼ਬਦ ਇਸ ਘਟਨਾ ਦੀ ਪੁਸ਼ਟੀ ਕਰਦਾ ਹੈ:

"ਹਸਤ ਖੇਲਤ ਤੇਰੇ ਦੇਹੁਰੇ ਆਇਆ
ਭਗਤਿ ਕਰਤ ਨਾਮਾ ਪਕਰਿ ਉਠਾਇਆ
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ
ਛੀਪੇ ਕੇ ਜਨਮਿ ਕਾਹੇ ਕਉ ਆਇਆ। ਰਹਾਉ।
ਲੈ ਕਮਲੀ ਚਲਿਓ ਪਲਟਾਇ
ਦੇਹੁਰੇ ਪਾਛੈ ਬੈਠਾ ਜਾਇ
ਜਿਉ ਜਿਉ ਨਾਮਾ ਹਰਿ ਗੁਣ ਉਚਰੈ
ਭਗਤ ਜਨਾਂ ਕਉ ਦੇਹੁਰਾ ਫਿਰੈ" (ਪੰਨਾ-1164)

ਭਾਵੇਂ ਇਸ ਗੱਲ ਨਾਲ ਬ੍ਰਾਹਮਣਾਂ ਅਤੇ ਦਿਖਾਵੇ ਦੇ ਸ਼ਰਧਾਲੂਆਂ ਨੂੰ ਪਸ਼ੇਮਾਨੀ ਤੇ ਸ਼ਰਮਸਾਰੀ ਦਾ ਸਾਹਮਣਾ ਕਰਨਾ ਪਿਆ ਪਰ ਉਹ ਭਗਤ ਜੀ ਪ੍ਰਤੀ ਆਪਣੀ ਈਰਖਾ ਦੀ ਅੱਗ ਨੂੰ ਠਾਰ ਨਾ ਸਕੇ ਤੇ ਮੌਕਾ ਪਾ ਕੇ ਇਕ ਵਾਰੀ ਮੁਹੰਮਦ ਤੁਗ਼ਲਕ ਰਾਜੇ ਨੂੰ ਇਹ ਭੜਕਾਹਟ ਦਿਵਾਉਣ ਵਿਚ ਕਾਮਯਾਬ ਹੋ ਗਏ ਕਿ ਉਹ ਭਗਤ ਜੀ ਨੂੰ ਇਹ ਹੁਕਮ ਕਰੇ ਕਿ ਜੇ ਉਹ ਸਹੀ ਅਰਥਾਂ ਵਿਚ ਭਗਤ ਹਨ ਤਾਂ ਮਰੀ ਹੋਈ ਗਊ ਜ਼ਿੰਦਾ ਕਰ ਦੇਣ। ਭਗਤ ਜੀ ਨੇ ਰੱਬ ਦੀ ਰਜ਼ਾ ਵਿਚ ਦਖ਼ਲ-ਅੰਦਾਜ਼ੀ ਕਰਨ ਤੋਂ ਸਾਫ਼ ਨਾਂਹ ਕਰ ਦਿੱਤੀ। ਰਾਜੇ ਨੇ ਫਿਰ ਹੋਰ ਹੁਕਮ ਕੀਤਾ ਕਿ ਜੇਕਰ ਗਊ ਜ਼ਿੰਦਾ ਨਹੀਂ ਕਰ ਸਕਦੇ ਤਦ ਜਾਨ ਬਖਸ਼ੀ ਲਈ ਇਸਲਾਮ ਕਬੂਲ ਕਰ ਲਉ। ਭਗਤ ਜੀ ਨੇ ਅਜਿਹਾ ਕਰਨ ਤੋਂ ਵੀ ਸਾਫ ਇਨਕਾਰ ਕਰ ਦਿਤਾ। ਲੋਕਾਂ ਨੇ ਸਮਝਾਇਆ ਕਿ ਜਾਨ ਬਖਸ਼ੀ ਲਈ ਇਵੇਂ ਕਰ ਹੀ ਲਵੋ ਪਰ ਭਗਤ ਜੀ ਬਿਲਕੁਲ ਨਹੀਂ ਮੰਨੇ। ਆਖ਼ਿਰ ਉਨ੍ਹਾਂ ਦੀ ਮਾਤਾ ਨੇ ਉਨ੍ਹਾਂ ਨੂੰ ਪਰੇਰਿਆ ਕਿ ਪੁੱਤਰ ਅਲਾਹ ਵੀ ਉਹੀ ਹੈ, ਰਾਮ ਵੀ ਉਹੀ ਹੈ ਫਿਰ ਤੈਨੂੰ ਅਲਾਹ ਕਹਿਣ ਵਿਚ ਕੀ ਔਖ ਹੈ? ਮੈਂ ਤੈਨੂੰ ਖ਼ੁਦ ਇਹ ਕਹਿੰਦਿਆਂ ਕਈ ਵਾਰੀ ਸੁਣਿਆ ਹੈ ਕਿ "ਅਲਾਹ ਤੂੰ ਰਹੀਮ ਤੂੰ, ਰਾਮ ਵੀ ਤੂੰ" ਤਾਂ ਫਿਰ ਹੁਣ ਰਾਜੇ ਦੇ ਸਾਹਮਣੇ ਇਹੋ ਕੁਝ ਕਹਿਣ ਵਿਚ ਅੜਿਕਾ ਕਿਸ ਗੱਲ ਦਾ?

**ਰੁਦਨੁ ਕਰੈ ਨਾਮੇ ਕੀ ਮਾਇ॥ ਛੋਡਿ ਰਾਮ ਕੀ ਨ ਭਜਹਿ ਖੁਦਾਇ**

ਇਸਦੇ ਉਤਰ ਵਿਚ ਨਾਮਦੇਵ ਜੀ ਨੇ ਫਰਮਾਇਆ ਕਿ ਮਾਂ ਤੂੰ ਮੇਰੇ ਉਤੇ ਰਾਮ ਨੂੰ ਛੱਡ ਕੇ ਅਲਾਹ ਕਹਿਣ ਲਈ ਜ਼ੋਰ ਨਾ ਪਾ। ਮੈਂ ਤੇਰੇ ਪੁੱਤਰ ਪ੍ਰੇਮ ਤੋਂ ਵਾਕਫ਼ ਹਾਂ ਜਿਸ ਦੇ ਤਾਬੇ ਤੂੰ ਮੈਨੂੰ ਆਪਣੀ ਜਾਨ ਬਚਾਣ ਲਈ ਮਜਬੂਰ ਕਰ ਰਹੀ ਏਂ। ਤੂੰ ਕਿਰਪਾ ਕਰਕੇ ਮੇਰੇ ਕੰਮ ਵਿਚ ਦਖ਼ਲ ਨਾ ਦੇਹ ਤੇ ਇਹੀ ਸਮਝ ਕਿ ਮੈਂ ਤੇਰਾ ਪੁੱਤਰ ਨਹੀਂ ਤੇ ਤੂੰ ਮੇਰੀ ਮਾਂ ਨਹੀਂ। **ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ** (ਪੰਨਾ-1165)

ਮਾਂ ਨੂੰ ਹੋਰ ਸਮਝਾਂਦਿਆਂ ਭਗਤ ਜੀ ਨੇ ਫਰਮਾਇਆ ਕਿ ਜਦ ਮੈਂ ਅਲਾਹ ਅਲਾਹ ਕਰਦਾ ਹਾਂ ਤਾਂ ਉਹ ਮੇਰੇ ਮਨ ਦੀ ਮੌਜ ਹੁੰਦੀ ਹੈ, ਅੰਦਰਲੀ ਖੁਸ਼ੀ ਹੁੰਦੀ ਹੈ। ਮੇਰੇ ਲਈ ਖੁਦਾ ਤੇ ਪਰਮਾਤਮਾ ਬਿਲਕੁਲ ਇਕ ਹੀ ਹਨ ਪਰ ਬਾਦਸ਼ਾਹ ਦੇ ਹੁਕਮ ਨਾਲ ਅਜਿਹਾ ਕਹਿਣਾ ਮੈਂ ਪ੍ਰਵਾਨ ਨਹੀਂ ਕਰਾਂਗਾ। ਇਹ ਮੇਰੀ ਧਾਰਮਕ ਅਜ਼ਾਦੀ ਤੇ ਬੰਦਸ਼ ਹੈ। ਆਪਣੀ ਮਰਜ਼ੀ ਨਾਲ ਮੈਂ ਭਾਵੇਂ ਇਹੀ ਕਹਿੰਦਾ ਹਾਂ ਤੇ ਕਹਿੰਦਾ ਵੀ ਰਹਾਂਗਾ। ਮਾਂ ਨੇ ਕਿਹਾ ਕਿ ਮੇਰੇ ਪੁੱਤਰ ਤੂੰ ਮੈਨੂੰ ਬਹੁਤ ਪਿਆਰਾ ਲਗਦਾ ਏਂ ਫਿਰ ਤੂੰ ਆਪਣੀ ਜਾਨ ਬਖਸ਼ੀ ਲਈ ਗਊ ਹੀ ਜ਼ਿੰਦਾ ਕਰ ਦੇ ਕਿਉਂਕਿ ਤੇਰੇ ਤੋਂ ਬਗ਼ੈਰ ਮੇਰਾ ਜੀਣਾ ਔਖਾ ਹੈ। ਇਸ ਤੇ ਵੀ ਨਾਮ ਦੇਵ ਜੀ ਨੇ ਆਪਣੀ ਮਾਤਾ ਨੂੰ ਧੀਰਜ ਦੇਂਦਿਆਂ ਬਚਨ ਕੀਤੇ ਕਿ ਰੱਬ ਦੇ ਕਾਰਜ ਵਿਚ ਮੇਰੀ ਦਖ਼ਲ-ਅੰਦਾਜ਼ੀ ਕਿਸੇ ਵੀ ਹਾਲਤ ਵਿਚ ਸੋਭਦੀ ਨਹੀਂ। ਮੈਂ ਤਾਂ ਉਸੀ ਰੰਗ ਵਿਚ ਰਾਜ਼ੀ ਹਾਂ ਜਿਸ ਵਿਚ ਉਸ ਦੀ ਰਜ਼ਾ ਹੈ। ਪੁੱਤਰ ਵਲੋਂ ਦ੍ਰਿੜ੍ਹਤਾ ਭਰੇ ਇਹ ਸ਼ਬਦ ਸੁਣ ਕੇ ਮਾਂ ਕੋਲ ਕੋਈ ਚਾਰਾ ਨਾ ਰਿਹਾ ਤੇ ਉਹ ਵਿਚਾਰੀ ਚੁੱਪ ਹੋ ਗਈ ਪਰ ਇਸ ਵੇਲੇ ਇਕ ਕੌਤਕ ਵਰਤਿਆ, ਉਹ ਇਹ ਸੀ ਕਿ ਵਾਹਿਗੁਰੂ ਨੇ ਖੁਦ ਨਾਮਦੇਵ ਜੀ ਦਾ ਰੂਪ ਧਾਰਨ ਕਰਕੇ ਗਊ ਜ਼ਿੰਦਾ ਕਰ ਦਿੱਤੀ ਤੇ ਆਪਣੇ ਭਗਤ ਦੀ ਲਾਜ ਤੇ ਜਾਨ ਬਚਾਈ। ਜਦ ਭਗਤ ਜੀ ਨੇ ਇਸ ਜ਼ਿੰਦਾ ਹੋਈ ਗਊ ਦਾ ਸਾਰਿਆਂ ਦੀ ਹਾਜ਼ਰੀ ਵਿਚ ਦੁੱਧ ਚੋ ਕੇ ਰਾਜੇ ਦੇ ਪੇਸ਼ ਕੀਤਾ ਤਦ ਰਾਜਾ ਬਹੁਤ ਸ਼ਰਮਿੰਦਾ ਹੋਇਆ ਤੇ ਉਸ ਨੇ ਬੇਨਤੀ ਕੀਤੀ ਕਿ ਭਗਤ ਜੀ ਉਸ ਨੂੰ ਮਾਫ਼ ਕਰ ਦੇਣ ਤੇ ਜੋ ਚਾਹੁੰਣ ਸੋ ਮੰਗਣ। ਕਿਉਂਕਿ ਭਗਤ ਜਨਾਂ ਦੇ ਦਿਲਾਂ ਵਿਚ ਕਿਸੇ ਬਾਰੇ ਵੀ ਈਰਖਾ ਬਖੀਲੀ ਤੇ ਵਿਰੋਧ ਨਹੀਂ ਹੁੰਦਾ ਤੇ ਨਾ ਹੀ ਸੰਸਾਰੀ ਪਦਾਰਥਾਂ ਦਾ ਲਾਲਚ ਹੁੰਦਾ ਹੈ, ਇਸ ਲਈ ਰਾਜੇ ਦੀ ਇਸ ਬੇਨਤੀ ਦੇ ਉੱਤਰ ਵਿਚ ਉਨ੍ਹਾਂ ਰਾਜੇ ਨੂੰ ਇਹੀ ਉਪਦੇਸ਼ ਕੀਤਾ "**ਸਾਚਿ ਸੀਲਿ ਚਾਲਹੁ ਸੁਲਤਾਨ**" ਭਾਵ ਐ ਰਾਜਨ ਆਪਣੀ ਜਨਤਾ ਨੂੰ ਸੱਚ ਤੇ ਅਧਾਰਿਤ ਨਿਆਂ ਦਿਆ ਕਰ ਜਿਹੜਾ ਕਿ ਰਾਜੇ ਦਾ ਫਰਜ਼ ਹੈ। ਰਾਜੇ ਨੂੰ ਆਪਣੇ ਕੀਤੇ ਦਾ ਪਛਤਾਵਾ ਹੋਇਆ ਤੇ ਨਾਲ ਹੀ ਜਨਤਾ ਪ੍ਰਤੀ ਆਪਣੇ ਫਰਜ਼ ਦੀ ਸੋਝੀ ਵੀ ਹੋਈ। ਉਕਤ ਸਾਰੀ ਘਟਨਾ ਭਗਤ ਜੀ ਨੇ ਬਾਣੀ ਰੂਪ ਵਿਚ ਖ਼ੁਦ ਲਿਖੀ ਹੈ ਜੋ ਗੁਰੂ ਗ੍ਰੰਥ ਸਾਹਿਬ ਦੇ ਪੰਨਾ 1165 ਤੋਂ 1167 ਤੇ ਸੁਭਾਇਮਾਨ ਹੈ। ਪ੍ਰਾਰੰਭਕ ਸ਼ਬਦ ਇਵੇਂ ਹਨ:

**ਸੁਲਤਾਨੁ ਪੂਛੈ ਸੁਨੁ ਬੇ ਨਾਮਾ?**

**ਦੇਖਉ ਰਾਮ ਤੁਮਾਰੇ ਕਾਮਾ?**

ਉਧਰ ਗਊ ਜੀਵਾਣ ਦੀ ਇਸ ਰੱਬੀ ਮਿਹਰ ਸਦਕਾ ਇਨ੍ਹਾਂ ਨੇ ਰੱਬ ਨੂੰ 'ਬੀਠਲਾ' ਕਿਹਾ ਜਿਸ ਦੇ ਅਰਥ ਹਨ : "ਅਗਿਆਨਾਂ ਦੀ ਰਖਿਆ ਕਰਨ ਵਾਲਾ।" ਭਗਵਾਨ ਨੇ ਇਕ ਫੁਰਨੇ ਦੁਆਰਾ ਨਾਮ ਦੇਵ ਜੀ ਤੇ ਇਹ ਸਵਾਲ ਕੀਤਾ ਕਿ ਜਦ ਤੁਸੀਂ ਰਾਜੇ ਦੀ ਕੈਦ ਵਿਚ ਤਸੀਹੇ ਝੱਲ ਰਹੇ ਸੀ ਤਦ ਤਾਂ ਤੁਸੀਂ ਸਭ ਕੁਝ ਚੁਪ ਚਾਪ ਕਰਕੇ ਸਹਿ ਲਿਆ ਪਰ ਮੰਦਰ ਵਿਚੋਂ ਕੱਢੇ ਜਾਣ ਦੀ ਘਟਨਾ ਉਸੇ ਭਾਵਨਾ ਵਿਚ ਸਹਿਣ ਕਿਉਂ ਨਹੀਂ ਕਰ ਸਕੇ? ਤਦ ਭਗਤ ਜੀ ਨੇ ਉੱਤਰ ਦਿੱਤਾ ਕਿ ਸਰੀਰ ਦੇ ਦੁੱਖ ਨਿੱਜੀ ਸਨ ਪਰ ਜ਼ਮੀਰ ਦੇ ਦੁੱਖ ਵਿਚ ਮੇਰਾ ਇਸ਼ਟ (ਭਗਵਾਨ) ਵੀ ਸ਼ਾਮਲ ਸੀ। ਆਪਣੇ ਇਸ਼ਟ ਦੇ ਘਰੋਂ ਆਪਣੇ ਹੀ ਇਸ਼ਟ ਨਾਲ ਹੁੰਦੀ ਨਿਰਾਦਰੀ ਕਿਵੇਂ ਸਹਿਣ ਹੋ ਸਕਦੀ ਹੈ? ਇਨ੍ਹਾਂ ਦੇ ਇਸ ਉਤਰ ਤੇ ਭਗਵਾਨ ਬਹੁਤ ਪ੍ਰਸੰਨ ਹੋਏ। "**ਜਬ ਦੇਖਾ ਤਬ ਗਾਵਾ॥ ਤਉ ਜਨ ਧੀਰਜੁ ਪਾਵਾ**" ਵਾਲੇ ਸ਼ਬਦ ਵਿਚ ਇਨ੍ਹਾਂ ਨੇ ਹਰੀ ਦੇ ਸਾਖਿਆਤ ਦਰਸ਼ਨ ਕਰਕੇ ਉਸਤਿਤ ਕੀਤੀ ਤੇ ਇਸ ਦਰਸ਼ਨ ਨੂੰ ਨੂਰ ਹੀ ਨੂਰ ਕਰਕੇ ਵਰਨਣ ਕੀਤਾ:

**"ਅਣਮੜਿਆ ਮੰਦਲੁ ਬਾਜੈ॥ ਬਿਨੁ ਸਾਵਣ ਘਨਹਰੁ ਗਾਜੈ**

**ਬਾਦਲ ਬਿਨੁ ਬਰਖਾ ਹੋਈ॥ ਜਉ ਤਤੁ ਬਿਚਾਰੈ ਕੋਈ**

**ਮੋ ਕਉ ਮਿਲਿਓ ਰਾਮੁ ਸਨੇਹੀ॥ ਜਿਹ ਮਿਲਿਐ ਦੇਹ ਸੁਦੇਹੀ"** (ਪੰਨਾ-657)

ਵੰਨਗੀ ਮਾਤਰ ਦਿੱਤੀਆਂ ਪੰਗਤੀਆਂ ਵਾਲੇ ਇਸ ਉਕਤ ਸ਼ਬਦ ਵਿਚ ਵੀ ਉਨ੍ਹਾਂ ਪ੍ਰਭੂ ਵਿਚ ਅਟੱਲ ਨਿਸਚਾ ਦੁਹਰਾਇਆ ਹੈ ਤੇ ਕਿਹਾ ਹੈ ਕਿ ਉਹ ਅਕਾਲਪੁਰਖ ਸਰਬ ਸ਼ਕਤੀਮਾਨ ਹੈ ਅਤੇ ਜੋ ਚਾਹੇ ਸੋ ਹੀ ਕਰ ਸਕਦਾ ਹੈ। ਜਦ ਤਕ ਅਸੀਂ ਆਪਣੇ ਜੀਵਨ ਦਾ ਭਾਰ ਹਰੀ ਤੋਂ ਵਖਰੇ ਹੋ ਕੇ ਚੁੱਕਦੇ ਹਾਂ ਤਦ ਤਕ ਉਹ ਬੋਜ ਭਾਰਾ ਲਗਦਾ ਹੈ ਪਰ ਜੇ ਉਸ ਹਰੀ ਪ੍ਰਭੂ ਨਾਲ ਏਕਤਾ ਕਰ ਲਈਏ ਤਾਂ ਕੋਈ ਦੁੱਖ ਦੁੱਖ ਹੀ ਨਹੀਂ ਰਹਿੰਦਾ ਇਵੇਂ ਹੀ ਜਿਵੇਂ ਘੜਾ ਸਾਗਰ ਵਿਚ ਪਿਆ ਹੋਣ ਤੇ ਭਾਰਾ ਨਹੀਂ ਲੱਗਦਾ ਭਾਵੇਂ ਭਰਿਆ ਹੋਵੇ ਪਰ ਉਸ ਤੋਂ ਵੱਖ ਕਰੀਏ ਤਾਂ ਉਸਦਾ ਕਾਫੀ ਭਾਰ ਮਹਿਸੂਸ ਹੁੰਦਾ ਹੈ।

ਭਗਤ ਜੀ ਆਪਣੀ ਜ਼ਿੰਦਗੀ ਦੀ ਮਿਸਾਲ ਦੇ ਕੇ ਸਾਨੂੰ ਇਹੀ ਸੁਦ੍ਰਿੜ ਕਰਵਾਂਦੇ ਹਨ ਕਿ ਪ੍ਰਭੂ ਭਗਤ ਕਿਸੇ ਇਸ਼ਟ, ਜ਼ੁਲਮ, ਅਤਿਆਚਾਰ ਜਾਂ ਬਾਹਰੀ ਲਾਲਚ ਦੇ ਵਸ ਹੋ ਕੇ ਆਪਣੇ ਇਸ਼ਟ ਰੂਪੀ ਪਰਮਾਤਮਾ ਨੂੰ ਕਦਾਚਿਤ ਨਹੀਂ ਛੱਡਦੇ ਤੇ ਨਾ ਹੀ ਉਸਤੋਂ ਮੂੰਹ ਮੋੜਦੇ ਹਨ ਅਤੇ ਅਕਾਲਪੁਰਖ ਵਾਹਿਗੁਰੂ ਵੀ ਆਪਣੇ ਸੇਵਕਾਂ, ਸ਼ਰਧਾਲੂਆਂ, ਭਗਤਾਂ ਨੂੰ ਬਹੁੜਦਾ ਹੈ, ਉਨ੍ਹਾਂ ਦੀ ਪੈਜ ਰੱਖਦਾ ਹੈ, ਰਾਖੀ ਤੇ ਨਿਗਾਹਬਾਨੀ ਕਰਦਾ ਹੈ।

ਜਿਥੇ ਤਕ ਭਗਤ ਨਾਮ ਦੇਵ ਜੀ ਦੇ ਕਿਸੇ ਨੁਕਤੇ ਨੂੰ ਸਪੱਸ਼ਟ ਕਰਨ ਦੀ ਪ੍ਰਬੀਨਤਾ ਦਾ ਸਬੰਧ ਹੈ ਉਹ ਬਹੁਤ ਰੌਚਕ ਦ੍ਰਿਸ਼ਟਾਂਤਾਂ ਨਾਲ ਗੱਲ ਨੂੰ ਸਮਝਾਉਣ ਦੀ

ਬੇਹੱਦ ਮੁਹਾਰਤ ਰੱਖਦੇ ਹਨ। ਇਸ ਪਖੋਂ ਇਨ੍ਹਾਂ ਦੇ ਰਚੇ ਪਦੇ ਵੀ ਪੜ੍ਹਨ ਯੋਗ ਹਨ ਜਿਨ੍ਹਾਂ ਨੂੰ "ਆਭੰਗ" ਕਿਹਾ ਜਾਂਦਾ ਹੈ ਤੇ ਉਨ੍ਹਾਂ ਉਤੇ ਮਰਾਠੀ ਭਾਸ਼ਾ ਦੀ ਕਾਫੀ ਪਾਹ ਹੈ।

ਤੀਰਥ ਯਾਤਰਾਵਾਂ ਕਰਕੇ ਰੱਬ ਦੀ ਅਜਿਹੀ ਅਸੀਮ ਸ਼ਕਤੀ ਭਰੀ ਅਸਲੀਅਤ ਨੂੰ ਵੱਧ ਤੋਂ ਵੱਧ ਲੋਕਾਂ ਨੂੰ ਦੱਸਣ ਦੇ ਮਨੋਰਥ ਨਾਲ, ਭਗਤ ਨਾਮ ਦੇਵ ਜੀ, ਕਈ ਥਾਵਾਂ ਤੇ ਗਏ ਤੇ ਆਖਿਰ ਗਿਆਨ ਦੇਵ ਨਾਲ ਯਾਤਰਾ ਕਰਦੇ ਕਰਦੇ ਪੰਜਾਬ ਆਏ ਤੇ ਗੁਰਦਾਸਪੁਰ ਜ਼ਿਲ੍ਹੇ ਦੇ ਪਿੰਡ ਘੁਮਾਣ ਵਿਚ ਰਹਿਣ ਲੱਗ ਪਏ ਤੇ ਇਥੇ ਹੀ ਦਸ ਸਾਲ ਮਗਰੋਂ 1350 ਈ: ਨੂੰ ਪਰਲੋਕ ਗਮਨ ਕੀਤਾ। ਗੁਰੂ ਗ੍ਰੰਥ ਸਾਹਿਬ ਵਿਚ ਭਗਤ ਜੀ ਦੇ ਜੋ ਸ਼ਬਦ ਅੰਕਤ ਹਨ ਉਨ੍ਹਾਂ ਵਿਚੋਂ ਬਹੁਤੇ ਉਥੇ ਹੀ ਉਚਾਰਨ ਕੀਤੇ ਲਗਦੇ ਹਨ ਕਿਉਂਕਿ ਉਨ੍ਹਾਂ ਦੀ ਸ਼ਬਦਾਵਲੀ ਵਿਚ ਪੰਜਾਬੀ ਸ਼ਬਦ ਜਾਂ ਉਨ੍ਹਾਂ ਦੀ ਪਾਹ ਮਿਲਦੀ ਹੈ। ਇਸ ਤਰ੍ਹਾਂ ਭਗਤ ਜੀ ਨੇ ਮਹਾਂਰਾਸ਼ਟਰ ਤੋਂ ਚੱਲ ਕੇ ਪੰਜਾਬ ਆ ਕੇ ਪੰਜਾਬੀਆਂ ਨੂੰ ਪ੍ਰੇਮ ਦਾ ਸੁਨੇਹਾ ਦਿੱਤਾ। ਸ. ਜੱਸਾ ਸਿੰਘ ਰਾਮਗੜ੍ਹੀਆ ਨੇ ਇਨ੍ਹਾਂ ਦੀ ਪਵਿੱਤਰ ਯਾਦ ਵਿਚ ਇਨ੍ਹਾਂ ਦਾ ਅਸਥਾਨ ਘੁੰਮਾਣ ਵਿਚ ਬਣਵਾਇਆ ਜਿਥੇ ਹੁਣ ਵੀ ਹਰ ਸਾਲ 2 ਮਾਘ ਨੂੰ ਭਾਰੀ ਮੇਲਾ ਲਗਦਾ ਹੈ। ਰਾਣੀ ਸਦਾ ਕੌਰ ਨੇ ਵੀ ਇਸ ਥਾਂ ਤੇ ਇਕ ਤਲਾਅ ਬਣਵਾਇਆ। ਅੱਜ ਇਸ ਅਸਥਾਨ ਤੇ ਭਗਤ ਜੀ ਦੇ ਸ਼ਰਧਾਲੂਆਂ ਵਲੋਂ ਕਈ ਹੋਰ ਆਲੀਸ਼ਾਨ ਇਮਾਰਤਾਂ ਉਸਾਰੀਆਂ ਗਈਆਂ ਹਨ ਅਤੇ ਕਈ ਸੰਸਥਾਵਾਂ ਉਨ੍ਹਾਂ ਦੇ ਮਾਨਵੀ, ਆਤਮਿਕ ਤੇ ਅਧਿਆਤਮਿਕ ਉਪਦੇਸ਼ਾਂ ਦੇ ਸੁਨੇਹੇ ਆਮ ਜਨਤਾ ਤੱਕ ਪਹੁੰਚਾਉਣ ਵਿਚ ਤੱਤਪਰ ਹੋ ਕੇ **ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ਰਾਮ ਬਿਨਾ ਕੋ ਬੋਲੈ ਰੇ** (ਪੰਨਾ–988) ਰੂਪੀ ਵਿਚਾਰਾਂ ਦੇ ਪਰਸਾਰਨ ਵਿਚ ਜੁਟੀਆਂ ਹੋਈਆਂ ਹਨ। ਪੰਜਾਬ ਵਾਸੀਆਂ ਨੇ ਸੰਤ ਜੀ ਦੇ ਸਤਿਕਾਰ ਵਿਚ ਮੇਲਿਆਂ ਤੇ ਉਤਸਵਾਂ ਨੂੰ ਮਨਾਉਣ ਦੀ ਜੋ ਰਵਾਇਤ ਬੱਨ੍ਹੀ ਹੈ ਉਸ ਤੋਂ ਸਹਿਜੇ ਹੀ ਅਨੁਮਾਨ ਲੱਗ ਜਾਂਦਾ ਹੈ ਕਿ ਭਗਤ ਜੀ ਪ੍ਰੇਮ ਪਿਆਰ ਦੇ ਉਪਦੇਸ਼ ਨੂੰ ਪੰਜਾਬੀਆਂ ਨੇ ਕਿਸ ਖੁਸ਼–ਅਸਲੂਬੀ ਤੇ ਪਿਆਰ ਨਾਲ ਕੰਠ ਕਰਕੇ ਉਸ ਤੇ ਅਮਲ ਕੀਤਾ ਹੈ ਤੇ ਅੱਜ ਵੀ ਕਰ ਰਹੇ ਹਨ।

ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੇ ਅਠਾਰਾਂ ਰਾਗਾਂ ਵਿਚ 61 ਸ਼ਬਦ ਮਿਲਦੇ ਹਨ ਜਿਨ੍ਹਾਂ ਦਾ ਮੁੱਖ ਸੰਦੇਸ਼ ਅਕਾਲਪੁਰਖ ਤੇ ਉਸ ਦੀ ਰਚਨਾ ਨਾਲ ਪਿਆਰ ਕਰਨਾ ਹੈ ਅਤੇ ਨਾਲ ਹੀ ਇਹ ਕਿ ਸਤਿਗੁਰੂ ਦੀ ਕਿਰਪਾ ਨਾਲ ਹੀ ਸਾਰੇ ਸ਼ੰਕੇ ਨਿਵਿਰਤ ਹੋਣੇ ਹਨ ਤੇ ਮਨੁੱਖ ਦਾ ਪਾਰ ਉਤਾਰਾ ਹੋਣਾ ਹੈ।

ਭਾਵੇਂ ਭਗਤ ਨਾਮ ਦੇਵ ਜੀ ਅਰੰਭ ਵਿਚ ਵੈਸ਼ਨਵ ਮੱਤ ਦੇ ਅਨੁਯਾਈ ਸਨ ਪਰ ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਦੇ ਦਰਜ ਸ਼ਬਦਾਂ ਤੋਂ ਭਲੀਭਾਂਤ ਪਰਤੀਤ ਹੁੰਦਾ ਹੈ ਕਿ ਉਹ ਮਗਰੋਂ ਨਿਰਗੁਣ ਬ੍ਰਹਮ ਦੇ ਉਪਾਸ਼ਕ ਬਣ ਗਏ ਤੇ ਉਸੇ ਵਿਚ ਹੀ ਅਭੇਦ ਹੋ ਗਏ।

**"ਮਿਲਿ ਪਾਰਸ ਕੰਚਨੁ ਹੋਇਆ"** (ਪੰਨਾ–657)

"ਰਾਮਾ ਭਗਤਿ ਰਾਮਾਨੰਦੁ ਜਾਨੈ ਪੂਰਨ ਪਰਮਾਨੰਦੁ ਬਖਾਨੈ"

# ਭਗਤ ਰਾਮਾ ਨੰਦ ਜੀ

(1366–1467 ਈ.)

ਭਗਤ ਰਾਮਾ ਨੰਦ ਜੀ, ਪ੍ਰਸਿੱਧ ਸੰਤ ਕਬੀਰ ਜੀ ਦੇ ਗੁਰੂ ਸਨ ਅਤੇ ਤਾਮਿਲਨਾਡੂ ਦੇ ਜੰਮਪਲ ਭਗਤ ਰਾਮਾਨੁਜ ਜੀ, ਜਿਨ੍ਹਾਂ ਨੂੰ ਰਾਮਾ ਭਗਤੀ ਦੇ ਮੋਢੀ ਹੋਣ ਦਾ ਮਾਣ ਪ੍ਰਾਪਤ ਹੈ, ਵਲੋਂ ਚਲਾਈ ਰਾਮਾਨੁਜ ਸੰਪਰਦਾ ਦੇ ਇਕ ਪ੍ਰਸਿੱਧ ਪਰਚਾਰਕ ਰਾਘਵਾਨੰਦ ਜੀ ਦੇ ਚੇਲੇ ਸਨ। ਆਪ ਜੀ ਦਾ ਜਨਮ ਮਾਤਾ ਸੁਸ਼ੀਲ ਜੀ ਦੀ ਕੁਖੋਂ 1366 ਈ. ਵਿਚ ਇਕ ਇਮਲੀ ਦੇ ਰੁਖ ਹੇਠਾਂ ਹੋਇਆ ਜਿਸ ਨੂੰ ਸਤਿਕਾਰ ਵਜੋਂ ਉਨ੍ਹਾਂ ਦੇ ਸ਼ਰਧਾਲੂ ਰਾਮਾਨੰਦ ਦੀ ਮਾਂ ਵਰਗਾ ਆਦਰ ਦੇਂਦੇ ਤੇ ਪੂਜਦੇ ਹਨ। ਆਪਣੀ ਕੋਤਰ ਸੌ (101) ਸਾਲ ਦੀ ਆਯੂ ਵਿਚ ਉਹ ਆਪਣੇ ਜਨਮ ਸਥਾਨ ਕਾਂਸ਼ੀ (ਕੁਝ ਅਨੁਸਾਰ ਅਲਾਹਬਾਦ–ਪ੍ਰਯਾਗ) ਵਿਖੇ ਪ੍ਰਭੂ ਭਗਤੀ ਵਿਚ ਲੀਨ ਰਹੇ। ਇਨ੍ਹਾਂ ਨੇ ਭਗਤੀ ਲਹਿਰ ਨੂੰ ਇਕ ਨਵਾਂ ਬਲ ਤੇ ਨਵੀਂ ਰੰਗਤ ਪ੍ਰਦਾਨ ਕੀਤੀ। ਇਨ੍ਹਾਂ ਨੇ ਕ੍ਰਿਸ਼ਨ ਲੀਲਾਵਾਂ ਤੇ ਰਾਸਾਂ ਕਾਰਨ ਸਮਾਜ ਨੂੰ ਇਕ ਖਾਸ ਵਹਿਣ ਵਿਚ ਵਹਿੰਦੇ ਦੇਖ ਕੇ ਇਸ ਦਾ ਮੁਹਾੜ ਮੋੜ ਕੇ ਰਾਮ ਭਗਤੀ ਵੱਲ ਕਰਨ ਦੇ ਸਫਲ ਪ੍ਰਯਤਨ ਕੀਤੇ। ਇਨ੍ਹਾਂ ਨੇ ਜ਼ਾਤ ਪਾਤ ਦੇ ਬੰਧਨਾਂ ਨੂੰ ਤਿਆਗ ਕੇ ਛੋਟੀਆਂ ਜਾਤੀਆਂ ਦੇ ਲੋਕਾਂ ਨੂੰ ਵੀ ਗੁਰਮੰਤਰ ਦਿੱਤਾ। ਵੈਸ਼ਨਵ ਭਗਤੀ ਵਿਚ ਰਾਮਾਨੰਦ ਜੀ ਨੇ ਕਈ ਨਵੀਆਂ ਲੀਹਾਂ ਪਾਈਆਂ ਜਿਨ੍ਹਾਂ ਵਿਚ ਪਰਮੁੱਖ ਇਹ ਹੈ **ਕਿ ਹਰ ਇਕ ਨੂੰ ਅਕਾਲਪੁਰਖ ਦੀ ਭਗਤੀ ਕਰਨ ਦਾ ਪੂਰਾ ਪੂਰਾ ਹੱਕ ਹੈ। ਇਨ੍ਹਾਂ ਦੇ ਇਸ ਪਰਉਪਕਾਰੀ ਵਿਚਾਰ ਸਦਕਾ ਰਾਮ ਨਾਮ ਦੀ ਗੰਗਾ ਦੇਸ਼ ਦੇ ਗਰੀਬ ਲੋਕਾਂ ਦੀਆਂ ਝੁੱਗੀਆਂ ਝੌਂਪੜਿਆਂ ਵਿਚ ਵੀ ਪਹੁੰਚ ਗਈ ਤੇ ਨਿਚਲੇ ਪੱਧਰ ਦੇ ਲੋਕਾਂ ਦੇ ਜੀਵਨ ਵਿਚ ਵੀ ਆਤਮਿਕ ਨਿਖਾਰ ਆਉਣਾ ਸ਼ੁਰੂ ਹੋ ਗਿਆ।** ਉਸ ਸਮੇਂ ਦੇ ਵੱਖ ਵੱਖ ਵਰਣਾਂ ਜ਼ਾਤਾਂ ਵਿਚ ਬੱਧੇ ਸਮਾਜ ਵਿਚ ਅਜਿਹੀ ਗੱਲ ਕਹਿਣਾ ਬੜਾ ਕਰਾਂਤੀਕਾਰੀ ਪ੍ਰਭਾਵ ਰੱਖਦੀ ਸੀ ਕਿਉਂਕਿ ਉਸ ਸਮੇਂ ਭਗਤੀ ਪੂਜਾ ਅਰਚਾ ਕਰਨ ਦਾ ਪਵਿੱਤਰ ਕਾਰਜ ਆਮ ਕਰ ਕੇ ਬਰਾਹਮਣਾਂ ਦੇ ਹਿੱਸੇ ਵਿਚ ਹੀ ਆਇਆ ਹੋਇਆ ਸਮਝਿਆ ਜਾਂਦਾ ਸੀ। ਰਾਮਾ ਨੰਦ ਜੀ ਦੀ ਇਸ ਖੁਲ–ਦਿਲੀ ਵਾਲੀ ਧਾਰਨਾ ਨੂੰ ਦੇਖ ਕੇ ਵੈਰਾਗੀ ਸੰਪਰਦਾ ਵਾਲੇ ਵੀ ਇਨ੍ਹਾਂ ਨੂੰ ਆਪਣਾ ਪਰਮੁੱਖ ਅਚਾਰੀਆ ਮੰਨਣ ਲਗ ਪਏ ਤੇ ਇਸ ਤਰ੍ਹਾਂ ਰਾਮਾ ਨੰਦ ਜੀ ਤੋਂ ਹੀ ਵੈਰਾਗੀਆਂ ਦਾ ਇਕ ਫਿਰਕਾ ਇਨ੍ਹਾਂ ਦੇ ਪਹਿਲੇ ਨਾਂ 'ਰਾਮਾਦਤ' ਦੇ ਨਾਂ ਹੇਠ ਅਰੰਭ ਹੋਇਆ ਜੋ ਬ੍ਰਹਮਚਰਜ, ਸਰੀਰਕ ਬੱਲ ਅਤੇ ਅਨਿੰਨ ਭਗਤੀ ਦੇ ਗੁਣਾਂ ਤੇ ਜ਼ੋਰ ਦੇਂਦਾ ਹੈ। ਸਮਾਂ ਪਾ ਕੇ ਆਪ ਵੈਸ਼ਨਵ ਮੱਤ ਦੇ ਵਿਚਾਰਾਂ ਨੂੰ

ਤਿਆਗ ਕੇ ਅਕਾਲਪੁਰਖ ਦੇ ਨਿਰਗੁਣ ਸਰੂਪ ਦੇ ਅਲੰਬਰਦਾਰ ਹੋ ਗਏ। ਆਪ ਜੀ ਦੇ ਕਈ ਹੋਰ ਉੱਘੇ ਚੇਲੇ ਵੀ ਸਨ ਜਿਹੜੇ ਲੋਕਾਂ ਨੂੰ ਭਗਤੀ ਭਾਵ ਵੱਲ ਪ੍ਰੇਰਤ ਕਰਦੇ ਸਨ। ਇਨ੍ਹਾਂ ਵਿਚ ਭਗਤ ਪੀਪਾ ਜੀ ਦਾ ਨਾਮ ਉਘੇ ਰੂਪ ਵਿਚ ਆਉਂਦਾ ਹੈ ਜੋ ਇਕ ਰਾਜਾ ਹੋ ਕੇ ਵੀ ਇਨ੍ਹਾਂ ਦੀ ਛਤਰ ਛਾਇਆ ਵਿਚ ਆਏ ਤੇ ਆਪਣੀ ਹਉਮੈ ਨੂੰ ਤਿਆਗ ਕੇ ਅਕਾਲਪੁਰਖ ਦੀ ਅਰਾਧਨਾ ਵੀ ਕੀਤੀ ਤੇ ਆਪਣੀ ਪਰਜਾ ਦੀ ਬਹੁਤ ਉੱਤਮ ਢੰਗ ਨਾਲ ਸੇਵਾ ਦਾ ਕਾਰਜ ਵੀ ਨਿਭਾਇਆ। ਭਗਤ ਰਾਮਾ ਨੰਦ ਜੀ ਨੇ ਇਨ੍ਹਾਂ ਦੀ ਰਿਆਸਤ ਵਿਚ ਖੁਦ ਵਿਚਰ ਕੇ ਦੇਖਿਆ ਤੇ ਪਰਮਾਣਤ ਕੀਤਾ ਕਿ ਪੀਪਾ ਭਗਤ ਵੀ ਹੈ ਤੇ ਚੰਗਾ ਸ਼ਾਸਕ ਵੀ ਹੈ ਜਿਸ ਦੇ ਰਾਜ ਵਿਚ ਪਰਜਾ ਨੂੰ ਊਚ ਨੀਚ, ਜ਼ਾਤ ਪਾਤ ਦੀਆਂ ਬੰਦਸ਼ਾਂ ਤੋਂ ਉਪਰ ਉਠ ਕੇ ਹਰ ਪ੍ਰਕਾਰ ਦਾ ਸੁੱਖ, ਸ਼ਾਂਤੀ ਤੇ ਇਨਸਾਫ ਮਿਲਦਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਪੰਨਾ 1195 ਤੇ ਆਪ ਜੀ ਦਾ ਰਾਗੁ ਬਸੰਤ ਵਿਚ ਇਕੋ ਸ਼ਬਦ ਮਿਲਦਾ ਹੈ। ਉਂਜ ਉਨ੍ਹਾਂ ਦੀਆਂ ਦੋ ਰਚਨਾਵਾਂ ਹੋਰ ਵੀ ਹਨ ਜੋ ਸਾਹਿਤਕ ਖੇਤਰ ਵਿਚ ਬਹੁਤ ਪ੍ਰਸਿੱਧ ਹੋਈਆਂ। ਇਨ੍ਹਾਂ ਰਚਨਾਵਾਂ ਦੇ ਨਾਂ ਹਨ: (1) ਸ੍ਰੀ ਵੈਸ਼ਨਵ ਮਤਾਂਬੁਜ ਭਾਸਕਰ ਅਤੇ (2) ਸ੍ਰੀ ਰਾਮਾਚਰਨ ਪਧਤੀ। ਮਹਾਨ ਕੋਸ਼ ਵਿਚ ਦੱਸੇ ਅਨੁਸਾਰ ਇਨ੍ਹਾਂ ਦੇ ਦੋ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ ਪਰ ਇਹ ਗਿਣਤੀ ਠੀਕ ਨਹੀਂ ਜਾਪਦੀ। ਗੁਰੂ ਗ੍ਰੰਥ ਸਾਹਿਬ ਵਿਚ ਦਰਜ ਇਨ੍ਹਾਂ ਦੇ ਸ਼ਬਦ ਦੇ ਬੋਲ ਇਵੇਂ ਹਨ:

ਰਾਗੁ ਬਸੰਤ

ਕਤ ਜਾਈਐ ਰੇ ਘਰ ਲਾਗੋ ਰੰਗੁ
ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ। ਰਹਾਉ

ਏਕ ਦਿਵਸ ਮਨ ਭਈ ਉਮੰਗ
ਘਸਿ ਚੰਦਨ ਚੋਆ ਬਹੁ ਸੁਗੰਧ

ਪੂਜਨ ਚਾਲੀ ਬ੍ਰਹਮ ਠਾਇ
ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ

ਜਹਾ ਜਾਈਐ ਤਹ ਜਲ ਪਖਾਨ
ਤੂ ਪੂਰਿ ਰਹਿਓ ਹੈ ਸਭ ਸਮਾਨ

ਬੇਦ ਪੁਰਾਨ ਸਭ ਦੇਖੇ ਜੋਇ
ਊਹਾਂ ਤਉ ਜਾਈਐ ਜਉ ਈਹਾਂ ਨ ਹੋਇ

ਸਤਿਗੁਰ ਮੈ ਬਲਿਹਾਰੀ ਤੋਰ
ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ

ਰਾਮਾਨੰਦ ਸੁਆਮੀ ਰਮਤ ਬ੍ਰਹਮ
ਗੁਰ ਕਾ ਸਬਦੁ ਕਾਟੈ ਕੋਟਿ ਕਰਮ

ਸਮੁਚੇ ਸ਼ਬਦ ਦਾ ਸੰਖੇਪ ਰੂਪ ਵਿਚ ਮੂਲ ਭਾਵ ਇਵੇਂ ਹੈ:-

(1) ਮੰਦਰ ਵਿਚ ਜਾ ਕੇ ਕਿਸੇ ਪੱਥਰ ਦੇ ਭਗਵਾਨ ਨੂੰ ਅਤਰ ਫਲੇਲ ਲਗਾ ਕੇ ਪੂਜਣ ਦੀ ਲੋੜ ਨਹੀਂ।

(2) ਤੀਰਥਾਂ ਤੇ ਇਸ਼ਨਾਨ ਕਰਨ ਨਾਲ ਮਨ ਦੇ ਭਰਮਾਂ ਵਹਿਮਾਂ ਤੋਂ ਨਜਾਤ ਨਹੀਂ ਮਿਲਦੀ ਤੇ ਨਾ ਹੀ ਖੋਟੇ ਕਰਮ ਕੱਟੇ ਜਾ ਸਕਦੇ ਹਨ।

(3) ਗੁਰੂ ਦੀ ਸ਼ਰਨ ਆਉਣ ਨਾਲ ਹੀ ਸੋਝੀ ਹੰਦੀ ਹੈ ਕਿ ਅਕਾਲਪੁਰਖ ਜੀਵ ਦੇ ਮਨ ਮੰਦਰ ਵਿਚ ਵੱਸ ਰਿਹਾ ਹੈ ਅਤੇ ਉਸ ਦੀ ਵਾਸੀ ਹਰ ਥਾਂ ਵਿਚ ਹੈ।

(4) ਸੱਚਾ ਤੇ ਸੰਪੂਰਨ ਗੁਰੂ ਇਤਨਾ ਸ਼ਕਤੀਸ਼ਾਲੀ ਹੈ ਕਿ ਉਹ ਕਰੋੜਾਂ ਪਾਪ ਤੇ ਭੈੜੇ ਕਰਮਾਂ ਦੇ ਪ੍ਰਭਾਵ ਅਤੇ ਸੰਸਕਾਰ ਨਸ਼ਟ ਕਰ ਸਕਦਾ ਹੈ।

ਭਗਤ ਜੀ ਦੇ ਉਕਤ ਕ੍ਰਾਂਤੀਕਾਰੀ ਵਿਚਾਰਾਂ ਨੇ ਆਮ ਜਨਤਾ ਦੇ ਮਨਾਂ ਵਿਚ ਪ੍ਰਭੂ ਦੀ ਹੱਦੋਂ ਬਾਹਰੀ ਵਿਸ਼ਾਲਤਾ ਦਾ ਨਵਾਂ ਰੁਝਾਨ ਸਿਰਜਣਾ ਪ੍ਰਾਰੰਭ ਕਰ ਦਿੱਤਾ ਜਿਸ ਤੋਂ ਗ੍ਰਹਿਸਤੀ ਜੀਵਨ ਵਾਲੇ ਲੋਕਾਂ ਦੀ ਪ੍ਰਭੂ ਪ੍ਰਾਪਤੀ ਲਈ ਚੇਸ਼ਟਾ ਵਧੀ ਤੇ ਉਨ੍ਹਾਂ ਨੂੰ ਪ੍ਰਭੂ ਪ੍ਰਾਪਤੀ ਲਈ ਜੰਗਲਾਂ ਦੀ ਭਟਕਣ ਵੀ ਬੇਲੋੜੀ ਜਾਪਣ ਲੱਗ ਪਈ।

ਕਾਨ ਕੁਬਜ ਬ੍ਰਾਹਮਣ ਭੂਰਿ ਕਰਮਾ (ਜਿਨ੍ਹਾਂ ਨੂੰ ਪਿਆਰ ਨਾਲ ਲੋਕੀ ਪੁੰਨ ਸਦਨ ਕਰਕੇ ਵੀ ਬੁਲਾਂਦੇ ਸਨ) ਦੇ ਘਰ ਸੁਸ਼ੀਲਾ ਮਾਤਾ ਦੇ ਉਦਰ ਤੋਂ ਸੰਨ 1366 ਈ. ਨੂੰ ਕਾਂਸ਼ੀ ਵਿਖੇ ਜਨਮੇ ਇਸ ਮਹਾਨ ਭਗਤ ਦਾ ਦੇਹਾਂਤ ਵੀ ਕਾਂਸ਼ੀ ਵਿਖੇ ਸੰਨ 1467 ਈ. ਵਿਚ ਹੋਇਆ ਜਿਥੇ ਗੰਗਾ ਦੇ ਪੰਜਾਗ ਘਾਟ ਤੇ ਇਨ੍ਹਾਂ ਦੀ ਯਾਦਗਾਰ ਵੀ ਕਾਇਮ ਹੈ।

ਆਪਣੇ ਉਚੇ ਸੁੱਚੇ ਜੀਵਨ ਅਤੇ ਅਧਿਆਤਮਕ ਵਿਚਾਰਧਾਰਾ ਨਾਲ ਭਗਤ ਰਾਮਾ ਨੰਦ ਜੀ ਨੇ ਭਾਰਤ ਵਿਚ ਚੱਲ ਰਹੀ ਭਗਤੀ ਲਹਿਰ ਨੂੰ ਯੋਗ ਦਿਸ਼ਾ ਪ੍ਰਦਾਨ ਕੀਤੀ ਤੇ ਉਤਰ ਅਤੇ ਦੱਖਣ, ਪੂਰਬ ਤੇ ਪੱਛਮ ਵਿਚ ਸਰਗਰਮ ਭਗਤਾਂ ਦਾ ਮਾਰਗ ਦਰਸ਼ਨ ਕੀਤਾ। **ਇਸੇ ਕਾਰਨ ਕਰ ਕੇ ਉਨ੍ਹਾਂ ਨੂੰ ਭਾਰਤ ਵਿਚ ਚਲ ਰਹੀ ਭਗਤੀ ਲਹਿਰ ਦਾ ਉੱਤਰ ਤੇ ਦੱਖਣ ਵਿਚਕਾਰ ਇਕ ਪੁਲ ਕਿਹਾ ਜਾਂਦਾ ਹੈ।** ਉਨ੍ਹਾਂ ਦੇ ਲਗਭਗ ਇਕ ਦਰਜਨ ਅਨੁਯਾਈਆਂ ਨੇ ਉਨ੍ਹਾਂ ਦੇ ਮਗਰੋਂ ਇਸ ਲਹਿਰ ਦੀ ਪਸਾਰ ਸੀਮਾ ਵਿਚ ਹੋਰ ਭਰਵਾਂ ਵਾਧਾ ਕੀਤਾ। ਭਗਤ ਜੀ ਦੇ 12 ਪ੍ਰਮੁੱਖ ਚੇਲਿਆਂ ਵਿਚੋਂ ਨਿਮਨ 4 ਚੇਲਿਆਂ: (1) ਕਬੀਰ ਜੀ, (2) ਰਵਿਦਾਸ ਜੀ, (3) ਪੀਪਾ ਜੀ, (4) ਸੈਣ ਜੀ ਦੀ ਬਾਣੀ ਵੀ ਗੁਰੂ ਗ੍ਰੰਥ ਸਾਹਿਬ ਵਿਚ ਬਿਰਾਜਮਾਨ ਹੈ ਜਿਨ੍ਹਾਂ ਦਾ ਜ਼ਿਕਰ ਇਸ ਪੁਸਤਕ ਦੇ ਅਗਲੇ ਪੰਨਿਆਂ ਵਿਚ ਕਰਕੇ ਇਨ੍ਹਾਂ ਮਹਾਂਪੁਰਸ਼ਾਂ ਦੇ ਜੀਵਨ ਦਰਸ਼ਨ ਬਾਰੇ ਸੰਖੇਪ ਜਹੀ ਜਾਣਕਾਰੀ ਦੇਣ ਦੇ ਪ੍ਰਯਤਨ ਕੀਤੇ ਗਏ ਹਨ।

**ਰਾਮਾ ਭਗਤਿ ਰਾਮਾਨੰਦੁ ਜਾਨੈ**
**ਪੂਰਨ ਪਰਮਾਨੰਦੁ ਬਖਾਨੈ–ਭਗਤ ਸੈਣ ਜੀ** (ਪੰਨਾ–695)

(14)

"ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ"—ਮਹਲਾ-3

# ਭਗਤ ਕਬੀਰ ਜੀ

(1398 ਤੋਂ 1518 ਈ.)

ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਬਾਣੀ ਦੀ ਮਾਤਰਾ ਦੇ ਪਖੋਂ ਭਗਤ ਕਬੀਰ ਜੀ ਦਾ ਸਥਾਨ ਪੰਜਵਾਂ ਹੈ ਤੇ 15 ਭਗਤਾਂ ਵਿਚੋਂ ਸਭ ਤੋਂ ਵੱਧ ਇਨ੍ਹਾਂ ਦੀ ਹੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਜਿਸ ਦੇ 18 ਰਾਗਾਂ ਵਿਚ 541 ਸ਼ਬਦ ਹਨ। ਕਬੀਰ ਜੀ ਭਗਤੀ ਲਹਿਰ ਦੇ ਸੰਤਾਂ ਵਿਚੋਂ ਬੜੇ ਮਹਾਨ ਕਰਾਂਤੀਕਾਰੀ ਸੰਤ ਮੰਨੇ ਜਾਂਦੇ ਹਨ ਜਿਨ੍ਹਾਂ ਨੇ ਪ੍ਰਚਲਤ ਅਖੌਤੀ ਧਾਰਮਿਕ ਪ੍ਰਥਾਵਾਂ ਉਤੇ ਕਰਾਰੇ ਵਾਰ ਕਰਨ ਤੋਂ ਗੁਰੇਜ਼ ਨਹੀਂ ਕੀਤਾ। ਉਹ ਰਾਮਾ ਨੰਦ ਜੀ ਦੇ ਪ੍ਰਮੁੱਖ ਚੇਲੇ ਸਨ। ਇਕ ਵਾਰੀ ਆਪਣੇ ਮੁਰਸ਼ਦ ਦੇ ਕਹਿਣ ਤੇ ਕਿ ਕਬੀਰਾ ਅੰਮ੍ਰਿਤ ਵੇਲੇ ਸੁਤਿਆ ਨਾ ਰਿਹਾ ਕਰ ਸਗੋਂ ਉਠ ਜਾਗ ਕੇ ਪ੍ਰਭੂ ਅਰਾਧਨਾ ਵਿਚ ਲਗਿਆ ਕਰ, ਅਜਿਹੇ ਜਾਗੇ ਕਿ ਫਿਰ ਇਸੇ ਵਿਚਾਰ ਦਾ ਹੀ ਢੰਡੋਰਾ ਦੇਂਦੇ ਸਭ ਨੂੰ ਨਾਦਾਨੀ ਭਰੀ ਨੀਂਦ ਤੋਂ ਜਗਾਂਦੇ ਹੋਏ ਪ੍ਰਭੂ ਪ੍ਰੇਮ ਵੱਲ ਹੀ ਜੋੜਦੇ ਰਹੇ।

**ਕਬੀਰ ਸੂਤਾ ਕਿਆ ਕਰਹਿ ਉਠਿ ਕਿ ਨ ਜਪਹਿ ਮੁਰਾਰਿ**
**ਇਕ ਦਿਨ ਸੋਵਨੁ ਹੋਇਗੋ ਲਾਂਬੇ ਗੋਡ ਪਸਾਰਿ**
**ਕਬੀਰ ਸੂਤਾ ਕਿਆ ਕਰਹਿ ਬੈਠਾ ਰਹੁ ਅਰੁ ਜਾਗੁ**
**ਜਾ ਕੇ ਸੰਗ ਤੇ ਬੀਛੁਰਾ (ਵਿਛੜਿਆ) ਤਾਹੀ ਕੇ ਸੰਗਿ ਲਾਗੁ।**

(ਪੰਨਾ-1371)

ਬਰਾਹਮਣ ਲਾਬੀ ਅਨੁਸਾਰ ਬਨਾਰਸ ਵਿਚ ਇਕ ਵਿਧਵਾ ਬ੍ਰਾਹਮਣੀ ਦੇ ਘਰ ਜਨਮੇ ਕਬੀਰ ਜੀ ਦੀ ਪਰਵਰਸ਼ ਉੱਤਰ ਪ੍ਰਦੇਸ਼ ਦੇ ਮੁਸਲਮਾਨ ਜੁਲਾਹੇ ਅਲੀ ਨੀਰੂ ਤੇ ਉਸ ਦੀ ਪਤਨੀ ਨੀਮਾ ਨੇ ਕੀਤੀ ਜਿਨ੍ਹਾਂ ਨੇ ਇਨ੍ਹਾਂ ਨੂੰ ਜੰਗਲ ਵਿਚੋਂ ਲਹਿਰ ਤਲਾਉ ਦੇ ਕੰਢੇ ਤੇ ਲਾਵਾਰਿਸ ਬੱਚੇ ਦੇ ਰੂਪ ਵਿਚ ਪਏ ਹੋਏ ਚੁਕਿਆ। ਪਰ ਲਗਦਾ ਹੈ ਕਿ ਇਹ ਕਹਾਣੀ ਪੰਡਤਾਂ ਨੇ ਝੂਠੀ ਘੜੀ ਹੈ ਕਿਉਂਕਿ ਆਮ ਕਰ ਕੇ ਉਨ੍ਹਾਂ ਦਾ ਮੰਨਣਾ ਇਹ ਹੈ ਕਿ ਵਿਦਵਾਨ ਪੁਰਸ਼, ਕੇਵਲ ਉਨ੍ਹਾਂ ਦੀ ਜ਼ਾਤ ਵਿਚ ਹੀ ਪੈਦਾ ਹੁੰਦੇ ਹਨ। ਸੁਘੜ ਤੇ ਪਰਤਿਸ਼ਠਾਵਾਨ ਸ਼੍ਰੇਣੀ ਵਿਚ ਮਹਤਵਪੂਰਣ ਹੈਸੀਅਤ ਰਖਣ ਕਾਰਨ ਉਹ ਆਮ ਕਰ ਕੇ ਤਥਾਂ ਨੂੰ ਆਪਣੀ ਲੋੜ ਮੁਤਾਬਕ ਭੰਨ ਤੋੜ ਵੀ ਲੈਂਦੇ ਸਨ ਤੇ ਉਨ੍ਹਾਂ ਵਿਚ ਰਲ ਗਡ ਵੀ ਕਰ ਲੈਂਦੇ ਸਨ। ਇਸ ਲਈ ਐਨ ਸੰਭਵ ਹੈ ਕਿ ਕਬੀਰ ਜੀ ਬਾਰੇ ਵੀ ਉਨ੍ਹਾਂ ਨੇ ਇਹੀ ਜੁਗਤੀ ਵਰਤੀ ਹੋਵੇ।

ਵੱਡੇ ਹੋ ਕੇ ਲੋਈ ਨਾਮੀ ਖ਼ੁਦਾਪ੍ਰਸਤ ਔਰਤ ਨਾਲ ਕਬੀਰ ਜੀ ਦੀ ਸ਼ਾਦੀ ਹੋਈ ਜੋ ਨੇਤੀ ਜੁਲਾਹੇ ਦੀ ਨੇਕ ਸੀਰਤ ਬੇਟੀ ਸੀ ਤੇ ਇਸ ਲੋਈ ਦੀ ਕੁਖੋਂ ਕਮਾਲਾ ਨਾਂ ਦੇ ਪੁੱਤਰ ਤੇ ਕਮਾਲੀ ਨਾਂ ਦੀ ਧੀ ਨੇ ਜਨਮ ਲਿਆ। ਕਿਹਾ ਜਾਂਦਾ ਹੈ ਕਿ ਜਵਾਨੀ ਵਿਚ ਕਬੀਰ ਜੀ ਫਿਰ ਹਿੰਦੂ ਧਰਮ ਵੱਲ ਪ੍ਰੇਰਿਤ ਹੋ ਗਏ। ਇਨ੍ਹਾਂ ਦੇ ਦੋਹਿਆਂ ਤੇ ਸਲੋਕਾਂ ਵਿਚ ਚੰਗਾ ਇਨਸਾਨ ਬਣਨ ਅਤੇ ਦੂਜੇ ਨਾਲ ਬਰਾਬਰੀ ਦੀ ਭਾਵਨਾ ਨਾਲ ਜੀਵਨ ਬਿਤਾਉਣ ਦੇ ਬੜੇ ਹੀ ਲਾਸਾਨੀ ਸਿਧਾਂਤ ਮੌਜੂਦ ਹਨ ਜਿਹੜੇ ਹਰ ਪਰਕਾਰ ਦੇ ਮਨ ਨੂੰ ਰਾਹੇ-ਰਾਸਤ (ਸਚੇ ਰਾਹ) ਵੱਲ ਲਿਆਉਣ ਲਈ ਬੜੇ ਅਸਰਦਾਰ ਹਨ। ਉਨ੍ਹਾਂ ਦੇ ਵਿਚਾਰ ਅਨੁਸਾਰ ਵਾਹਿਗੁਰੂ ਦੇ ਨੂਰ ਰੂਪੀ ਸਾਰੇ ਬੰਦੇ ਇਕ ਸਮਾਨ ਹਨ, ਕੋਈ ਚੰਗਾ ਨਹੀਂ ਕੋਈ ਮੰਦਾ ਨਹੀਂ। ਸਾਰਿਆਂ ਵਿਚ ਉਸ ਦੀ ਜੋਤ ਵਰਤ ਰਹੀ ਹੈ ਅਤੇ ਸਭ ਕੁਝ ਉਸ ਦਾ ਕੀਤਾ ਹੀ ਹੋ ਰਿਹਾ ਹੈ।

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ (ਪੰਨਾ-1349)

ਜਿਹੜਾ ਬੰਦਾ ਇਸ ਤੱਥ ਨੂੰ ਪਛਾਣ ਗਿਆ ਸਮਝੋ ਉਹੀ ਖਰਾ ਬੰਦਾ ਹੈ ਤੇ ਉਸ ਦਾ ਇਸ ਸੰਸਾਰ ਵਿਚ ਆਉਣਾ ਸਫਲ ਹੈ। ਇਨ੍ਹਾਂ ਦੇ ਸਲੋਕਾਂ ਵਿਚੋਂ ਮਿਲਦੇ ਉਪਦੇਸ਼ ਇਸ ਪ੍ਰਕਾਰ ਹਨ:-

(1) ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ
ਜਿਉ ਬਨ ਫਲ ਪਾਕੇ ਭੁਇ ਗਿਰਹਿ
ਬਹੁਰਿ ਨ ਲਾਗਹਿ ਡਾਰ (ਪੰਨਾ-1366)

(2) ਕਬੀਰ ਮਾਇਆ ਡੋਲਨੀ (ਚਾਟੀ) ਪਵਨੁ ਝਕੋਲਨਹਾਰੁ (ਮਧਾਣੀ)
ਸੰਤਹੁ ਮਾਖਨੁ ਖਾਇਆ
ਛਾਛਿ (ਲੱਸੀ) ਪੀਐ ਸੰਸਾਰੁ (ਪੰਨਾ-1365)

(3) ਕਬੀਰ ਜਿਸੁ ਮਰਨੈ ਤੇ ਜਗੁ ਡਰੈ ਮੇਰੇ ਮਨਿ ਆਨੰਦੁ
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ (ਪੰਨਾ-1365)

(4) ਕਬੀਰਾ ਮਰਤਾ ਮਰਤਾ ਜਗੁ ਮੁਆ ਮਰਿ ਭਿ ਨ ਜਾਨੈ ਕੋਇ
ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ (ਪੰਨਾ-555)

(5) ਮਰਣੁ ਮੁਣਸਾ ਸੂਰਿਆ ਹਕੁ ਹੈ
ਜੋ ਹੋਇ ਮਰਨਿ ਪਰਵਾਣੋ (ਪੰਨਾ-579/80)

(6) ਜਨਨੀ ਜਾਨਤ ਸੁਤੁ ਬਡਾ ਹੋਤੁ ਹੈ
ਇਤਨਾਕੁ ਨਾ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ। (ਪੰਨਾ-91)

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਬੀਰ ਬਾਣੀ ਦਾ ਪ੍ਰਧਾਨ ਤੇ ਵਿਆਪਕ ਵਿਸ਼ਾ

ਅਤੇ ਸੰਦੇਸ਼ ਜਨ ਸਮੂਹ ਨੂੰ ਵਹਿਮਾਂ ਭਰਮਾਂ ਤੇ ਅਧਾਰਤ ਕੁਚੱਜੀਆਂ, ਕਠੋਰ, ਅਭਿਮਾਨੀ, ਹੰਕਾਰੀ ਤੇ ਕਪਟੀ ਮੰਦ-ਭਾਵੀ ਰੁਚੀਆਂ ਤੋਂ ਨਜਾਤ ਦਵਾ ਕੇ ਉਸ ਨੂੰ ਇਕ ਕਾਬਲ ਇਨਸਾਨ ਬਣਾਉਣਾ ਹੈ, ਜਿਹੜਾ ਆਤਮਿਕ, ਸਮਾਜਿਕ ਅਤੇ ਇਖਲਾਕੀ ਤੌਰ ਤੇ ਉੱਚਾ, ਸੁੱਚਾ ਤੇ ਸੁਹਿਰਦ ਹੋਵੇ।

ਕਬੀਰ ਸਾਹਿਬ ਝੂਠੇ ਵਹਿਮਾਂ ਭਰਮਾਂ ਤੇ ਫੋਕਟ ਰਿਵਾਜਾਂ ਦਾ ਭਾਂਡਾ ਬੜੀਆਂ ਸੁਹਣੀਆਂ ਦਲੀਲਾਂ ਦੇ ਕੇ ਚੌਰਾਹੇ ਵਿਚ ਫੋੜਦੇ ਹਨ। ਗੁਰੂ ਗ੍ਰੰਥ ਸਾਹਿਬ ਦੇ ਪੰਨਾ 324 ਤੇ ਆਪਣੇ ਇਕ ਸਲੋਕ ਵਿਚ ਮੁੰਡਨ ਕਰਕੇ ਰੱਬ ਦੀ ਪ੍ਰਾਪਤੀ ਦੀ ਢੁੱਚਰ ਦਾ ਮਖੌਲ ਉਡਾਉਂਦੇ ਕਹਿੰਦੇ ਹਨ ਕਿ ਜੇ ਮੁੰਡਨ ਕਰਨ ਨਾਲ ਮੁਕਤੀ ਮਿਲਦੀ ਹੁੰਦੀ ਤਾਂ ਸਾਰੀਆਂ ਭੇਡਾਂ ਆਪਣੇ ਜੀਵਨ ਕਾਲ ਵਿਚ ਕਿਤਨੀ ਕਿਤਨੀ ਵਾਰੀ ਮੁਕਤੀ ਪ੍ਰਾਪਤੀ ਕਰ ਚੁੱਕੀਆਂ ਹੁੰਦੀਆਂ ਕਿਉਂਕਿ ਉਨ ਪ੍ਰਾਪਤ ਕਰਨ ਲਈ ਉਨ੍ਹਾਂ ਦਾ ਘੜੀ ਘੜੀ ਮੁੰਡਨ ਹੁੰਦਾ ਹੈ। ਇਸੇ ਤਰ੍ਹਾਂ ਬ੍ਰਾਹਮਣ ਦੀ ਵਡਿਆਈ ਤੇ ਤਨਜ਼ ਕਰਦੇ ਹੋਏ ਕਹਿੰਦੇ ਹਨ:

**ਜੋ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ**<br>
**ਤਉ ਆਨ ਬਾਟ ਕਾਹੇ ਨਹੀ ਆਇਆ** (ਪੰਨਾ-324)

ਹੋਰ ਦਲੀਲ ਦੇ ਕੇ ਬ੍ਰਾਹਮਣ ਦੀ ਵਡਿਤਣ ਭਰੀ ਹਸਤੀ ਨੂੰ ਇਵੇਂ ਅਸਵੀਕਾਰ ਕਰਦੇ ਹਨ:

**ਤੁਮ ਕਤ ਬ੍ਰਾਹਮਣ ਹਮ ਕਤ ਸੂਦ**<br>
**ਹਮ ਕਤ ਲੋਹੂ ਤੁਮ ਕਤ ਦੂਧ**<br>
**ਕਹੁ ਕਬੀਰ ਜੋ ਬ੍ਰਹਮੁ ਬੀਚਾਰੈ**<br>
**ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ** (ਪੰਨਾ-324)

ਕਬੀਰ ਜੀ ਅਨੁਸਾਰ ਰੱਬ ਦੀ ਪ੍ਰਾਪਤੀ ਲਈ ਵੱਡੀ ਹਸਤੀ, ਉੱਚੀ ਜ਼ਾਤ ਦੀ ਵਿਸ਼ੇਸ਼ ਲੋੜ ਨਹੀਂ ਸਗੋਂ ਇਹ ਤਾਂ ਉਸ ਦੀ ਪ੍ਰਾਪਤੀ ਲਈ ਰੁਕਾਵਟਾਂ ਹਨ। ਕਬੀਰ ਜੀ ਇਕੋ ਦੋਹੇ ਵਿਚ ਰੱਬ ਦੀ ਪ੍ਰਾਪਤੀ ਦਾ ਪੈਗ਼ਾਮ ਇਕ ਬੜੀ ਸਾਧਾਰਨ ਤੇ ਦਿਲਚਸਪ ਉਦਾਹਰਨ ਨਾਲ ਮਨੁੱਖ ਮਾਤਰ ਨੂੰ ਸਮਝਾਉਂਦੇ ਹੋਏ ਫਰਮਾਂਦੇ ਹਨ:

**ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ**<br>
**ਕਹਿ ਕਬੀਰ ਗੁਰ ਭਲੀ ਬੁਝਾਈ**<br>
**ਕੀਟੀ ਹੋਇ ਕੈ ਖਾਇ।** (ਪੰਨਾ-1377)

ਭਾਵ ਇਹ ਹੈ ਕਿ ਵਾਹਿਗੁਰੂ ਖੰਡ ਦੇ ਮਾਫਕ ਹੈ ਤੇ ਇਹ ਖੰਡ ਰੇਤ ਵਿਚ ਖਿੰਡੀ ਤੇ ਰਲੀ ਹੋਈ ਹੈ। ਹਾਥੀ ਇਸ ਨੂੰ ਖਾਣ ਦੇ ਬਹੁਤੇਰੇ ਯਤਨ ਕਰਦਾ ਹੈ ਪਰ ਉਹ ਇਸ ਨੂੰ ਰੇਤ ਵਿਚੋਂ ਵੱਖ ਨਹੀਂ ਕਰ ਸਕਦਾ। **ਕਬੀਰ ਜੀ ਫਰਮਾਉਂਦੇ ਹਨ ਕਿ ਮੈਨੂੰ ਮੇਰੇ ਸਤਿਗੁਰੂ ਨੇ ਰੇਤ ਵਿਚ ਮਿਲੀ ਹੋਈ ਰੱਬ ਰੂਪੀ ਖੰਡ ਖਾਣ ਦੀ ਜੁਗਤ ਦੱਸੀ ਹੈ ਕਿ ਮੈਂ ਕੀੜੀ**

ਬਣ ਜਾਵਾਂ ਤਾਂ ਰੇਤ ਵਿਚ ਰਲੀ ਉਸ ਖੰਡ ਨੂੰ ਚੁਣ ਚੁਣ ਕੇ ਖਾ ਲਵਾਂ। ਇਸ ਬਿਰਤਾਂਤ ਵਿਚ ਪ੍ਰਭੂ ਪ੍ਰਾਪਤੀ ਲਈ (1) ਗੁਰੂ ਦੀ ਲੋੜ (2) ਹਾਥੀ ਵਰਗੇ ਅਭਿਮਾਨੀ ਤੇ ਅਖੜ ਸੁਭਾ ਨੂੰ ਤਿਲਾਂਜਲੀ ਤੇ (3) ਕੀੜੀ ਵਰਗੀ ਹਲੀਮ ਹਸਤੀ ਗ੍ਰਹਿਣ ਕਰਨ ਤੇ ਜ਼ੋਰ ਦੇਣ ਦਾ ਕਿਤਨਾ ਵਧੀਆ ਤੇ ਅਸਰਦਾਰ ਉਪਦੇਸ਼ ਦਿੱਤਾ ਗਿਆ ਹੈ।

ਸਾਫਗੋਈ ਨਾਲ ਗੱਲ ਕਰਦਿਆਂ ਕਬੀਰ ਜੀ ਮੁਸਲਮਾਨਾਂ ਦੇ ਕਈ ਰਵਾਜਾਂ ਤੇ ਵੀ ਨੁਕਤਾ-ਚੀਨੀ ਕਰਦੇ ਹਨ। ਇਕ ਥਾਂ ਕਹਿੰਦੇ ਹਨ ਕਿ ਜੇ ਸੁੰਨਤ ਕਰ ਕੇ ਮੁਸਲਮਾਨ ਸਵਰਗ ਦੇ ਭਾਗੀ ਬਣ ਸਕਦੇ ਹਨ ਤਾਂ ਉਨ੍ਹਾਂ ਦੀਆਂ ਔਰਤਾਂ ਦਾ ਕੀ ਬਣੇਗਾ, ਉਹ ਕਿਥੇ ਜਾਣਗੀਆਂ?

ਐਸ.ਐਲ. ਸੋਧੀ ਦੀ ਪੁਸਤਕ 'ਸੰਤ ਕਬੀਰ' ਵਿਚ ਆਏ ਹਵਾਲੇ ਅਨੁਸਾਰ ਗੰਗਾ ਜਲ ਦੀ ਪਵਿੱਤਰਤਾ ਬਾਰੇ ਸੋਝੀ ਕਰਾਉਂਦੇ ਇਕ ਘਟਨਾ ਦਸਦੇ ਹਨ ਜੋ ਇਵੇਂ ਹੈ: ਬਰਾਹਮਣਾਂ ਦੇ ਕਹਿਣ ਤੇ ਕਿ ਗੰਗਾ ਜਲ ਸਭ ਪਾਪ ਧੋ ਦੇਂਦਾ ਹੈ, ਉਹ ਆਪਣੇ ਲੋਟੇ ਦਾ ਗੰਗਾ ਜਲ ਬਰਾਹਮਣਾਂ ਨੂੰ ਪੀਣ ਲਈ ਪੇਸ਼ ਕਰਦੇ ਹਨ ਪਰ ਬਰਾਹਮਣ ਇਹ ਕਹਿ ਕੇ ਗੰਗਾ ਜਲ ਲੋਟੇ ਵਿਚੋਂ ਪੀਣ ਤੋਂ ਇਨਕਾਰ ਕਰ ਦੇਂਦੇ ਹਨ ਕਿ ਕਬੀਰ ਵਰਗੇ ਨੀਚ ਜਾਤ ਦੇ ਮਨੁੱਖ ਦੇ ਹੱਥ ਲਗਣ ਨਾਲ ਲੋਟਾ ਅਪਵਿੱਤਰ ਹੋ ਗਿਆ ਹੈ। ਇਸ ਤੇ ਕਬੀਰ ਜੀ ਮਜ਼ਾਕ ਤੇ ਤਾਅਨੇ ਦੇ ਰੂਪ ਵਿਚ ਕਹਿੰਦੇ ਹਨ ਕਿ ਭਦਰਪੁਰਸ਼ ਬਰਾਹਮਣੋ, ਜੇ ਗੰਗਾ ਜਲ ਮੇਰੇ ਹੱਥ ਲਗਣ ਨਾਲ ਭਿਟ ਗਏ ਇਸ ਲੋਟੇ ਨੂੰ ਪਵਿੱਤਰ ਨਹੀਂ ਕਰ ਸਕਿਆ ਤਾਂ ਉਹ ਜਲ ਤੁਹਾਡੀਆਂ ਆਤਮਾਵਾਂ ਨੂੰ ਪਾਪਾਂ ਤੋਂ ਨਵਿਰਤ ਕਰਕੇ ਨਿਰਮਲ ਕਿਵੇਂ ਕਰ ਸਕੇਗਾ? ਬਰਾਹਮਣ ਇਹ ਦਲੀਲ ਸੁਣ ਕੇ ਨਿਰ-ਉਤਰ ਹੋ ਗਏ।

ਸੱਚ ਦਾ ਨਿਧੜਕ ਢੰਡੋਰਾ ਤੇ ਬੇਲਿਹਾਜ਼ ਗੱਲਾਂ ਸੁਣਕੇ ਹਿੰਦੂ ਬਰਾਹਮਣ ਤੇ ਮੁਸਲਿਮ ਕਾਜ਼ੀ ਦੋਨੋਂ ਕਬੀਰ ਜੀ ਨਾਲ ਵੈਰ ਕਮਾਉਣ ਲੱਗ ਪਏ, ਜਿਸ ਦੇ ਫਲਸਰੂਪ ਸਿਕੰਦਰ ਲੋਧੀ ਹੁਕਮਰਾਨ ਦੇ ਬਨਾਰਸ ਪਹੁੰਚਣ ਸਮੇਂ ਇਨ੍ਹਾਂ ਨੂੰ ਉਸ ਹਥੋਂ ਤਸੀਹੇ ਝੱਲਣੇ ਪਏ ਜਿਨ੍ਹਾਂ ਨੂੰ ਅਡੋਲ ਚਿੱਤਤਾ ਵਿਚ ਸਹਿੰਦਿਆਂ ਇਨ੍ਹਾਂ ਦੁੱਖਾਂ ਤਕਲੀਫਾਂ ਨੂੰ ਪ੍ਰਭੂ ਦੀ ਰਜ਼ਾ ਸਮਝਦੇ ਹੋਏ ਝੱਲਿਆ ਪਰ ਆਪਣੇ ਆਸ਼ੇ ਤੋਂ ਨਾ ਥਿੜਕੇ। ਇਸ ਗੱਲ ਦਾ ਵਰਨਣ ਉਨ੍ਹਾਂ ਆਪਣੇ ਗੌਂਡ ਰਾਗ ਵਿਚ ਰਚੇ ਸਲੋਕ **"ਭੁਜਾ ਬਾਧਿ ਭਿਲਾ ਕਰਿ ਡਾਰਿਓ"** ਵਿਚ ਕੀਤਾ ਹੈ। ਆਖ਼ਿਰ ਸਿਕੰਦਰ ਲੋਧੀ ਉਤੇ ਇਨ੍ਹਾਂ ਦੀ ਹਸਤੀ ਦਾ ਪ੍ਰਭਾਵ ਪਿਆ ਤੇ ਇਨ੍ਹਾਂ ਦੀ ਬਜ਼ੁਰਗੀ ਤੇ ਸਿਆਣਪ ਦਾ ਸਤਿਕਾਰ ਕਰਦਿਆਂ ਉਸ ਨੇ ਇਨ੍ਹਾਂ ਨੂੰ ਬਰੀ ਕਰ ਦਿਤਾ। ਕਬੀਰ ਜੀ ਦੇ ਪ੍ਰਭੂ ਪ੍ਰੇਮ ਤੇ ਉਸ ਵਿਚ ਅਗਾਧ ਸ਼ਰਧਾ ਦੇ ਸਤਿਕਾਰ ਵਿਚ ਹੀ ਭਾਈ ਗੁਰਦਾਸ ਜੀ ਨੇ ਇਨ੍ਹਾਂ ਪਰਥਾਏ ਉਚਰਿਆ ਹੈ: **'ਰਾਮੁ ਕਬੀਰੈ ਭੇਦ ਨਾ ਭਾਈ'**

ਕਬੀਰ ਜੀ ਦੇ ਚੇਲਿਆਂ ਨੂੰ 'ਕਬੀਰ ਪੰਥੀਏ' ਕਹਿੰਦੇ ਹਨ ਜਿਨ੍ਹਾਂ ਦਾ ਪ੍ਰਮੁੱਖ ਡੇਰਾ ਵੀ ਕਾਂਸ਼ੀ ਵਿਖੇ ਹੈ। 'ਕਬੀਰ ਬੀਜਕ' ਨਾਂ ਦੀ ਪੁਸਤਕ ਜਿਸ ਦਾ ਸੰਗ੍ਰਹਿ ਉਨ੍ਹਾਂ ਦੇ ਚੇਲੇ ਧਰਮ ਦਾਸ ਤੇ ਸੂਰਤ ਗੋਪਾਲ ਨੇ ਕੀਤਾ, ਵਿਚ ਇਨ੍ਹਾਂ ਦੀ ਲਿਖੀ ਬਾਣੀ ਦਰਜ ਹੈ ਪਰ ਗੁਰੂ ਗ੍ਰੰਥ ਸਾਹਿਬ ਵਿਚ ਦਰਜ 541 ਸਲੋਕ ਜੋ 18 ਰਾਗਾਂ ਵਿਚ ਰਚਤ ਹਨ, ਪਰਮਾਣਿਕਤਾ ਦੇ ਲਿਹਾਜ਼ ਨਾਲ ਮਹੱਤਵਪੂਰਨ ਹਨ ਕਿਉਂਕਿ ਸਮੇਂ ਦੇ ਬਦਲਾਓ ਕਾਰਨ ਵੀ, ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣ ਕਾਰਨ, ਇਸ ਬਾਣੀ ਵਿਚ ਰਲਾ ਨਹੀਂ ਪੈ ਸਕਿਆ ਤੇ ਇਹ ਅੱਜ ਵੀ ਪੂਰਨ ਸ਼ੁਧ ਰੂਪ ਵਿਚ ਹੈ।

ਕਬੀਰ ਜੀ ਹਰ ਮਨੁੱਖ ਵਿਚ ਦੂਜੇ ਪ੍ਰਤੀ ਸਨੇਹ, ਹਮਦਰਦੀ ਤੇ ਸੰਗਤੀ ਭਾਵ ਉਭਾਰਨ ਵਿਚ ਸਦਾ ਤੱਤਪਰ ਰਹਿੰਦੇ ਹਨ। ਉਨ੍ਹਾਂ ਨੇ ਹੋਰ ਮਹਾਂਪੁਰਖਾਂ ਅਨੁਸਾਰ ਗ੍ਰਹਿਸਤ ਆਸ਼ਰਮ ਨੂੰ ਵਿਸ਼ੇਸ਼ ਮਹਾਨਤਾ ਪ੍ਰਦਾਨ ਕੀਤੀ ਕਿਉਂਕਿ ਇਵੇਂ ਸੰਗਤੀ ਵਿਵਹਾਰ ਪਰਪੱਕ ਹੁੰਦਾ ਹੈ, ਮਨੁੱਖ ਦਾ ਦੂਜੇ ਮਨੁੱਖ ਨਾਲ ਵਧੇਰੇ ਨਾਤਾ ਜੁੜਦਾ ਹੈ, ਨਿਕਟਤਾ ਵੱਧਦੀ ਹੈ। ਇਸੇ ਲਈ ਇਕ ਸੁੱਖੀ ਸਵਾਦਲੇ ਗ੍ਰਹਿਸਤੀ ਜੀਵਨ ਨਿਰਬਾਹ ਲਈ ਆਪਣਾ "ਮੰਗ ਚਾਰਟਰ" ਆਪਣੇ ਪ੍ਰੀਤਮ ਮਾਹੀ ਨੂੰ ਪੇਸ਼ ਕਰਨ ਵਿਚ ਵੀ ਸੰਕੋਚ ਨਹੀਂ ਕਰਦੇ। ਸੋਰਠਿ ਰਾਗ ਵਿਚ ਉਚਰਤ ਆਪਣੇ ਸ਼ਬਦ **"ਭੂਖੇ ਭਗਤਿ ਨ ਕੀਜੈ ਯਹ ਮਾਲਾ ਅਪਨੀ ਲੀਜੈ"** (ਜਿਹੜਾ ਗੁਰੂ ਗ੍ਰੰਥ ਸਾਹਿਬ ਦੇ ਪੰਨਾ 656 ਤੇ ਅੰਕਿਤ ਹੈ) ਵਿਚ ਸਪੱਸ਼ਟ ਰੂਪ ਵਿਚ ਕਹਿੰਦੇ ਹਨ ਕਿ ਭੁਖਿਆਂ ਭਗਤੀ ਨਹੀਂ ਹੋ ਸਕਦੀ। ਜੇ ਤੂੰ ਪ੍ਰਭੂ ਭੁਖਿਆਂ ਹੀ ਰੱਖਣਾ ਹੈ ਤਾਂ ਆਪਣੀ ਮਾਲਾ ਵਾਪਸ ਲੈ ਲੈ ਕਿਉਂਕਿ ਜ਼ਿੰਦਗੀ ਦੀ ਠੀਕ ਠੀਕ ਗੁਜ਼ਰਾਨ ਲਈ ਬੀਵੀ ਦੇ ਨਾਲ ਨਾਲ ਮੈਨੂੰ ਆਟਾ, ਘਿਓ, ਦਾਲ, ਲੂਣ ਵੀ ਚਾਹੀਦਾ ਹੈ। ਤਨ ਢੱਕਣ ਲਈ ਕੱਪੜਾ ਤੇ ਮਕਾਨ ਦਰਕਾਰ (ਲੋੜੀਂਦਾ) ਹੈ। ਇੱਜ਼ਤਦਾਰ ਗ੍ਰਹਿਸਤੀ ਜੀਵਨ ਲਈ ਬਸਤਰ, ਮੰਜੇ, ਬਿਸਤਰੇ ਦੀ ਲੋੜ ਹੈ ਤੇ ਐ ਭਗਵਾਨ ਜੇਕਰ ਤੁਸੀਂ ਇਹ ਕੁਝ ਮੈਨੂੰ ਆਪਣੇ ਆਪ ਨਹੀਂ ਦਿਓਗੇ ਤਾਂ ਮੈਂ ਆਪ ਹੀ ਤੁਹਾਡੇ ਪਾਸੋਂ ਮੰਗ ਲਵਾਂਗਾ। ਇਹ ਚੀਜ਼ਾਂ ਮੈਂ ਤੁਹਾਡੇ ਪਾਸੋਂ ਕਿਸੇ ਲਾਲਚ ਕਰਕੇ ਨਹੀਂ ਮੰਗ ਰਿਹਾ ਸਗੋਂ ਇਹ ਤਾਂ ਜ਼ਿੰਦਗੀ ਦੀਆਂ ਅਤਿਅੰਤ ਜ਼ਰੂਰੀ ਲੋੜਾਂ ਹਨ ਤੇ ਇਨ੍ਹਾਂ ਬਿਨਾਂ ਕੋਈ ਵੀ ਮਨੁੱਖ ਰਹਿ ਨਹੀਂ ਸਕਦਾ। ਇਵੇਂ ਇਸ ਸ਼ਬਦ ਰਾਹੀਂ ਉਨ੍ਹਾਂ ਨੇ "ਹੱਥ ਕਾਰ ਵੱਲ ਤੇ ਚਿੱਤ ਕਰਤਾਰ ਵੱਲ" ਵਾਲੀ ਭਾਵਨਾ ਦੀ ਚੰਗੀ ਤਰਜਮਾਨੀ ਕੀਤੀ ਹੈ।

ਇਤਿਹਾਸਕਾਰ ਗਿਆਨੀ ਗਿਆਨ ਸਿੰਘ ਲਿਖਦਾ ਹੈ ਕਿ ਕਾਂਸ਼ੀ ਨਗਰ ਪਾਸ ਪੂਸਾ ਨਾਮੀ ਪਿੰਡ ਵਿਖੇ ਕਬੀਰ ਜੀ ਦਾ ਗੁਰੂ ਨਾਨਕ ਦੇਵ ਜੀ ਨਾਲ 17 ਅੱਸੂ 1563 ਬਿਕਰਮੀ ਨੂੰ ਮੇਲ ਹੋਇਆ ਤੇ ਦੋਨੋਂ 7 ਦਿਨ ਇਕੱਠੇ ਰਹੇ ਪਰ ਜੋ ਸੰਮਤ ਗਿਆਨੀ ਜੀ ਇਸ ਮੁਲਾਕਾਤ ਦਾ ਦਸਦੇ ਹਨ ਉਸ ਮੁਤਾਬਕ ਕਬੀਰ ਜੀ ਦੀ ਉਸ ਸਮੇਂ ਉਮਰ 108 ਸਾਲ ਦੀ ਹੋਵੇਗੀ। ਭਾਵੇਂ ਕਿਸੇ ਇਤਿਹਾਸਕਾਰ ਨੇ ਕਬੀਰ ਜੀ ਦੀ ਇਤਨੀ ਲੰਮੀ ਉਮਰ

ਦਾ ਜ਼ਿਕਰ ਨਹੀਂ ਕੀਤਾ ਪਰ ਇਤਨੀ ਉਮਰ ਹੋਣਾ ਐਨ ਸੰਭਵ ਹੋ ਸਕਦਾ ਹੈ ਕਿਉਂਕਿ ਕਬੀਰ ਜੀ ਦੇ ਕਈ ਸਮਕਾਲੀ ਭਗਤ 100, 125, 150 ਸਾਲ ਦੀ ਉਮਰ ਵੀ ਭੋਗ ਕੇ ਗਏ ਹਨ।

ਕਬੀਰ ਜੀ ਆਪਣੇ ਪ੍ਰਾਣ ਤਿਆਗਣ ਸਮੇਂ ਵੀ ਬੜੀ ਕਰਾਂਤੀਕਾਰੀ ਭਾਵਨਾ ਦਾ ਪ੍ਰਗਟਾਵਾ ਕਰ ਰਹੇ ਸਨ। ਉਨ੍ਹਾਂ ਦੇ ਕਥਨ ਅਨੁਸਾਰ ਜਿਥੇ ਪ੍ਰਭੂ ਦਾ ਨਾਂ ਲਿਆ ਜਾਂਦਾ ਹੈ ਉਹ ਹੀ ਜਗ੍ਹਾ ਪਵਿੱਤਰ ਹੈ ਤੇ ਇਸਦੀ ਪਵਿੱਤਰਤਾ ਦਾ ਕੋਈ ਹੋਰ ਆਧਾਰ ਨਹੀਂ। ਉਨ੍ਹਾਂ ਨੇ ਆਪਣੇ ਪ੍ਰਾਣ ਤਿਆਗਣ ਤੋਂ ਪਹਿਲਾਂ ਮਗਹਰ ਵਿਖੇ ਆਪਣੀ ਰਿਹਾਇਸ਼ ਤਬਦੀਲ ਕਰ ਲਈ ਸੀ। ਉਸ ਵਕਤ ਇਹ ਗੱਲ ਪ੍ਰਚਲਤ ਸੀ ਕਿ ਜਿਹੜਾ ਬਨਾਰਸ/ਕਾਸ਼ੀ ਵਿਚ ਮਰਦਾ ਹੈ, ਇਸ ਅਸਥਾਨ ਦੀ ਪਵਿੱਤਰਤਾ ਕਾਰਨ ਸਵਰਗ ਵਿਚ ਜਾਂਦਾ ਹੈ ਅਤੇ ਜਿਹੜਾ ਮਗਹਰ ਵਰਗੀ ਭਰਿਸ਼ਟ ਭੂਮੀ ਤੇ ਆਪਣੇ ਪ੍ਰਾਣ ਤਿਆਗਦਾ ਹੈ ਉਹ ਨਰਕਾਂ ਦਾ ਭਾਗੀ ਬਣਦਾ ਹੈ। ਇਸ ਥੋਥੀ ਧਾਰਨਾ ਨੂੰ ਤੋੜਨ ਲਈ ਇਸ ਤੋਂ ਵੱਧ ਦਲੇਰੀ ਵਾਲਾ ਕਰਮ ਹੋਰ ਕਿਹੜਾ ਹੋ ਸਕਦਾ ਹੈ ਕਿ ਉਨ੍ਹਾਂ ਦੇ ਮਰਨ ਤੋਂ ਪਹਿਲਾਂ ਬਨਾਰਸ ਛੱਡ ਕੇ ਮਗਹਰ ਰਹਿਣਾ ਸ਼ੁਰੂ ਕਰ ਦਿੱਤਾ ਤੇ ਉਥੇ ਹੀ ਪ੍ਰਾਣ ਤਿਆਗੇ। ਗੁਰੂ ਅਮਰਦਾਸ ਜੀ ਨੇ ਵੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 491 ਤੇ ਦਰਜ ਆਪਣੇ ਸ਼ਬਦ ਵਿਚ ਕਬੀਰ ਜੀ ਦੇ ਇਸ ਪੱਖ ਦੀ ਭਰਵੀਂ ਪ੍ਰੋੜਤਾ ਕਰਦਿਆਂ ਸਪੱਸ਼ਟ ਕੀਤਾ ਹੈ ਕਿ ਤੀਰਥਾਂ ਤੇ ਜਾਣਾ, ਉਥੇ ਪਰਾਣ ਤਿਆਗਣੇ ਕੋਈ ਵਿਸ਼ੇਸ਼ ਅਰਥ ਨਹੀਂ ਰਖਦੇ ਕਿਉਂਕਿ ਸਚਾ ਵਾਹਿਗੁਰੂ ਤਾਂ ਹਿਰਦੇ ਵਿਚ ਹੀ ਸਮਾਇਆ ਹੋਇਆ ਹੈ। ਉਸ ਨੂੰ ਧਿਆਉਣ ਨਾਲ 68 ਤੀਰਥਾਂ ਦੀ ਸੰਗਤ ਪ੍ਰਾਪਤ ਹੋ ਜਾਂਦੀ ਹੈ। ਸ਼ਬਦ ਦੀਆਂ ਸਬੰਧਤ ਪੰਗਤੀਆਂ ਨਿਮਨ ਅਨੁਸਾਰ ਹਨ:

ਨਾ ਕਾਸੀ ਮਤਿ ਊਪਜੈ ਨਾ ਕਾਸੀ ਮਤਿ ਜਾਇ
ਸਤਿਗੁਰ ਮਿਲਿਐ ਮਤਿ ਊਪਜੈ ਤਾ ਇਹ ਸੋਝੀ ਪਾਇ
ਹਰਿ ਕਥਾ ਤੂੰ ਸੁਣਿ ਰੇ ਮਨ ਸਬਦ ਮੰਨਿ ਵਸਾਇ
ਇਹ ਮਤਿ ਤੇਰੀ ਥਿਰੁ ਰਹੈ ਤਾਂ ਭਰਮੁ ਵਿਚਹੁ ਜਾਏ

..............................................................

ਅਠਸਠਿ ਤੀਰਥ ਤਿਸੁ ਸੰਗਿ ਰਹਹਿ
ਜਿਨ ਹਰਿ ਹਿਰਦੈ ਰਹਿਆ ਸਮਾਇ

ਅਪਰੰਪਰ ਪਾਰਬ੍ਰਹਮ ਪਰਮੇਸ਼ਰ ਦੇ ਭਗਤ ਕਬੀਰ ਜੀ:

ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ
ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ਦਾ ਅਲਾਪ ਕਰਦੇ ਹੋਏ ਇਸ ਫਾਨੀ ਸੰਸਾਰ ਨੂੰ ਜਿੱਤ ਕੇ ਰੁਖਸਤ ਹੋਏ।

ਅਪੁਨੇ ਸੰਤ ਤੁਧੁ ਖਰੇ ਪਿਆਰੇ
ਤੂੰ ਸੰਤਨ ਕੇ ਪ੍ਰਾਨਾ ਜੀਉ (ਮਹਲਾ–5, ਪੰਨਾ–100)

"ਭਗਤ ਜਨਾ ਹਰਿ ਮਾਂ ਪਿਉ ਬੇਟਾ"

# ਭਗਤ ਰਵਿਦਾਸ ਜੀ

(1378 ਤੋਂ 1529 ਈ:)

ਆਓ ਇਕ ਨਵੇਂ ਜ਼ਾਬਤੇ ਵਾਲੇ ਨਗਰ ਦਾ ਨਜ਼ਾਰਾ ਕਰੀਏ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 345 ਤੇ ਖ਼ੂਬਸੂਰਤ ਅਲੌਕਿਕ ਨਗਰੀ ਦਾ ਚਿੱਤਰਣ ਮਿਲਦਾ ਹੈ ਜਿਸ ਵਿਚ ਵੱਸਦੇ ਨਾਗਰਿਕਾਂ ਨੂੰ ਨਾ ਤਾਂ ਕੋਈ ਦੁੱਖ ਅਤੇ ਨਾ ਹੀ ਕੋਈ ਗ਼ਮ, ਡਰ, ਅੰਦੇਸ਼ਾ ਜਾਂ ਝੋਰਾ ਪਰੇਸ਼ਾਨ ਕਰ ਸਕਦਾ ਹੈ। ਖੁਸ਼ੀਆਂ ਖੇੜਿਆਂ ਵਿਚ ਸਜੀ ਸੰਵਰੀ ਬੇਗ਼ਮਪੁਰੇ ਦੀ ਇਸ ਵਿਸਮਾਦ ਮਈ ਨਗਰੀ ਵਿਚ ਅਕਾਲਪੁਰਖ ਦੇ ਨਾਮ ਦੀਆਂ ਧੁਨਾਂ ਸੁਣਾਈ ਦੇਂਦੀਆਂ ਹਨ ਅਤੇ ਉਸ ਦੀ ਮਿਹਰ ਦੀ ਵਰਖਾ ਨਿਰੰਤਰ ਹੋ ਰਹੀ ਹੈ। ਉਥੇ ਦੇ ਵਡਭਾਗੀ ਵਾਸੀਆਂ ਵਿਚ ਪਰਸਪਰ ਸਦਭਾਵਨਾ, ਬੇਲਾਗ ਸੁਹਿਰਦਤਾ ਦਾ ਵਰਤਾਰਾ ਹੈ ਤੇ ਨਿਸ਼ਕਾਮ ਪ੍ਰੇਮ ਪਿਆਰ ਦਾ ਪਸਾਰਾ ਵੀ। ਨੂਰੀ ਪ੍ਰਕਾਸ਼ ਤੇ ਆਤਮਿਕ ਪਰਗਾਸ ਵਾਲੇ ਇਸ ਨਗਰ ਵਿਚ ਹਰ ਕਿਸੇ ਨੂੰ ਸਰਬੰਗੀ ਅਨੰਦੀ ਹੁਲਾਰੇ ਪ੍ਰਾਪਤ ਹਨ। ਉਥੇ ਟੈਕਸਾਂ ਦੀ ਭਰਮਾਰ ਨਹੀਂ ਅਤੇ ਜ਼ਾਤ ਪਾਤ ਜਾਂ ਊਚ ਨੀਚ ਦੇ ਬਖੇੜਿਆਂ ਤੇ ਝਮੇਲਿਆਂ ਕਾਰਨ ਕਿਸੇ ਦੀ ਨਿਰਾਦਰੀ ਤੇ ਸ਼ੋਸਣ ਵੀ ਨਹੀਂ ਹੁੰਦਾ। ਉਸ ਨਗਰੀ ਦੀ ਇਕ ਹੋਰ ਵਿਸ਼ੇਸ਼ਤਾ ਇਹ ਵੀ ਹੈ ਕਿ ਉਥੇ ਦਾ ਸ਼ਹਿਰੀ ਨਾ ਪ੍ਰਥਮ ਦਰਜੇ ਦਾ ਹੈ, ਨਾ ਦੋਮ ਤੇ ਨਾ ਹੀ ਸੋਮ (ਤੀਜੇ) ਦਰਜੇ ਦਾ ਸਗੋਂ ਸਾਰੇ ਦੇ ਸਾਰੇ ਬਿਲਕੁਲ ਇਕ ਸਮਾਨ ਹਨ।

ਇਹ ਅਦੁੱਤੀ ਸੰਕਲਪ 14ਵੀਂ ਸਦੀ ਵਿਚ ਭਗਤੀ ਲਹਿਰ ਦੀ ਇਕ ਉੱਘੀ ਸ਼ਖ਼ਸੀਅਤ ਭਗਤ ਰਵਿਦਾਸ ਜੀ ਦੀ ਪਵਿੱਤਰ ਸੋਚਣੀ ਦੁਆਰਾ ਸਾਕਾਰ ਰੂਪ ਵਿਚ ਵਿਦਮਾਨ ਹੋਇਆ। ਭਗਤ ਜੀ ਵਲੋਂ ਕਲਮਬੰਦ ਕੀਤੇ ਗਏ ਉਕਤ ਚਿੱਤਰਣ ਪਿਛੇ ਉਹ ਦੁਖਦਾਈ ਤੇ ਦਿਲ ਕੰਬਾਊ ਨਫ਼ਰਤ ਭਰੀਆਂ ਤਾਕਤਾਂ ਉਸ ਅਹਿਸਾਸ ਰੂਪ ਵਿਚ ਜ਼ਰੂਰ ਸਾਹਮਣੇ ਆ ਜਾਂਦੀਆਂ ਹਨ ਜਿਨ੍ਹਾਂ ਨੂੰ ਉਨ੍ਹਾਂ ਨੇ ਇਕ ਅਖੌਤੀ ਨੀਵੀਂ ਜ਼ਾਤ ਵਿਚ ਜਨਮ ਲੈਣ ਕਰਕੇ ਸਾਰਾ ਜੀਵਨ ਝੇਲਿਆ। ਉਨ੍ਹਾਂ ਦਾ ਜਨਮ ਚਰਮਕਾਰ ਵੰਸ ਵਿਚ ਮਾਤਾ ਧੁਰਬਿਨੀਆਂ ਉਰਫ ਕਰਮਾ ਦੇਵੀ ਉਰਫ ਦਿਆਰੀ ਦੀ ਕੁਖੋਂ ਪਿਤਾ ਰਾਮੂ (ਕਰਤਾ ਰਵਿਦਾਸ ਮਹਿਮਾ ਅਨੁਸਾਰ ਮਾਨ ਦਾਸ) ਦੇ ਘਰ 1378ਈ: ਵਿਚ ਹਿੰਦੂ ਧਰਮ ਦੇ ਪ੍ਰਸਿੱਧ ਧਾਰਮਿਕ ਅਸਥਾਨ ਕਾਂਸ਼ੀ ਵਿਖੇ ਇਕ ਚਮਾਰ ਕਿੱਤੇ ਦੇ ਪਰਵਾਰ ਵਿਚ ਹੋਇਆ ਜਿਸ ਕਾਰਨ ਰੱਬ ਦੇ ਇਸ ਸ੍ਰੇਸ਼ਟ ਭਗਤ ਨੂੰ ਵੀ ਨੀਚ ਜ਼ਾਤ ਦਾ ਅਖਵਾਉਣਾ ਪਿਆ। ਇਸ ਗੱਲ ਵਿਚ ਵੀ ਅਤਿਕਥਨੀ ਨਹੀਂ ਕਿ ਅਧਿਆਤਮਿਕ ਬਿਰਤੀ ਦੀ ਉੱਚਤਾ ਵਾਲੇ

ਮਹਾਂ ਪੁਰਸ਼ ਜ਼ਾਤ ਪਾਤ ਦੀਆਂ ਬੰਦਸ਼ਾਂ ਨੂੰ ਕੀ ਸਮਝਦੇ ਹਨ ਤੇ ਇਨ੍ਹਾਂ ਵਿਚ ਕਿਥੇ ਬੱਝ ਸਕਦੇ ਹਨ? ਪ੍ਰਭੂ ਦੇ ਭਗਤਾਂ ਦੇ ਤਾਂ ਚੋਜ ਹੀ ਨਿਆਰੇ ਤੇ ਨਿਰਾਲੇ ਹੁੰਦੇ ਹਨ। ਉਨ੍ਹਾਂ ਦਾ ਸੰਸਾਰ ਆਗਮਨ ਕਿਸੇ ਉਚੇ ਸਿਧਾਂਤ ਦੀ ਵਿਆਖਿਆ ਕਰਨਾ ਹੁੰਦਾ ਹੈ ਅਤੇ ਉਹ ਆਪਣੇ ਨਿੱਜ ਸਵਾਰਥ ਲਈ ਕੁਝ ਵੀ ਨਹੀਂ ਕਰਦੇ। ਇਹੋ ਜਿਹਾ ਹੀ ਮਕਸਦ ਭਗਤ ਰਵਿਦਾਸ ਜੀ ਦਾ ਵੀ ਇਸ ਸੰਸਾਰ ਵਿਚ ਆਉਣ ਦਾ ਸੀ। ਉਹ ਮਾਨਵਤਾ ਲਈ ਪਿਆਰ ਦਾ ਸੁਨੇਹਾ ਲੈ ਕੇ ਆਏ ਤੇ ਹਰ ਇਕ ਵਿਚ ਸਮਾਨਤਾ ਦਾ ਪ੍ਰਭਾਵ ਜਗਾਉਣ ਤੇ ਜਮਾਉਣ ਲਈ ਉਹ ਹਮੇਸ਼ਾ ਕਰਮਸ਼ੀਲ ਰਹੇ। ਹੋਰ ਉਚ ਮਨੋਰਥਾਂ ਦੇ ਨਾਲ ਨਾਲ ਉਨ੍ਹਾਂ ਦਾ ਉਪਦੇਸ਼ ਇਹ ਵੀ ਸੀ ਕਿ ਗਿਆਨ ਦਾ ਦੀਪ ਜਲਾ ਕੇ ਪ੍ਰਭੂ ਪ੍ਰੀਤ ਵਿਚ ਜੁੜਿਆ ਜਾਵੇ।

**ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ**

**..................**

**ਕਹੈ ਰਵਿਦਾਸ ਨਾਮੁ ਤੇਰੋ ਆਰਤੀ**

**ਸਤਿਨਾਮੁ ਹੈ ਹਰਿ ਭੋਗ ਤੁਹਾਰੇ** (ਪੰਨਾ-694)

ਇਕ ਵਾਰੀ ਇਕ ਬ੍ਰਾਹਮਣ ਜਦ ਹਰਿਦਵਾਰ ਵਿਖੇ ਇਸ਼ਨਾਨ ਕਰਨ ਜਾਣ ਲੱਗਾ ਤਾਂ ਭਗਤ ਜੀ ਨੇ ਆਪਣੀ ਕਮਾਈ ਵਿਚੋਂ ਇਕ ਟਕਾ ਉਸ ਨੂੰ ਦੇਂਦਿਆਂ ਬੇਨਤੀ ਕੀਤੀ ਕਿ ਮੇਰੀ ਇਹ ਭੇਟਾ ਗੰਗਾ ਮਈਆ ਨੂੰ ਉਸ ਸਮੇਂ ਭੇਂਟ ਕਰਨਾ ਜੱਦ ਉਹ ਇਸ ਦੀ ਪ੍ਰਾਪਤੀ ਲਈ ਖੁਦ ਆਪਣੇ ਹੱਥ ਬਾਹਰ ਕਢੇ। ਬ੍ਰਾਹਮਣ ਇਸ ਗੱਲ ਨੂੰ ਕੇਵਲ ਮਖੌਲ ਹੀ ਸਮਝਦਿਆਂ ਹੋਇਆਂ ਟਕਾ ਲੈ ਕੇ ਹਰਿਦਵਾਰ ਚਲਾ ਗਿਆ ਪਰ ਹਰਿਦਵਾਰ ਇਸ਼ਨਾਨ ਕਰਦੇ ਸਮੇਂ ਗੰਗਾ ਮਾਤਾ ਨੇ ਆਪਣਾ ਹੱਥ ਫੈਲਾ ਕੇ ਉਸ ਤੋਂ ਆਪਣੇ ਪੁੱਤਰ ਰਵਿਦਾਸ ਦੀ ਭੇਂਟ ਮੰਗ ਲਈ। ਪੰਡਿਤ ਨੇ ਅਸਚਰਜਤਾ ਪੂਰਵਕ ਭਗਤ ਜੀ ਦੀ ਭੇਟਾ ਮਾਈ ਦੇ ਹੱਥਾਂ ਤੇ ਰੱਖ ਦਿਤੀ ਜਿਸ ਨੂੰ ਪਾ ਕੇ ਗੰਗਾ ਮਾਤਾ ਬਹੁਤ ਪ੍ਰਸੰਨ ਹੋਈ ਤੇ ਬਦਲੇ ਵਿਚ ਰਵਿਦਾਸ ਜੀ ਲਈ ਇਕ ਸੋਨੇ ਦਾ ਕੰਗਣ ਇਸੇ ਪੰਡਿਤ ਹੱਥ ਭੇਜਿਆ। ਕੰਗਣ ਦੇਖ ਕੇ ਬ੍ਰਾਹਮਣ ਦਾ ਦਿਲ ਬੇਈਮਾਨ ਹੋ ਗਿਆ ਤੇ ਉਸ ਨੇ ਰਵਿਦਾਸ ਜੀ ਨੂੰ ਕੰਗਣ ਦੇਣ ਦੀ ਥਾਂ ਰਾਜੇ ਨੂੰ ਖੁਸ਼ ਕਰਨ ਲਈ ਕੰਗਣ ਉਸ ਨੂੰ ਦੇ ਕੇ ਕਾਫ਼ੀ ਦੌਲਤ ਪ੍ਰਾਪਤ ਕਰ ਲਈ। ਰਾਜੇ ਦੀ ਰਾਣੀ ਇਸ ਅਦਭੁੱਤ ਕੰਗਣ ਨੂੰ ਪ੍ਰਾਪਤ ਕਰਕੇ ਬੇਹੱਦ ਖੁਸ਼ ਹੋਈ ਤੇ ਨਾਲ ਹੀ ਰਾਜੇ ਅੱਗੇ ਇੱਛਾ ਪ੍ਰਗਟ ਕੀਤੀ ਕਿ ਉਸ ਪੰਡਿਤ ਨੂੰ ਹੁਕਮ ਕੀਤਾ ਜਾਵੇ ਕਿ ਉਹ ਬਿਲਕੁਲ ਇਹੋ ਜਿਹਾ ਇਕ ਹੋਰ ਕੰਗਣ ਲਿਆ ਕੇ ਉਸ ਨੂੰ ਦੇਵੇ ਤਾਂ ਜੋ ਰਾਣੀ ਕੋਲ ਇਨ੍ਹਾਂ ਕੰਗਣਾਂ ਦੀ ਜੋੜੀ ਬਣ ਜਾਵੇ। ਰਾਜੇ ਨੇ ਪੰਡਿਤ ਨੂੰ ਦੂਜਾ ਕੰਗਣ ਲਿਆਉਣ ਲਈ ਸਖ਼ਤ ਹਦਾਇਤ ਕੀਤੀ ਜਿਸ ਨਾਲ ਪੰਡਿਤ ਦੀ ਜਾਨ ਕੜਿਕੀ ਵਿਚ ਫਸ ਗਈ। ਕੋਈ ਚਾਰਾ ਨਾ ਸੁੱਝਣ ਤੇ ਉਹ ਦੁਖੀ ਹੋ ਕੇ ਰਵਿਦਾਸ ਜੀ ਪਾਸ ਪਹੁੰਚਿਆ।

ਆਪਣੀ ਬੇਈਮਾਨੀ ਦੀ ਸਾਰੀ ਵਿਥਿਆ ਉਨ੍ਹਾਂ ਨੂੰ ਸ਼ਰਮਸਾਰੀ ਭਰੇ ਲਹਿਜੇ ਵਿਚ ਸੁਣਾਈ ਤੇ ਬੇਨਤੀ ਕੀਤੀ ਕਿ ਹੁਣ ਉਸ ਦੀ ਜਾਨ ਤਦ ਹੀ ਬਚਦੀ ਹੈ ਜੇਕਰ ਉਸ ਨੂੰ ਇਹੋ ਜਿਹਾ ਇਕ ਹੋਰ ਕੰਗਣ ਮਹਾਰਾਣੀ ਲਈ ਪੈਦਾ ਕਰਕੇ ਦਿੱਤਾ ਜਾਵੇ। ਉਸ ਨੇ ਭਗਤ ਜੀ ਅੱਗੇ ਵਾਸਤੇ ਪਾਏ ਤੇ ਅਰਜ਼ ਕੀਤੀ ਕਿ ਉਹ ਇਸ ਸਿਲਸਿਲੇ ਵਿਚ ਉਸ ਦੀ ਮਦਦ ਕਰਕੇ ਉਸ ਦੀ ਜਾਨ ਬਖਸ਼ੀ ਕਰਾਉਣ ਦੀ ਕ੍ਰਿਪਾਲਤਾ ਕਰਨ। ਰਵਿਦਾਸ ਜੀ ਨੇ ਉਸ ਨੂੰ ਧੀਰਜ ਬਨ੍ਹਾਉਂਦੇ ਹੋਏ ਕਿਹਾ ਕਿ ਉਹ ਉਸ ਬਾਟੇ ਵਿਚ ਨੀਝ ਲਾ ਕੇ ਵੇਖੇ ਜਿਸ ਵਿਚ ਜੁੱਤੀ ਡੁਬੋ ਕੇ ਉਸ ਨੂੰ ਗੰਢਣ ਲਈ ਭਗਤ ਜੀ ਨਰਮ ਕਰਦੇ ਸਨ। ਜਦ ਬ੍ਰਾਹਮਣ ਨੇ ਗਹੁ ਨਾਲ ਉਸ ਵਿਚ ਝਾਤੀ ਮਾਰੀ ਤਾਂ ਉਸ ਵਿਚ ਉਸਨੂੰ ਗੰਗਾ ਵਹਿੰਦੀ ਦਿਸੀ ਜਿਸ ਵਿਚ ਉਹੋ ਜਿਹੇ ਬੇਸ਼ੁਮਾਰ ਕੰਗਣ ਵੀ ਪਏ ਹੋਏ ਸਨ। ਪੰਡਿਤ ਇਹ ਕੌਤਕ ਦੇਖ ਕੇ ਚਕਰਿਤ ਰਹਿ ਗਿਆ। ਭਗਤ ਜੀ ਨੇ ਉਸ ਨੂੰ ਕਿਹਾ ਕਿ ਉਹ ਆਪਣੀ ਲੋੜ ਪੂਰੀ ਕਰਨ ਲਈ ਇਕ ਕੰਗਣ ਕੱਢ ਲਵੇ। ਇਸ ਤਰ੍ਹਾਂ ਬ੍ਰਾਹਮਣ ਦੀ ਜਾਨ ਬਚੀ ਤੇ ਉਸ ਨੂੰ ਪਤਾ ਲੱਗਾ ਕਿ ਭਗਤ ਰਵਿਦਾਸ ਕਿਤਨੀ ਵੱਡੀ ਅਧਿਆਤਮਿਕ ਹਸਤੀ ਦੇ ਮਾਲਕ ਹਨ ਜਿਨ੍ਹਾਂ ਨੂੰ ਅਕਲ ਦੇ ਅੰਨ੍ਹੇ ਤੇ ਅਭਿਮਾਨੀ ਲੋਕੀ ਸ਼ੂਦਰ ਸਮਝ ਕੇ ਘਿਰਣਾ ਕਰਦੇ ਤੇ ਘਟੀਆ ਸਮਝਦੇ ਹਨ। ਭਗਤ ਜੀ ਦੀ ਮਹਾਨ ਅਧਿਆਤਮਿਕ ਉਚਤਾ ਦੀ ਪ੍ਰੋੜਤਾ ਵਿਚ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਰਵਿਦਾਸ ਜੀ ਦੀ ਉਚਤਮ ਅਵਸਥਾ ਨੂੰ ਦੇਖ ਕੀ ਹੀ ਚਾਰੇ ਵਰਨਾਂ ਦੇ ਲੋਕੀ ਇਨ੍ਹਾਂ ਦੇ ਚਰਨਾਂ ਤੇ ਡਿਗਦੇ ਸਨ। ਸ਼ਬਦ ਦੇ ਬੋਲ ਇਵੇਂ ਹਨ:

**ਰਵਿਦਾਸੁ ਚਮਾਰੁ ਉਸਤਤਿ ਕਰੇ**
**ਹਰਿ ਕੀਰਤਿ ਨਿਮਖ ਇਕ ਗਾਇ**
**ਪਤਿਤ ਜਾਤਿ ਉਤਮੁ ਭਇਆ**
**ਚਾਰਿ ਵਰਨ ਪਏ ਪਗਿ ਆਇ** (ਪੰਨਾ-733)

ਕਬੀਰ ਜੀ ਵੀ ਇਨ੍ਹਾਂ ਬਾਰੇ ਕਹਿੰਦੇ ਹਨ ਕਿ "**ਸੰਤਨਿ ਮੇ ਰਵਿਦਾਸ ਸੰਤ ਹੈ**"

ਜਿਥੇ ਤਕ ਭਗਤ ਰਵਿਦਾਸ ਜੀ ਦੀ ਨਿਮਰਤਾ ਦਾ ਸਬੰਧ ਹੈ ਉਸ ਤੋਂ ਹਰ ਕੋਈ ਪ੍ਰੇਰਤ ਸੀ। ਉਹ ਇਤਨੇ ਕੋਮਲ ਚਿਤ ਸਨ ਕਿ ਆਪਣੇ ਵਿਰੋਧੀਆਂ ਲਈ ਵੀ ਕੋਮਲ ਦੇ ਆਦਰਯੋਗ ਸ਼ਬਦਾਂ ਦੀ ਵਰਤੋਂ ਕਰਕੇ ਵਾਤਾਵਰਨ ਹੀ ਬਦਲ ਦੇਂਦੇ ਸਨ। ਉਨ੍ਹਾਂ ਦੀ ਸ਼ਿਸ਼ ਮੀਰਾਬਾਈ ਉਨ੍ਹਾਂ ਬਾਰੇ ਕਹਿੰਦੀ ਹੈ "**ਗੁਰ ਮਿਲਿਯਾ ਰਵਿਦਾਸ ਨਾਮ ਨਹੀਂ ਛੋੜੋ।**" ਭਗਤੀ ਤੇ ਪ੍ਰੇਮ ਦੇ ਬਲ ਕਾਰਨ ਉਨ੍ਹਾਂ ਹਰ ਇਕ ਤੇ ਡੂੰਘਾ ਪ੍ਰਭਾਵ ਪਾਇਆ ਤੇ ਮਹਾਨ ਮਾਨਵ ਅਖਵਾਏ।

ਭਗਤ ਜੀ ਦੀ ਮਹਾਨ ਤਿਆਗੀ ਭਾਵਨਾ ਤੇ ਬੇਨਿਆਜ਼ ਸੰਤੋਖੀ ਸੁਭਾਅ ਸੰਬੰਧੀ ਇਕ ਹੋਰ ਕਥਾ ਵੀ ਪ੍ਰਚਲਤ ਹੈ ਜਿਹੜੀ ਸੰਖੇਪ ਵਿਚ ਇਸ ਪ੍ਰਕਾਰ ਹੈ: ਇਕ ਸੱਜਣ

ਇਨ੍ਹਾਂ ਪਾਸ ਇਸ ਅਨੁਮਾਨ ਨਾਲ ਪਾਰਸ ਛੱਡ ਗਿਆ ਕਿ ਉਸ ਦੀ ਵਰਤੋਂ ਕਰਕੇ ਉਹ ਆਪਣੀ ਗਰੀਬੀ ਤੋਂ ਨਿਜਾਤ ਪਾ ਸਕਣਗੇ। ਪਰ ਜਦ ਉਹ ਕੁਝ ਅਰਸੇ ਮਗਰੋਂ ਮੁੜਿਆ ਤਾਂ ਉਸ ਨੇ ਉਨ੍ਹਾਂ ਦੀ ਹਾਲਤ ਵਿਚ ਕੋਈ ਸੁਧਾਰ ਨਾ ਵੇਖ ਕੇ ਯਾਦ ਕਰਵਾਣ ਦੇ ਮਨੋਰਥ ਨਾਲ ਉਨ੍ਹਾਂ ਪਾਸੋਂ ਆਪਣਾ ਪਾਰਸ ਮੰਗਿਆ। ਭਗਤ ਜੀ ਨੇ ਉੱਤਰ ਦਿੱਤਾ ਕਿ ਜਿਥੇ ਰੱਖ ਗਏ ਹੋ ਉਥੋਂ ਚੁੱਕ ਲਵੋ। ਉਹ ਬੰਦਾ ਬੜਾ ਹੈਰਾਨ ਹੋਇਆ ਕਿ ਭਗਤ ਜੀ ਨੇ ਪਾਰਸ ਦੇ ਗੁਣ ਜਾਣਦਿਆਂ ਹੋਇਆਂ ਵੀ ਉਸ ਦੀ ਵਰਤੋਂ ਕਰਕੇ ਆਪਣੀ ਗਰੀਬੀ ਭਰੀ ਦਲਿੱਦਰੀ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਨਹੀਂ ਕੀਤੀ। ਪਾਰਸ ਦੇ ਮਾਲਕ ਦਾ ਸ਼ੰਕਾ ਨਵਿਰਤ ਕਰਨ ਲਈ **ਭਗਤ ਜੀ ਨੇ ਉਸ ਨੂੰ ਸਮਝਾਉਂਦਿਆਂ ਹੋਇਆਂ ਕਿਹਾ ਕਿ ਮਨੁੱਖ ਦਾ ਫ਼ਰਜ਼ ਕਿਰਤ ਕਰਕੇ ਪੇਟ ਭਰਨਾ ਹੈ ਤੇ ਜੇ ਕਰ ਦੌਲਤ ਹੀ ਇਕੱਠੀ ਕਰਨੀ ਹੈ ਤਾਂ ਉਹ ਸੋਨੇ ਚਾਂਦੀ ਦੀ ਨਹੀਂ, ਪ੍ਰਭੂ ਦੇ ਸਚੇ ਸੁਚੇ ਨਾਮ ਦੀ ਇਕੱਤਰ ਕਰਨੀ ਚਾਹੀਦੀ ਹੈ** ਜਿਹੜੀ ਉਸ ਦਾ ਹਲਤ ਪਲਤ ਸਵਾਰ ਸਕੇ। ਦੁਨਿਆਵੀ ਪਦਾਰਥਾਂ ਦੀ ਭੱਟਕਣਾ ਵਿਚ ਤਾਂ ਮਨੁੱਖ ਜ਼ਿੰਦਗੀ ਦੇ ਮੂਲ ਲਕਸ਼...ਪ੍ਰਭੂ ਭਗਤੀ ਤੋਂ ਟੁੱਟ ਜਾਂਦਾ ਹੈ: ਉਨ੍ਹਾਂ ਫਰਮਾਇਆ ਕਿ "**ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ**" ਹਨ, ਇਸ ਲਈ ਐ ਮਨੁੱਖ, "**ਕਰਿ ਬੰਦਗੀ ਛਾਡਿ ਮੈ ਮੇਰਾ ਹਿਰਦੈ ਨਾਮੁ ਸਮਾਰਿ ਸਵੇਰਾ।**" ਇਸ ਤੋਂ ਇਲਾਵਾ ਬਾਕੀ ਕਾਰਜ ਫੋਕਟ ਹਨ। ਹਾਂ ਗੁਜ਼ਰਾਨ ਲਈ ਕੰਮ ਕਰਨਾ ਆਵੱਸ਼ਕ ਹੈ। ਜੇ ਅਸੀਂ ਪਸ਼ੂਆਂ ਡੰਗਰਾਂ ਵੱਲ ਵੀ ਝਾਤੀ ਮਾਰੀਏ ਤਾਂ ਵੇਖਾਂਗੇ ਕਿ ਉਹ ਬਹੁਤ ਘਟੀਆ ਖਾਦ ਪੀਤ ਖਾਣ ਉਪਰੰਤ ਵੀ ਅੰਮ੍ਰਿਤ ਵਰਗਾ ਦੁੱਧ ਦੇ ਕੇ ਪਰਉਪਕਾਰ ਕਰਦੇ ਹੋਏ ਆਪਣਾ ਅੱਗਾ ਸਵਾਰ ਰਹੇ ਹਨ। ਇਸ ਦੇ ਉਲਟ ਮਨੁੱਖ ਅਕਾਲਪੁਰਖ ਦੀ ਕ੍ਰਿਪਾ ਸਦਕਾ ਬੁੱਧੀਮਾਨ ਜੀਵ ਹੈ ਉਸ ਨੂੰ ਸਭ ਕੁਝ ਦੀ ਸੋਝੀ ਹੈ, ਉਸ ਨੂੰ ਵਧੀਆ ਤੋਂ ਵਧੀਆ 36 ਭੋਜਨ ਰਸਨੀ ਲਾਉਣ ਲਈ ਉਪਲਬਧ ਹਨ। ਇਤਨਾ ਕੁਝ ਵਧੀਆ ਖਾ ਪੀ ਕੇ ਵੀ ਜੇ ਉਹ ਪ੍ਰਭੂ ਦੇ ਅੰਮ੍ਰਿਤ ਰੂਪੀ ਨਾਮ ਨੂੰ ਹਿਰਦੇ ਅੰਦਰ ਪੈਦਾ ਨਹੀਂ ਕਰ ਸਕਦਾ ਤਦ ਤਾਂ ਇਹ ਬੰਦਾ ਸਭ ਤੋਂ ਗੰਦਾ ਹੈ ਅਤੇ ਉਸ ਵਿਚ ਉੱਤਮ ਜਾਤੀ ਵਾਲੀ ਭਾਵਨਾ ਅਲੋਪ ਹੋਈ ਭਾਸਦੀ ਹੈ। ਇਸ ਲਈ ਕਾਰ ਵਿਹਾਰ ਦੇ ਨਾਲ ਨਾਲ ਵਾਹਿਗੁਰੂ ਦਾ ਸਿਮਰਨ ਵੀ ਜ਼ਰੂਰੀ ਹੈ ਜਿਹੜਾ ਭਗਤ ਰਵਿਦਾਸ ਜੀ ਕਈ ਢੰਗਾਂ ਨਾਲ ਕਰਕੇ ਉਸ ਅਕਾਲਪੁਰਖ ਵਿਚ ਆਪਣੀ ਅਗਾਧ ਸ਼ਰਧਾ, ਅਨੂਪਮ ਵਲੀਨਤਾ ਤੇ ਨਿਸਚਿੰਤ ਸੰਤੁਸ਼ਟਤਾ ਦਾ ਅਹਿਸਾਸ ਪ੍ਰਗਟਾਉਂਦੇ ਹੋਏ ਬਚਨ ਕਰਦੇ ਹਨ:

**ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰ ਧਰੈ** (ਪੰਨਾ-1106)

ਗੁਰੂ ਗ੍ਰੰਥ ਸਾਹਿਬ ਵਿਚ 16 ਰਾਗਾਂ ਵਿਚ ਦਰਜ ਭਗਤ ਜੀ ਦੇ 40 ਸ਼ਬਦਾਂ ਵਿਚ ਪ੍ਰਭੂ ਪਿਆਰ, ਉਸ ਨਾਲ ਅਟੁੱਟ ਸਾਂਝ, ਉਸ ਤੇ ਅਥਾਹ ਮਾਣ ਅਤੇ ਭਰੋਸੇ ਦੇ ਵੰਨ ਸਵੰਨੇ ਦਰਸ਼ਨ ਹੁੰਦੇ ਹਨ। ਨਿਮਨ ਪੰਗਤੀਆਂ ਮਨੁੱਖ ਹਸਤੀ ਦਾ ਭਰਵਾਂ ਮਾਰਗ

ਦਰਸ਼ਨ ਕਰਦੀਆਂ ਹਨ:

1. ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ
ਕਨਕ ਕਟਿਕ ਜਲ ਤਰੰਗ ਜੈਸਾ
ਜਉਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ
ਪਤਿਤ ਪਾਵਨ ਨਾਮੁ ਕੈਸੇ ਹੁੰਤਾ-ਰਹਾਉ (ਪੰਨਾ-93)

2. ਐਸੀ ਲਾਲ ਤੁਝ ਬਿਨੁ ਕਉਨ ਕਰੈ
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰ ਧਰੈ-ਰਹਾਉ
ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ
ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ (ਪੰਨਾ-1106)

3. ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ (ਪੰਨਾ-657)

4. ਹਰਿ ਕੇ ਨਾਮ ਬਿਨ ਝੂਠੇ ਸਗਲ ਪਾਸਾਰੇ (ਪੰਨਾ-694)

5. ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ
ਤੁਮ ਸਿਉ ਜੋਰਿ ਅਵਰ ਸੰਗਿ ਤੋਰੀ (ਪੰਨਾ-659)

6. ਜੈਸਾ ਰੰਗੁ ਕੁਸੰਭ ਕਾ ਤੈਸਾ ਇਹੁ ਸੰਸਾਰੁ (ਪੰਨਾ-346)

7. ਹੋਇ ਪੁਨੀਤ ਭਗਵੰਤ ਭਜਨ ਤੇ
ਆਪੁ ਤਾਰਿ ਤਾਰੇ ਕੁਲ ਦੋਇ...
ਪੰਡਿਤ ਸੂਰ ਛਤ੍ਰਪਤਿ ਰਾਜਾ
ਭਗਤ ਬਰਾਬਰਿ ਅਉਰੁ ਨ ਕੋਇ (ਪੰਨਾ-858)

ਭਗਤ ਜੀ ਊਚ ਨੀਚ, ਜ਼ਾਤ ਪਾਤ ਦੇ ਬੰਧਨਾਂ ਦੀ ਪ੍ਰਵਾਹ ਨਾ ਕਰਦਿਆਂ ਹੋਇਆਂ ਹਰ ਇਕ ਨੂੰ ਅਕਾਲਪੁਰਖ ਦੀ ਵਰਨੋਂ ਬਾਹਰੀ ਹਸਤੀ ਨਾਲ ਜੁੜਨ ਦਾ ਪਵਿੱਤਰ ਪੈਗ਼ਾਮ ਦੇ ਕੇ ਅਤੇ 151 ਸਾਲ ਦੀ ਸੰਸਾਰਕ ਉਮਰ ਭੋਗ ਕੇ ਚਿਤੌੜ ਵਿਖੇ ਪ੍ਰਾਣ ਤਿਆਗ ਗਏ ਜਿਥੇ ਉਨ੍ਹਾਂ ਦੀ ਛਤਰੀ ਰੂਪੀ ਸਮਾਧ ਹੁਣ ਵੀ ਕਾਇਮ ਹੈ। ਪ੍ਰਭੂ ਵਿਚ ਪਰਪੱਕ ਨਿਸ਼ਚੇ ਕਾਰਨ ਭਗਤ ਰਵਿਦਾਸ ਜੀ ਪਰਮਹੰਸ ਪਦਵੀ ਨੂੰ ਪ੍ਰਾਪਤ ਹੋਏ ਅਤੇ ਉਨ੍ਹਾਂ ਦੇ ਉਚੇ ਸੁਚੇ ਉਪਦੇਸ਼ ਅੱਜ ਵੀ ਮਾਨਵ ਸਮਾਜ ਦੀ ਬਹੁਪਖੀ ਅਗਵਾਈ ਕਰਨ ਵਿਚ ਬਹੁਤ ਮਹੱਤਵਪੂਰਨ ਸਥਾਨ ਰੱਖਦੇ ਹਨ।

ਜਾਤਿ ਕਾ ਗਰਬੁ ਨ ਕਰੀਅਹੁ ਕੋਈ
ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ
ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ
ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ-ਰਹਾਉ

(ਪੰਨਾ-1128)

ਪਰਗਟ ਕਰੇ ਭਗਤ ਵਡਿਆਈ"

# ਭਗਤ ਸੈਣ ਜੀ

(1390 ਤੋਂ 1440 ਈ:)

ਇਸ ਗੱਲ ਤੋਂ ਕੋਈ ਵੀ ਮੁਨਕਰ ਨਹੀਂ ਹੋ ਸਕਦਾ ਕਿ ਉੱਚੀਆਂ ਸੁੱਚੀਆਂ ਆਤਮਾਵਾਂ ਦਾ ਪਰਤਾਪ ਆਪ ਮੁਹਾਰੇ ਹੀ ਹਰ ਪਰਕਾਰ ਦੀਆਂ ਹੱਦ ਬੰਨੇ ਟੱਪ ਕੇ ਜਨ ਜੀਵਨ ਨੂੰ ਪ੍ਰਭਾਵਤ ਕਰਨ ਲੱਗ ਜਾਂਦਾ ਹੈ। ਰਾਜੇ ਆਪਣੀਆਂ ਕੀਰਤੀਆਂ ਦੇ ਜੱਸ ਲਈ ਵਿਸ਼ੇਸ਼ ਤਰਦੱਦਾਂ ਨਾਲ ਇਤਿਹਾਸ ਲਿਖਵਾਉਂਦੇ ਹਨ ਪਰ ਪ੍ਰਭੂ ਪ੍ਰੇਮ ਵਿਚ ਭਿਜੇ ਮਹਾਂ-ਪੁਰਸ਼ਾਂ ਦੇ ਅਣਮੋਲ ਕਾਰਨਾਮਿਆਂ ਤੇ ਹਿੱਤਕਾਰੀ ਬਚਨਾਂ ਸਦਕਾ ਉਨ੍ਹਾਂ ਦੀ ਮਹਿਮਾ ਵਿਚ ਹਮੇਸ਼ਾ ਨਿੱਤ ਨਵਾਂ ਇਤਿਹਾਸ ਰਚੀਂਦਾ ਰਹਿੰਦਾ ਹੈ ਭਾਵੇਂ ਕਿ ਇਤਿਹਾਸ ਦੀ ਬੰਦਸ਼ੀ ਪ੍ਰੀਭਾਸ਼ਾ ਅਨੁਸਾਰ ਆਮ ਤੌਰ ਤੇ ਇਹ ਵੀ ਸਹੀ ਅਨੁਮਾਨ ਨਾ ਲੱਗ ਸਕਦਾ ਹੋਵੇ ਕਿ ਅਜਿਹੀਆਂ ਉਚ ਹਸਤੀਆਂ ਵਾਸਤਵ ਵਿਚ ਕਦੋਂ ਤੇ ਕਿਥੇ ਪੈਦਾ ਹੋਈਆਂ ਹਨ। ਉਨ੍ਹਾਂ ਦੀ ਸਰਬਪੱਖੀ ਵਡਿਤਣ ਨੂੰ ਦੇਖਦਿਆਂ ਹੋਇਆਂ ਹਰ ਕੋਈ ਉਨ੍ਹਾਂ ਨੂੰ ਆਪਣੇ ਨਾਲ ਜੋੜਨ ਵਿਚ ਫ਼ਖ਼ਰ ਮਹਿਸੂਸ ਕਰਦਾ ਹੈ ਜਾਂ ਆਪਣੇ ਆਪ ਨੂੰ ਉਨ੍ਹਾਂ ਨਾਲ ਜੋੜ ਕੇ ਖੁਦ ਨੂੰ ਧੰਨ-ਭਾਗਾ ਸਮਝਦਾ ਹੈ। ਇਹੀ ਹਾਲ ਗੁਰੂ ਗ੍ਰੰਥ ਸਾਹਿਬ ਦੀਆਂ ਬਹੁਤੀਆਂ ਰਚੇਤਾ ਸ਼ਖ਼ਸੀਅਤਾਂ ਦਾ ਵੀ ਹੈ ਜਿਨ੍ਹਾਂ ਵਿਚੋਂ ਭਗਤ ਸੈਣ ਜੀ ਇਕ ਹਨ। ਕੁਝ ਵਿਦਵਾਨ ਇਨ੍ਹਾਂ ਨੂੰ ਕਰਨਾਟਕ ਰਾਜ ਦੇ ਬਿਦਰ ਦੇ ਰਾਜੇ ਦੀ ਨੌਕਰੀ ਨਾਲ ਜੁੜਨ ਕਾਰਨ ਉਸ ਇਲਾਕੇ ਦਾ ਵਸਨੀਕ ਦਸਦੇ ਹਨ ਜਿਨ੍ਹਾਂ ਦਾ ਜਨਮ 1390 ਈ: ਨੂੰ ਹੋਇਆ। ਕੁਝ ਇਹ ਕਹਿੰਦੇ ਹਨ ਕਿ ਇਹ ਰਾਜਸਥਾਨ ਦੇ ਇਲਾਕਾ ਬਾਂਧਵਗੜ੍ਹ ਦੇ ਰਾਜਾ, ਰਾਜਾ ਰਾਮ ਦੀ ਸੇਵਾ ਵਿਚ ਸਾਰੀ ਉਮਰ ਰਹੇ ਇਸ ਲਈ ਹੋ ਸਕਦਾ ਹੈ ਉਸ ਇਲਾਕੇ ਨਾਲ ਹੀ ਸਬੰਧਤ ਹੋਣ ਪਰ ਇਨ੍ਹਾਂ ਦੋਹਾਂ ਧਾਰਨਾਵਾਂ ਤੋਂ ਵੀ ਵੇਟਵੀਂ ਇਕ ਹੋਰ ਵਜ਼ਨਦਾਰ ਧਾਰਨਾ ਇਹ ਹੈ ਕਿ ਭਗਤ ਸੈਣ ਜੀ ਪੰਜਾਬ ਦੇ ਸਪੂਤ ਹਨ ਜਿਨ੍ਹਾਂ ਦਾ ਜਨਮ 1343 ਈ: ਨੂੰ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਸੋਹਲ ਠੱਠੀ ਵਿਖੇ ਮਾਤਾ ਜੀਵਨੀ ਦੀ ਪਵਿੱਤਰ ਕੁੱਖ ਤੋਂ ਬਾਬਾ ਮੁਕੰਦ ਰਾਏ ਦੇ ਗ੍ਰਹਿ ਵਿਖੇ ਮਘਰ ਦੀ ਪੂਰਨਮਾਸ਼ੀ ਵਾਲੇ ਦਿਨ ਅੰਮ੍ਰਿਤ ਵੇਲੇ ਹੋਇਆ। ਪੰਜਾਬ ਵਾਸੀ ਇਨ੍ਹਾਂ ਤੱਥਾਂ ਨੂੰ ਸਹੀ ਮੰਨਦੇ ਹੋਏ ਇਨ੍ਹਾਂ ਦਾ ਜਨਮ ਦਿਨ ਪਿੰਡ ਸੋਹਲ ਠੱਠੀਆਂ ਵਿਚ ਹੀ ਬੜੀ ਧੂਮ ਧਾਮ ਨਾਲ ਮਨਾਉਂਦੇ ਹਨ। ਇਸ ਪਿੰਡ ਵਿਚ ਅਜ ਵੀ ਉਨ੍ਹਾਂ ਦੀ ਯਾਦ ਵਿਚ ਗੁਰਦਵਾਰਾ ਸਾਹਿਬ ਤੇ ਸਰੋਵਰ ਮੌਜੂਦ ਹੈ ਜਿਸ ਬਾਰੇ ਕਿਹਾ ਜਾਂਦਾ ਹੈ ਕਿ ਇਸ ਸਰੋਵਰ ਦਾ ਪਹਿਲਾ ਟੱਕ ਉਨ੍ਹਾਂ ਨੇ ਖੁਦ

ਲਗਾਇਆ ਅਤੇ ਇਸ ਦੇ ਕੰਢੇ ਤੇ ਬੈਠ ਕੇ ਭਗਤੀ ਵਿਚ ਲੀਨ ਰਹਿੰਦੇ। ਪੰਜਾਬ ਸਰਕਾਰ ਨੇ ਵੀ 6.12.97 ਨੂੰ ਰਾਜ ਪੱਧਰ ਤੇ ਇਨ੍ਹਾਂ ਦਾ 654ਵਾਂ ਜਨਮ ਇਸੇ ਪਿੰਡ ਵਿਚ ਮਨਾਇਆ ਹੈ। ਇਹ ਵੀ ਪਤਾ ਲਗਦਾ ਹੈ ਕਿ ਜਵਾਨੀ ਵਿਚ ਹੀ ਭਗਤ ਜੀ ਆਪਣੀ ਭੂਆ ਦੇਵੀ ਕੋਲ ਲਾਹੌਰ ਚਲੇ ਗਏ ਤੇ ਜਲਖੜ ਦੀ ਲੜਕੀ ਸੁਲੱਖਣੀ ਨਾਲ ਸ਼ਾਦੀ ਕਰ ਕੇ ਗ੍ਰਹਿਸਤ ਧਾਰਨ ਕੀਤਾ। ਸੰਤਾਨ ਵਜੋਂ ਇਕ ਪੁੱਤਰ ਵੀ ਜੰਮਿਆ। ਮਗਰੋਂ ਇਹ ਦਿੱਲੀ ਪਰਵਾਸ ਕਰ ਗਏ ਤੇ ਉਥੋਂ ਰਾਜਸਥਾਨ ਦੇ ਰਾਜੇ ਦੀ ਨੌਕਰੀ ਵਿਚ ਜਾ ਪਹੁੰਚੇ ਤੇ ਉਥੇ ਹੀ ਇਨ੍ਹਾਂ ਨੂੰ ਅਕਾਲਪੁਰਖ ਤਕ ਰਸਾਈ ਪ੍ਰਾਪਤ ਹੋਈ। ਭਾਵੇਂ ਉਕਤ ਤਥਾਂ ਵਿਚ ਕੁਝ ਮਲਾਵਟ ਵੀ ਹੋਏ ਪਰ ਇਸ ਗੱਲ ਤੋਂ ਇਤਨਾ ਪਤਾ ਤਾਂ ਜ਼ਰੂਰ ਲਗਦਾ ਹੈ ਕਿ ਭਗਤ ਜੀ ਦੀ ਹਸਤੀ ਦੀ ਖੁਸ਼ਬੂ ਉਸ ਸਮੇਂ ਵੀ ਪੰਜਾਬ, ਰਾਜਸਥਾਨ ਤੇ ਕਰਨਾਟਕ ਤਕ ਪਹੁੰਚੀ ਹੋਈ ਸੀ।

ਉਨ੍ਹਾਂ ਬਾਰੇ ਜੋ ਪਰਮਾਣਕ ਹਵਾਲੇ ਮਿਲਦੇ ਹਨ ਉਨ੍ਹਾਂ ਦੀ ਬਿਨਾ ਤੇ ਉਨ੍ਹਾਂ ਪ੍ਰਤੀ ਜੋ ਰੂਪ ਰੇਖਾ ਉਭਰ ਕੇ ਸਾਹਮਣੇ ਆਉਂਦੀ ਹੈ ਉਹ ਨਿਮਨ ਪਰਕਾਰ ਹੈ:-

ਗੁਰੂ ਗ੍ਰੰਥ ਸਾਹਿਬ ਦੇ ਪੰਨਾ 695 ਤੇ ਰਾਗ ਧਨਾਸਰੀ ਵਿਚ ਜਿਹੜਾ ਉਨ੍ਹਾਂ ਦਾ ਇਕੋ ਇਕ ਸ਼ਬਦ ਮਿਲਦਾ ਹੈ ਉਸ ਵਿਚ ਉਹ ਬੜੇ ਮਾਣ ਨਾਲ ਵਰਨਣ ਕਰਦੇ ਹਨ ਕਿ ਸਵਾਮੀ ਪ੍ਰਭੂ ਦੇ ਸਿਮਰਨ ਨੂੰ ਮੇਰੇ ਗੁਰੂ ਰਾਮਾਨੰਦ ਜੀ ਹੀ ਜਾਣਦੇ ਹਨ ਅਤੇ ਉਹ ਅਕਾਲਪੁਰਖ ਨੂੰ ਸਰਬ ਵਿਆਪੀ ਤੇ ਮਹਾਂ ਪਰਸੰਨਤਾ ਭਰੇ ਸਰੂਪ ਵਾਲਾ ਵਰਨਣ ਕਰਦੇ ਹਨ। ਇਸ ਤੋਂ ਪਰਤੱਖ ਹੈ ਕਿ ਉਹ ਪ੍ਰਯਾਗ ਨਿਵਾਸੀ ਰਾਮਾਨੰਦ ਜੀ ਦੇ ਚੇਲੇ ਸਨ ਜੋ ਉਤਰੀ ਭਾਰਤ ਵਿਚ ਭਗਤੀ ਲਹਿਰ ਦੇ ਮੋਢੀ ਪ੍ਰਚਾਰਕ ਕਹੇ ਜਾਂਦੇ ਹਨ। ਭਾਈ ਗੁਰਦਾਸ ਜੀ ਆਪਣੀ 10ਵੀਂ ਵਾਰ ਦੀ 16ਵੀਂ ਪਉੜੀ ਵਿਚ ਭਗਤ ਸੈਣ ਜੀ ਨੂੰ ਕਬੀਰ ਜੀ ਤੋਂ ਮਗਰੋਂ ਰਾਮਾਨੰਦ ਜੀ ਦਾ ਦੂਜਾ ਪ੍ਰਮੁੱਖ ਸਿੱਖ ਦਸਦੇ ਹੋਏ ਇਨ੍ਹਾਂ ਬਾਰੇ ਚੋਖੀ ਜਾਣਕਾਰੀ ਦੇਂਦੇ ਹਨ ਜੋ ਵਾਰਤਕ ਰੂਪ ਵਿਚ ਇਵੇਂ ਹੈ:-

"ਕਬੀਰ ਦੇ ਪਰਤਾਪ ਨੂੰ ਸੁਣ ਕੇ ਅਖੌਤੀ ਨੀਵੀਆਂ ਜਾਤਾਂ ਵਿਚੋਂ ਦੂਜਾ ਚੇਲਾ ਸੈਣ ਨਾਈ ਹੋਇਆ ਜੋ ਰਾਤੀਂ ਪ੍ਰੇਮ ਭਗਤੀ ਵਿਚ ਲੀਨ ਰਹਿੰਦਾ ਤੇ ਅੰਮ੍ਰਿਤ ਵੇਲੇ ਰਾਜੇ ਦੇ ਮਹਿਲਾਂ ਵਿਚ ਜਾ ਕੇ ਉਸ ਦੇ ਸਰੀਰਕ ਰੋਗ ਦੇ ਨਿਵਾਰਨ ਲਈ ਉਸ ਦੀ ਮਾਲਸ਼ ਕਰਦਾ ਹੁੰਦਾ ਸੀ। ਇਕ ਦਿਨ ਸੰਤ ਪਰਾਹੁਣੇ ਆਏ ਤੇ ਸੈਣ ਸਾਰੀ ਰਾਤ ਕੀਰਤਨ ਵਿਚ ਮਗਨ ਰਿਹਾ ਤੇ ਸੰਤਾਂ ਤੇ ਸੰਗਤਾਂ ਦੀ ਅਦੁਤੀ ਸਤਸੰਗਤ ਵਿਚ ਰਾਜੇ ਦੇ ਦਰਬਾਰ ਵਿਚ ਜਾ ਕੇ ਉਸ ਦੀ ਸੇਵਾ ਕਰਨ ਤੋਂ ਖਿੜ ਗਿਆ। ਆਪਣੇ ਭਗਤ ਦੇ ਸੰਤ ਸੰਗਤ ਵਿਚ ਇਸ ਅਥਾਹ ਪਿਆਰ ਨੂੰ ਦੇਖਦਿਆਂ ਹੋਇਆਂ ਪ੍ਰਭੂ ਪਰਮੇਸ਼ਰ ਨੇ ਖੁਦ ਸੈਣ ਦਾ ਰੂਪ ਧਾਰ ਕੇ ਰਾਜੇ ਦੀ ਬੜੀ ਵਧੀਆ ਸੇਵਾ ਕੀਤੀ ਜਿਸ ਨਾਲ ਰਾਜਾ ਰੋਗ ਮੁਕਤ ਹੋ ਗਿਆ। ਉਧਰ ਸੈਣ ਭਗਤ ਆਪਣੇ ਸੰਗੀ ਸਾਥੀਆਂ ਤੋਂ ਵਿਹਲਾ ਹੋ ਕੇ ਬੜੀ ਸ਼ਰਮਿੰਦਗੀ ਤੇ

ਆਜਜ਼ੀ ਨਾਲ ਰਾਜੇ ਦੇ ਗ੍ਰਹਿ ਵਿਖੇ ਗਿਆ ਤਾਂ ਜੋ ਗ਼ੈਰ-ਹਾਜ਼ਰੀ ਦੀ ਮਾਫੀ ਮੰਗ ਸਕੇ। ਸੈਣ ਨੂੰ ਦੂਰੋਂ ਆਉਂਦਿਆਂ ਦੇਖ ਕੇ ਰਾਜੇ ਨੇ ਆਵਾਜ਼ ਮਾਰ ਕੇ ਉਸ ਨੂੰ ਬੁਲਾਇਆ ਤੇ ਪਰਸੰਨਤਾ ਦੇ ਪ੍ਰਗਟਾਵੇ ਵਜੋਂ ਆਪਣੀ ਪੋਸ਼ਾਕ ਲਾਹ ਕੇ ਉਸ ਦੇ ਗਲੇ ਵਿਚ ਪਾ ਦਿੱਤੀ ਤੇ ਕਿਹਾ ਕਿ ਸੈਣ ਰਾਤੀਂ ਤੂੰ ਮੈਨੂੰ ਮਾਲਸ਼ ਕਰ ਕੇ ਆਪਣੇ ਵੱਸ ਕਰ ਲਿਆ ਹੈ। ਮੇਰੇ ਰੋਗ ਮਿਟ ਗਏ ਹਨ। ਇਸ ਗੱਲ ਨੂੰ ਸਾਰੀ ਸਰਿਸ਼ਟੀ ਨੇ ਸੁਣਿਆ। ਇਸ ਤਰ੍ਹਾਂ ਵਾਹਿਗੁਰੂ ਨੇ ਵਿਚ ਆਪ ਖਲੋ ਕੇ ਆਪਣੇ ਭਗਤ ਦੀ ਵਡਿਆਈ ਪ੍ਰਗਟ ਕੀਤੀ।" ਭਾਵ ਇਹ ਕਿ:

**ਸੰਤਾ ਕੇ ਕਾਰਜਿ ਆਪਿ ਖਲੋਇਆ**

**ਹਰਿ ਕੰਮੁ ਕਰਾਵਣਿ ਆਇਆ ਰਾਮ**-(ਮ. 5) ਵਾਲੀ ਗੱਲ ਹੋਈ। ਉਕਤ ਘਟਨਾ ਬਾਰੇ ਭਾਈ ਗੁਰਦਾਸ ਜੀ ਦੀ ਰਚਤ ਪਉੜੀ ਦਾ ਪਾਠ ਨਿਮਨ ਅਨੁਸਾਰ ਹੈ:

**ਸੁਣਿ ਪਰਤਾਪੁ ਕਬੀਰ ਦਾ ਦੂਜਾ ਸਿਖੁ ਹੋਆ ਸੈਣੁ ਨਾਈ**
**ਪ੍ਰੇਮ ਭਗਤਿ ਰਾਤੀ ਕਰੈ ਭਲਕੈ ਰਾਜ ਦੁਆਰੈ ਜਾਈ**
**ਆਏ ਸੰਤ ਪਰਾਹੁਣੇ ਕੀਰਤਨ ਹੋਆ ਰੈਣਿ ਸਬਾਈ**
**ਛਡ ਨ ਸਕੈ ਸੰਤ ਜਨ ਰਾਜ ਦੁਆਰਿ ਨ ਸੇਵ ਕਮਾਈ**
**ਸੈਣ ਰੂਪਿ ਹਰਿ ਜਾਇ ਕੈ ਆਇਆ ਰਾਣੈ ਨੋ ਰੀਝਾਈ**
**ਸਾਧੂ ਜਨਾ ਨੋ ਵਿਦਾ ਕਰਿ ਰਾਜ ਦੁਆਰਿ ਆਇਆ ਸਰਮਾਈ**
**ਰਾਣੇ ਦੂਰਹੁੰ ਸਦਿ ਕੈ ਗਲਹੁ ਕਵਾਇ ਖੋਲਿ ਪੈਨਾਈ**
**ਵਸਿ ਕੀਤਾ ਹਉ ਤੁਧੁ ਅਜੁ ਬੋਲੈ ਰਾਜਾ ਸੁਣੈ ਲੁਕਾਈ**
**ਪ੍ਰਗਟੁ ਕਰੈ ਭਗਤਿ ਵਡਿਆਈ।**

ਜਦ ਰਾਜੇ ਨੇ ਭਗਤ ਜੀ ਦੇ ਮੁਖਾਰਬਿੰਦ ਤੋਂ ਆਪਣੀ ਗ਼ੈਰ-ਹਾਜ਼ਰੀ ਦੀ ਵਿਥਿਆ ਸੁਣੀ ਤਾਂ ਉਹ ਭਗਤ ਜੀ ਦੀ ਅਜ਼ੀਮ ਸ਼ਖਸੀਅਤ ਦਾ ਸਤਿਕਾਰ ਕਰਦਿਆਂ ਹੋਇਆਂ ਪਰਵਾਰ ਸਮੇਤ ਉਨ੍ਹਾਂ ਦਾ ਚੇਲਾ ਬਣ ਗਿਆ ਤੇ ਇਸ ਤਰ੍ਹਾਂ ਪੰਚਮ ਪਾਤਸ਼ਾਹ ਦੇ ਨਿਮਨ ਕਹੇ ਬਚਨ ਸੱਚ ਸਾਕਾਰ ਹੋਏ।

**ਜਿਸੁ ਨੀਚ ਕਉ ਕੋਈ ਨ ਜਾਨੈ**
**ਨਾਮ ਜਪਤ ਉਹੁ ਚਹੁਕੁੰਟ ਮਾਨੈ**
**ਦਰਸਨੁ ਮਾਗਉ ਦੇਹਿ ਪਿਆਰੇ**
**ਤੁਮਰੀ ਸੇਵਾ ਕਉਨ ਕਉਨ ਨ ਤਾਰੇ** (ਪੰਨਾ-386)

ਸੈਣ ਜੀ ਨਾਲ ਵਾਪਰੀ ਇਸ ਉਕਤ ਘਟਨਾ ਨਾਲ ਉਨ੍ਹਾਂ ਦਾ ਆਪਣੇ ਬੇਪਨਾਹ ਇਸ਼ਟ ਪ੍ਰਤੀ ਨਿਸ਼ਚਾ ਅਹਿੱਲ ਤੇ ਅਕਹਿ ਹੋ ਗਿਆ ਤੇ ਉਹ ਹਰ ਸਮੇਂ ਪ੍ਰਭੂ ਪ੍ਰੇਮ ਵਿਚ ਵਲੀਨ ਰਹਿਣ ਲਗ ਪਏ ਤੇ ਸਦਾ ਖੁਸ਼ੀਆਂ ਬਖਸ਼ਣ ਵਾਲੇ ਹਰੀ ਦੀ ਉਸਤਤ ਦੇ ਗੀਤ

ਨਿੱਤ ਗਾਉਂਦੇ ਰਹੇ।

ਭਗਤ ਰਵਿਦਾਸ ਜੀ ਵੀ ਸ਼ਾਇਦ ਉਕਤ ਪ੍ਰਸੰਗ ਨੂੰ ਧਿਆਨ ਵਿਚ ਰਖਦੇ ਹੋਏ ਹੀ ਸੈਣ ਜੀ ਤੇ ਹੋਰ ਭਗਤਾਂ ਬਾਰੇ ਲਿਖਦੇ ਹਨ ਕਿ ਪ੍ਰਭੂ ਸਭ ਕੁਝ ਕਰਨ ਦੇ ਪੂਰਨ ਸਮਰੱਥ ਹੈ।

**"ਨਾਮਦੇਵ ਕਬੀਰ ਤਿਲੋਚਨੁ ਸਧਨਾ ਸੈਨੁ ਤਰੈ**
**ਕਹਿ ਰਵਿਦਾਸੁ ਸੁਨਹੁ ਰੇ ਸੰਤਹੁ**
**ਹਰਿ ਜੀਉ ਤੇ ਸਭੈ ਸਰੈ"** (ਪੰਨਾ-1106)

ਉਕਤ ਪੰਗਤੀ ਤੋਂ ਇਕ ਗੱਲ ਹੋਰ ਵੀ ਸਪੱਸ਼ਟ ਹੁੰਦੀ ਹੈ ਕਿ ਭਗਤ ਰਵਿਦਾਸ ਜੀ ਸੈਣ ਜੀ ਦੇ ਸਮਕਾਲੀ ਸਨ ਜਾਂ ਸੈਣ ਜੀ ਦੀ ਪ੍ਰਸਿੱਧੀ ਤੋਂ ਭਲੀ ਭਾਂਤ ਪਰੀਚਤ ਸਨ।

ਗੁਰੂ ਅਰਜਨ ਦੇਵ ਜੀ ਦੇ ਬਸੰਤ ਰਾਗੁ ਦੇ ਇਕ ਸ਼ਬਦ ਜਿਸ ਵਿਚ ਜੈ ਦੇਵ ਜੀ ਦੇ ਹੰਕਾਰ ਕਰਨ ਅਤੇ ਫਿਰ ਉਸ ਨੂੰ ਤਿਆਗਣ ਦਾ ਵਰਨਣ ਹੈ, ਵਿਚ ਉਹ ਸੈਣ ਜੀ ਬਾਰੇ ਲਿਖਦੇ ਹਨ ਕਿ ਜੀਵਨ ਨਿਰਬਾਹ ਲਈ ਉਨ੍ਹਾਂ ਨਾਈ ਦਾ ਪੇਸ਼ਾ ਇਖਤਿਆਰ ਕੀਤਾ ਹੋਇਆ ਸੀ। ਪੰਨਾ 487 ਤੇ ਅੰਕਤ ਆਪਣੇ ਇਕ ਸ਼ਬਦ ਦੀ ਅੰਤਲੀ ਲਾਈਨ ਵਿੱਚ ਉਹ ਭਗਤ ਜੀ ਦੀ ਪ੍ਰਸਿੱਧੀ ਬਾਰੇ ਇਵੇਂ ਲਿਖਦੇ ਹਨ:

**ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ**
**ਹਿਰਦੇ ਵਸਿਆ ਪਾਰਬ੍ਰਹਮ ਭਗਤਾ ਮਹਿ ਗਨਿਆ** (ਪੰਨਾ 487/88)

ਭਾਵ ਸੈਣ ਨਾਈ ਪਿੰਡ ਦੀਆਂ ਬੁੱਤੀਆਂ ਕਰਨ ਵਾਲਾ ਘਰ ਘਰ ਵਿਚ ਪ੍ਰਸਿੱਧ ਹੋ ਗਿਆ ਸੀ। ਗੁਰੂ ਸਾਹਿਬ ਕਿਸੇ ਦੇ ਉਚੇ ਨੀਵੇਂ ਹੋਣ ਦਾ ਅਧਾਰ ਉਸ ਦੇ ਕਿੱਤੇ ਤੋਂ ਜਾਂ ਜੰਮਣ ਸਮੇਂ ਅਖੌਤੀ ਜ਼ਾਤ ਪਾਤ ਤੋਂ ਲਗਾਉਣ ਦੀ ਥਾਂ ਉਸ ਦੇ ਕਰਮਾਂ ਤੋਂ ਗਾਉਣਾ ਯੋਗ ਸਮਝਦੇ ਹਨ। ਇਸੇ ਲਈ ਉਨ੍ਹਾਂ ਨੇ ਨਾਮਦੇਵ ਜੀ ਬਾਰੇ ਬਚਨ ਕੀਤੇ ਸਨ ਕਿ ਵਾਹਿਗੁਰੂ ਨੇ ਖੱਤਰੀਆਂ, ਬਰਾਹਮਣਾਂ ਨੂੰ ਪਰੇ ਕਰਕੇ ਆਪਣੇ ਛੀਂਬੇ ਪੁੱਤਰ ਨੂੰ ਗਲੇ ਲਗਾਇਆ। ਕਿਰਤ ਕੋਈ ਵੀ ਹੋਵੇ ਉਹ ਸੁਚੀ ਹੈ ਬਸ਼ਰਤੇ ਕਿ ਉਹ ਦਸਾਂ ਨੌਹਾਂ ਦੀ ਕਿਰਤ ਹੋਵੇ, ਹੱਕ ਹਲਾਲ ਦੀ ਕਿਰਤ ਕਮਾਈ ਹੋਵੇ। ਸੈਣ ਜੀ ਪ੍ਰਤੀ ਵੀ ਗੁਰੂ ਅਰਜਨ ਦੇਵ ਜੀ ਦਾ ਆਦਰ ਮਾਣ ਇਸ ਗੱਲ ਤੋਂ ਵੀ ਲਗਾਇਆ ਜਾ ਸਕਦਾ ਹੈ ਕਿ ਸਬੰਧਤ ਸ਼ਬਦ ਤੋਂ ਪਹਿਲਾਂ ਲੇਖਕ ਦਾ ਨਾਂ ਲਿਖਣ ਲਗਿਆਂ ਉਨ੍ਹਾਂ ਨੇ ਸੈਣ ਜੀ ਬਾਰੇ ਵਿਸ਼ੇਸ਼ ਤੌਰ 'ਤੇ 'ਸ੍ਰੀ' ਸ਼ਬਦ ਦਾ ਪ੍ਰਯੋਗ ਕੀਤਾ ਹੈ। ਸੈਣ ਜੀ ਦੇ ਸ਼ਬਦ ਦੇ ਬੋਲ ਇਸ ਪ੍ਰਕਾਰ ਹਨ। ਜੋ ਮੁਖ ਕਰਕੇ ਪ੍ਰਭੂ ਦੀ ਆਰਤੀ ਨਾਲ ਸਬੰਧਤ ਹੈ।

**ਸ੍ਰੀ ਸੈਣੁ**

**"ਧੂਪ ਦੀਪ ਘ੍ਰਿਤ ਸਾਜਿ ਆਰਤੀ।। ਵਾਰਨੇ ਜਾਉ ਕਮਲਾਪਤੀ**
**ਮੰਗਲਾ ਹਰਿ ਮੰਗਲਾ।। ਨਿਤ ਮੰਗਲਾ ਰਾਜਾ ਰਾਮ ਰਾਇ ਕੋ-ਰਹਾਉ**
**ਊਤਮੁ ਦੀਅਰਾ ਨਿਰਮਲ ਬਾਤੀ।। ਤੁਹੀ ਨਿਰੰਜਨ ਕਮਲਾਪਤੀ**

**ਰਾਮਾ ਭਗਤਿ ਰਾਮਾਨੰਦੁ ਜਾਨੈ॥ ਪੂਰਨ ਪਰਮਾਨੰਦੁ ਬਖਾਨੈ**
**ਮਦਨ ਮੂਰਤਿ ਭੈ ਤਾਰਿ ਗੋਬਿੰਦੇ॥ ਸੈਣੁ ਭਣੈ ਭਜੁ ਪਰਮਾਨੰਦੇ**

(ਪੰਨਾ–695)

ਇਸ ਸ਼ਬਦ ਦਾ ਸਾਰੰਸ਼ ਇਸ ਪ੍ਰਕਾਰ ਹੈ : ਮੈਂ ਉਨ੍ਹਾਂ ਤੋਂ ਵਾਰਨੇ ਜਾਂਦਾ ਹਾਂ ਜਿਹੜੇ ਪਰਮ ਤੱਤ ਅਕਾਲਪੁਰਖ ਦੀ ਆਰਤੀ ਵਿਚ ਲੀਨ ਰਹਿੰਦੇ ਹਨ। (**ਵਾਹਿਗੁਰੂ ਦੀ ਅਸਲ ਆਰਤੀ ਧੂਪ, ਦੀਵਿਆਂ, ਅਗਰਬੱਤੀਆਂ ਨਾਲ ਨਹੀਂ ਹੁੰਦੀ ਸਗੋਂ ਦਿਲ ਦੇ ਪਿਆਰ, ਅਥਾਹ ਸ਼ਰਧਾ ਤੇ ਨਿਰੰਤਰ ਉਮਾਹ ਨਾਲ ਹੁੰਦੀ ਹੈ।** ਹੇ ਵਾਹਿਗੁਰੂ ਪਰਮੇਸ਼ਰ ਤੇਰੇ ਭਗਤ ਹੀ ਤੈਨੂੰ ਪਛਾਣਦੇ ਤੇ ਲਖਦੇ ਹਨ ਤੇ ਤੇਰੀ ਮਹਿਮਾਂ ਗਾਉਂਦੇ ਹਨ। ਕ੍ਰਿਪਾ ਕਰਨਾ ਪ੍ਰਭੂ ਜੀ ਮੈਨੂੰ ਵੀ ਇਸ ਮਹਾਂ ਬਿਖੜੇ ਭਵ ਸਾਗਰ ਵਿਚੋਂ ਆਪਣੀ ਮਿਹਰ ਸਦਕਾ ਪਾਰ ਉਤਾਰਨਾ।

ਭਗਤ ਸੈਣ ਜੀ ਹਰੀ ਨਾਮ ਦਾ ਜਸ ਗਾਉਂਦਿਆਂ ਤੇ ਉਪਦੇਸ਼ ਦੇਂਦਿਆਂ ਸੰਨ 1440 ਈ: ਵਿਚ ਕੇਵਲ 50 ਸਾਲ ਦੀ ਆਯੂ ਭੋਗ ਕੇ ਇਸ ਸੰਸਾਰ ਨੂੰ ਤਿਆਗ ਕੇ ਪਰਮ ਜੋਤ ਵਿਚ ਵਲੀਨ ਹੋ ਗਏ। ਉਨ੍ਹਾਂ ਦੇ ਸ਼ਰਧਾਲੂ ਅੱਜ ਵੀ ਉਨ੍ਹਾਂ ਦੇ ਪੂਰਨਿਆਂ ਤੇ ਚਲਦਿਆਂ ਹੋਇਆਂ ਪ੍ਰਭੂ ਕੀਰਤੀ ਵਿਚ ਆਪਣਾ ਜਨਮ ਸਫਲਾ ਕਰਨ ਦੀ ਲਾਲਸਾ ਵਿਚ ਤੱਤਪਰ ਹਨ।

**ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ**
**ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾਛਾਰੁ** (ਮ–1 ਪੰਨਾ–466)

"ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ"

# ਭਗਤ ਧੰਨਾ ਜੀ

(1415 ਤੋਂ 1475 ਈ:)

ਭਾਰਤ ਵਿਚ ਭਗਤੀ ਲਹਿਰ 14ਵੀਂ ਪੰਦਰਵੀਂ ਸਦੀ ਦੌਰਾਨ ਆਪਣੇ ਸਿਖਰ ਤੇ ਸੀ ਅਤੇ ਕਈ ਨੀਵੀਆਂ ਜਾਤੀਆਂ ਤੇ ਗਰੀਬ ਤਬਕਿਆਂ ਨਾਲ ਸੰਬੰਧ ਰੱਖਣ ਵਾਲੇ ਰੱਬੀ ਪਿਆਰਿਆਂ ਨੇ ਜਦ ਇਸ ਦੌਰ ਵਿਚ ਅਧਿਆਤਮਿਕ ਵਡਿਤਣ ਪ੍ਰਾਪਤ ਕਰਕੇ ਜਸ ਖਟਿਆ ਤਾਂ ਉਨ੍ਹਾਂ ਦੀ ਦੇਖੋ ਦੇਖੀ ਕਈ ਹੋਰ ਅਜਿਹੀਆਂ ਜ਼ਾਤ ਬਰਾਦਰੀਆਂ ਵਿਚੋਂ ਕੁਝ ਜਗਿਆਸੂ ਪ੍ਰੇਮੀ ਪ੍ਰਭੂ ਭਾਲ ਵਿਚ ਨਿੱਤਰੇ। ਧੰਨਾ ਜੀ ਇਕ ਅਜਿਹੇ ਉਪਾਸ਼ਕ ਸਨ। ਗੁਰੂ ਅਰਜਨ ਦੇਵ ਜੀ ਲਿਖਦੇ ਹਨ ਕਿ ਧੰਨਾ ਜੀ ਨੇ ਨਾਮਦੇਵ ਜੀ ਵਲੋਂ ਕਮਾਈ ਸ਼ੋਭਾ ਸੁਣੀ, ਕਬੀਰ ਜੀ ਦਾ ਜਸ ਦੇਖਿਆ, ਰਵਿਦਾਸ ਜੀ ਦੀ ਚੜ੍ਹਤ ਮਹਿਸੂਸੀ, ਸੈਣ ਜੀ ਦਾ ਬਲਿਹਾਰੇ ਜਾਣ ਵਾਲਾ ਮੁਰਾਤਬਾ ਜਾਣਿਆ ਤਾਂ ਇਨ੍ਹਾਂ ਦੇ ਮਨ ਵਿਚ ਵੀ ਪ੍ਰਭੂ ਪ੍ਰਾਪਤੀ ਦਾ ਡੂੰਘਾ ਅਹਿਸਾਸ ਪੈਦਾ ਹੋ ਗਿਆ।

ਈਸਵੀ ਸੰਨ 1415 ਨੂੰ ਰਾਜਪੂਤਾਨੇ ਦੇ ਟਾਂਕ ਇਲਾਕੇ ਦੇ ਧੂਆਨ ਪਿੰਡ ਵਿਚ ਇਕ ਗਰੀਬ ਜੱਟ ਪਰਵਾਰ ਵਿਚ ਜਨਮੇ ਧੰਨਾ ਜੀ ਉਨ੍ਹਾਂ ਸਿਦਕਵਾਨਾਂ ਵਿਚੋਂ ਇਕ ਸਨ ਜੋ ਆਪਣੇ ਜੀਵਨ ਨਿਰਬਾਹ ਲਈ ਕੰਮ ਕਾਜ ਵਿਚ ਖਚਤ ਹੁੰਦੇ ਹੋਏ ਵੀ ਅਕਾਲਪੁਰਖ ਦੀ ਉਸਤਤ ਵਿਚ ਸ਼ਰਧਾਮਈ ਭਾਵਨਾ ਨਾਲ ਜੁਟੇ ਰਹਿੰਦੇ। ਇਸੇ ਸਿਦਕੀ ਭਾਵਨਾ ਨੇ ਧੰਨਾ ਜੀ ਨੂੰ ਇਕ ਪੱਥਰ ਵਿਚੋਂ ਅਕਾਲਪੁਰਖ ਦੇ ਦਰਸ਼ਨ ਕਰਵਾਏ। ਸਾਦਾ ਦਿਲ ਤੇ ਨੇਕ ਸੁਭਾਅ ਵਾਲੇ ਧੰਨਾ ਜੀ ਨੇ ਪੰਡਿਤ ਦੇ ਕਹੇ ਤੇ ਪੱਥਰ ਨੂੰ ਭਗਵਾਨ ਸਮਝਿਆ ਅਤੇ ਉਸ ਨੂੰ ਭੋਗ ਲਾਣ ਲਈ ਬੇਨਤੀ ਕੀਤੀ ਅਤੇ ਬਾਰ ਬਾਰ ਇਹੀ ਕਹਿਣ ਲੱਗ ਪਏ ਕਿ ਜਦ ਤੱਕ ਭਗਵਾਨ ਭੋਗ ਨਹੀਂ ਲਗਾਉਣਗੇ ਉਹ ਵੀ ਕੁਝ ਸੇਵਨ ਨਹੀਂ ਕਰਨਗੇ। ਭਾਈ ਗੁਰਦਾਸ ਜੀ ਨੇ ਇਸ ਸਾਰੀ ਵਿਥਿਆ ਨੂੰ ਬੜੇ ਸੁਹਣੇ ਰੂਪ ਵਿਚ ਆਪਣੀ ਦਸਵੀਂ ਵਾਰ ਦੀ 13ਵੀਂ ਪਉੜੀ ਵਿਚ ਦਰਜ ਕੀਤਾ ਹੈ ਜੋ ਇਵੇਂ ਹੈ:-

ਬ੍ਰਾਹਮਣੁ ਪੂਜੇ ਦੇਵਤੇ ਧੰਨਾ ਗਊ ਚਰਾਵਣਿ ਆਵੈ
ਧੰਨੈ ਡਿਠਾ ਚਲਤੁ ਏਹੁ ਪੁਛੈ ਬ੍ਰਾਹਣੁ ਆਖ ਸੁਣਾਵੈ
ਠਾਕੁਰ ਦੀ ਸੇਵਾ ਕਰੈ ਜੋ ਇਛੈ ਸੋਈ ਫਲ ਪਾਵੈ
ਧੰਨਾ ਕਰਦਾ ਜੋਦੜੀ ਮੈ ਭਿ ਦੇਹ ਇਕ ਜੇ ਤੁਧ ਭਾਵੈ
ਪਥਰੁ ਇਕ ਲਪੇਟਿ ਕਰਿ ਦੇ ਧੰਨੈ ਨੋ ਗੈਲ (ਖਹਿੜਾ) ਛਡਾਵੈ

**ਠਾਕੁਰ ਨੋ ਨ੍ਹਾਵਾਲਿਕੈ ਛਾਹਿ ਰੋਟੀ ਲੈ ਭੋਗੁ ਚੜ੍ਹਾਵੈ**

**ਹਥ ਜੋੜ ਮਿਨਤਿ ਕਰੈ ਪੈਰੀਂ ਪੈ ਪੈ ਬਹੁਤੁ ਮਨਾਵੈ**

**ਹਉ** (ਮੈਂ) **ਭੀ ਮੁਹੁ ਨ ਜੁਠਾਲਸਾ ਤੂੰ ਰੁਠਾ ਮੈ ਕਿਹੁ ਨ ਸੁਖਾਵੈ**

**ਗੋਸਾਈ ਪਰਤਖਿ ਹੋਇ ਰੋਟੀ ਖਾਹਿ ਛਾਹਿ ਮੁਹਿ ਲਾਵੈ**

**ਭੋਲਾ ਭਾਉ ਗੋਬਿੰਦ ਮਿਲਾਵੈ**

ਉਕਤ ਵਿਚਾਰਾਂ ਨਾਲ ਸੰਜੋਇਆ ਹੋਇਆ ਗੁਰੂ ਅਰਜਨ ਦੇਵ ਜੀ ਦਾ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਪੰਨਾ 487/88 ਤੇ ਸ਼ਸ਼ੋਭਤ ਹੈ ਜਿਸ ਵਿਚ ਧੰਨੇ ਬਾਰੇ ਅੰਤਲੀਆਂ ਦੋ ਪੰਗਤੀਆਂ ਵਿਚ ਇਵੇਂ ਜ਼ਿਕਰ ਹੈ:-

**ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ**

**ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ**

ਭੋਲੇ ਭਾਲੇ ਸਾਦਾ ਲੋਹ ਭਗਤ ਦੀ ਦ੍ਰਿੜ ਧਾਰਨਾ ਨੂੰ ਪਰਵਾਨ ਕਰਦਿਆਂ ਹੋਇਆਂ ਅੰਤ ਭਗਵਾਨ ਨੂੰ ਇਨ੍ਹਾਂ ਦੇ ਪੱਥਰ ਦੇ ਟੁਕੜੇ ਵਿਚ ਹੀ ਠਾਕਰ ਦਾ ਰੂਪ ਧਾਰਨ ਕਰਕੇ ਦੁੱਧ ਪੀਣਾ ਪਿਆ। ਧੰਨਾ ਜੀ ਦੇ ਅਹਿਲ ਨਿਸ਼ਚੇ ਦੀ ਜਿੱਤ ਹੋਈ ਤੇ ਸਹਿਜ ਸੁਭਾਏ ਇਸ ਲਾਮਿਸਾਲ ਪ੍ਰਾਪਤੀ ਸਦਕਾ ਉਹ ਪ੍ਰਭੂ ਵਿਚ ਮਗਨ ਹੋ ਗਏ। ਸੁਚੇ ਨਿਸ਼ਚੇ ਤੇ ਭੋਲੇ ਭਾਉ ਨਾਲ ਵਾਹਿਗੁਰੂ ਨੂੰ ਪਸੀਜਣਾ ਕਿਤਨਾ ਸੌਖਾ ਹੈ, ਇਹ ਗਲ ਧੰਨਾ ਜੀ ਦੇ ਉਕਤ ਕਰਤਵ ਤੋਂ ਬਖ਼ੂਬੀ ਦਰਿੜ੍ਹ ਹੁੰਦੀ ਹੈ।

**"ਭੋਲੇ ਭਾਇ ਮਿਲੇ ਰਘੁ ਰਾਇਆ"** (ਪੰਨਾ-324)

ਗੁਰੂ ਗ੍ਰੰਥ ਸਾਹਿਬ ਵਿਚ ਭਗਤ ਧੰਨੇ ਵਡਭਾਗੇ ਦੇ ਰਚੇ ਤਿੰਨ ਸ਼ਬਦ ਰਾਗੁ ਆਸਾ ਤੇ ਧਨਾਸਰੀ ਵਿਚ ਮਿਲਦੇ ਹਨ ਜਿਨ੍ਹਾਂ ਵਿਚੋਂ ਪੰਨਾ 487 ਤੇ ਅੰਕਤ ਆਪਣੇ ਸ਼ਬਦ **"ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨ ਨਹੀ ਧੀਰੇ"** ਵਿਚ ਉਹ ਫਰਮਾਉਂਦੇ ਹਨ ਕਿ: ਐ ਮਨੁੱਖ ਭਟਕਣ ਅੰਦਰ ਕਾਫ਼ੀ ਜਨਮ ਬਤੀਤ ਹੋ ਚੁਕੇ ਹਨ। ਦੇਹ, ਧਨ ਤੇ ਦੌਲਤਾਂ ਥਿਰ ਨਹੀਂ ਰਹਿੰਦੀਆਂ। ਲੋਭ ਅਤੇ ਵਿਸ਼ੇ ਵਿਕਾਰਾਂ ਦੇ ਭੋਗਾਂ ਦੇ ਜ਼ਹਿਰ ਨੇ ਪਰਾਣੀ ਨੂੰ ਆਪਣੇ ਸਵਾਮੀ ਤੋਂ ਦੂਰ ਕਰ ਦਿੱਤਾ ਹੈ। ਅਫਸੋਸ ਦੀ ਗੱਲ ਹੈ ਕਿ ਪਾਗਲ ਮਨ ਨੂੰ ਪਾਪ ਦਾ ਮੇਵਾ ਮਿੱਠਾ ਲੱਗਦਾ ਹੈ ਤੇ ਇਸ ਨੂੰ ਇਕੱਤਰ ਕਰਨ ਵਿਚ ਇਸ ਦਾ ਦਿਲ ਇਤਨਾ ਖਚਤ ਹੋਇਆ ਪਿਆ ਹੈ ਕਿ ਉਹ ਸਵਾਮੀ ਦੇ ਸਰੇਸ਼ਟ ਸਿਮਰਨ ਨੂੰ ਅਨੁਭਵ ਕਰਨ ਦੇ ਯੋਗ ਨਹੀਂ ਰਹਿੰਦਾ। ਉਹ ਸੁਚੇਤ ਕਰਦੇ ਹਨ ਕਿ ਆਤਮਿਕ ਕਲਿਆਣ ਹਿਤ ਇਹ ਸਭ ਕੁਝ ਛੱਡ ਕੇ ਪ੍ਰਭੂ ਨਾਮ ਦੀ ਦੌਲਤ ਅਰਜਤ ਕਰਨ ਨਾਲ ਹੀ ਕਲਿਆਨ ਸੰਭਵ ਹੈ। ਇਸ ਤੋਂ ਅੱਗੇ ਆਪਣੇ ਸ਼ਬਦਾਂ **'ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ"** ਵਿਚ ਉਹ ਇਸ ਗੱਲ ਤੇ ਜ਼ੋਰ ਦਿੰਦੇ ਹਨ ਕਿ ਪ੍ਰਭੂ ਵਿਚ ਅਟੱਲ ਵਿਸ਼ਵਾਸ ਤੇ ਸ਼ਰਧਾ ਹੀ ਉਸ ਨਾਲ ਮਿਲਾਪ

ਦਾ ਸਾਧਨ ਬਣ ਸਕਦੇ ਹਨ। ਵਾਹਿਗੁਰੂ ਵਿਚ ਅਹਿੱਲ ਨਿਸਚਾ ਪ੍ਰਗਟਾਉਂਦੇ ਹੋਏ ਕੁਝ ਮਿਸਾਲਾਂ ਦੇਂਦੇ ਕਹਿੰਦੇ ਹਨ ਕਿ ਪ੍ਰਭੂ ਸਭ ਕੁਝ ਕਰਨ ਦੇ ਸਮਰੱਥ ਹੈ। ਉਹ ਪੱਥਰ ਵਿਚ ਪਏ ਕੀੜੇ ਨੂੰ ਪਾਲਦਾ ਹੈ, ਮਾਂ ਦੇ ਪੇਟ ਵਿਚ ਜੀਵ ਦੀ ਪ੍ਰਿਤਪਾਲਣਾ ਕਰਦਾ ਹੈ ਅਤੇ ਇਸ ਸੰਸਾਰ ਜਾਂ ਬਰਹਮੰਡ ਵਿਚ ਉਹੀ ਕੁਝ ਹੀ ਹੁੰਦਾ ਹੈ ਜੋ ਉਹ ਅਕਾਲਪੁਰਖ ਚਾਹੁੰਦਾ ਹੈ ਇਸ ਲਈ ਡਰਨ ਦੀ ਕੋਈ ਗੱਲ ਨਹੀਂ ਉਸ ਵਿਚ ਪ੍ਰੇਮ ਤੇ ਭਾਉ ਰੱਖਣਾ ਸਾਡਾ ਫਰਜ਼ ਹੈ। ਉਹ ਸਾਡਾ ਪ੍ਰਿਤਪਾਲਕ ਹੈ, ਸਵਾਮੀ ਪਿਤਾ ਹੈ, ਤਦੇ ਹੀ ਭਗਤ ਜੀ ਅਕਾਲਪੁਰਖ ਦੀ ਸ਼ਲਾਘਾ ਵਿਚ ਆਰਤਾ ਕਰਦੇ ਹੋਏ ਜਿਥੇ ਉਸ ਦੀ ਉਪਾਸ਼ਨਾ ਕਰਦੇ ਹਨ ਉਥੇ ਨਿਧੜਕ ਹੋ ਕੇ ਇਕ ਗ੍ਰਿਹਿਸਤੀ ਦੇ ਜੀਵਨ ਨਿਰਬਾਹ ਲਈ ਉਸ ਦੀਆਂ ਲੋੜਾਂ ਦੀ ਪੂਰਤੀ ਵਾਸਤੇ ਦੁਨਿਆਵੀ ਪਦਾਰਥਾਂ ਦੀ ਵੀ ਮੰਗ ਕਰਦੇ ਹਨ। ਰਹਿਣ ਲਈ ਘਰ ਮੰਗਦੇ ਹਨ, ਪਰਵਾਰ ਚਲਾਉਣ ਲਈ ਘਰ ਵਾਲੀ, ਚੜ੍ਹਨ ਲਈ ਚੰਗੀ ਘੋੜੀ ਤੇ ਪੇਟ ਭਰਨ ਲਈ ਦਾਲਾਂ, ਘਿਉ, ਆਟਾ, ਲੂਣ, ਮਿਰਚ, ਮਿਸਾਲੇ ਆਦਿ ਸਭ ਕੁਝ। ਗੁਰੂ ਗ੍ਰੰਥ ਸਾਹਿਬ ਦੇ ਪੰਨਾ 695 ਤੇ ਰਾਗ ਧਨਾਸਰੀ ਵਿਚ ਇਸ ਆਸ਼ੇ ਦਾ ਸ਼ਬਦ ਇਵੇਂ ਹੈ:-

**ਗੋਪਾਲ ਤੇਰਾ ਆਰਤਾ**

**ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ-ਰਹਾਉ**

.... .... .... ....

**ਪਨੀਆ ਛਾਦਨੁ ਨੀਕਾ ਅਨਾਜੁ ਮਗਉ ਸਤ ਸੀ ਕਾ**

**ਗਊ ਭੈਸ ਮਗਉ ਲਾਵੇਰੀ ਇਕ ਤਾਜਨਿ ਤੁਰੀ ਚੰਗੇਰੀ**

**ਘਰ ਕੀ ਗੀਹਨਿ ਚੰਗੀ ਜਨੁ ਧੰਨਾ ਲੇਵੈ ਮੰਗੀ...**

ਕਿਸੇ ਵੀ ਭਗਤ ਨੇ ਇਸ ਦਲੇਰੀ ਨਾਲ ਆਪਣੀਆਂ ਦੁਨਿਆਵੀ ਲੋੜਾਂ ਦੀ ਪੂਰਤੀ ਲਈ ਪ੍ਰਭੂ ਪਿਤਾ ਤੋਂ ਅਜਿਹੀ ਜ਼ੋਰਦਾਰ ਮੰਗ ਨਹੀਂ ਕੀਤੀ ਹੋਣੀ ਜਿਵੇਂ ਕਿ ਭਗਤ ਧੰਨਾ ਜੀ ਤੇ ਕਬੀਰ ਜੀ ਨੇ ਕੀਤੀ ਹੈ। **ਉਹ ਇਹ ਕਹਿਣ ਵਿਚ ਬਿਲਕੁਲ ਜਾਇਜ਼ ਹਨ ਕਿ ਭੁਖਿਆਂ ਭਗਤੀ ਨਹੀਂ ਕੀਤੀ ਜਾ ਸਕਦੀ ਕਿਉਂਕਿ ਭੁਖ ਦੀ ਅੱਗ ਦਾ ਸੇਕ ਮਨ ਤੇ ਆਤਮਾ ਦੋਹਾਂ ਨੂੰ ਲੂਸ ਦੇਂਦਾ ਹੈ। ਜੇ ਭੁੱਖ ਦੀ ਲਾਚਾਰੀ ਇਸ ਹੱਦ ਤਕ ਵੱਧ ਜਾਵੇ ਕਿ ਮਿਹਨਤ ਕਰਨ ਤੇ ਵੀ ਦੋਹਾਂ ਵੇਲਿਆਂ ਦੀ ਸਾਧਾਰਨ ਰੋਟੀ ਵੀ ਨਸੀਬ ਨਾ ਹੋਵੇ ਤਾਂ ਇਸ ਹਾਲਤ ਵਿਚ ਕਬੀਰ ਜੀ ਭਗਤੀ ਕਰਨ ਵਾਲੀ ਮਾਲਾ ਵੀ ਭਗਵਾਨ ਨੂੰ ਵਾਪਸ ਕਰਨ ਨੂੰ ਤਿਆਰ ਹਨ।**

ਧੰਨਾ ਜੀ ਦੇ ਉਕਤ ਸ਼ਬਦ ਵਿਚ ਪ੍ਰਭੂ ਵਿਚ ਦੋਹਰਾਏ ਇਸ ਨਿਸ਼ਚੇ ਬਾਰੇ ਕਿ ਉਹ ਸਭ ਕੁਝ ਕਰਨ ਦੇ ਸਮਰੱਥ ਹੈ ਬਸ਼ਰਤਿ ਕਿ ਸਾਡਾ ਉਸ ਵਿਚ ਨਿਸ਼ਚਾ ਅਤੁੱਟ ਹੋਵੇ, ਦੇ ਸਮਰਥਨ ਵਿਚ ਇਕ ਘਟਨਾ ਦਾ ਇਥੇ ਸੰਖੇਪ ਵਰਨਣ ਕਰਨਾ ਦਿਲਚਸਪੀ ਤੋਂ ਖਾਲੀ ਨਹੀਂ ਹੋਵੇਗਾ। ਕਹਿੰਦੇ ਹਨ ਹਜ਼ਰਤ ਮੂਸਾ ਤੇ ਰੱਬ ਵਿਚਕਾਰ ਬਹੁਤ ਪਿਆਰ ਸੀ

ਤੇ ਹਜ਼ਰਤ ਮੂਸਾ ਕੋਹ ਤੂਰ ਤੇ ਚੜ੍ਹ ਕੇ ਰੱਬ ਨਾਲ ਗੱਲਾਂ ਕਰਿਆ ਕਰਦੇ ਸਨ। ਇਕ ਵਾਰੀ ਹਜ਼ਰਤ ਮੂਸਾ ਜੀ ਨੂੰ ਦੋ ਸੱਜਣ ਮਿਲੇ ਇਕ ਉਹ ਜੋ ਹਰ ਵਕਤ ਪੂਜਾ ਪਾਠ ਕਰਦਾ ਤੇ ਨੇਕ ਕਿਰਤ ਵਿਚ ਜੀਵਨ ਬਤੀਤ ਕਰਦਾ ਸੀ ਤੇ ਦੂਜਾ ਉਹ, ਜੋ ਸ਼ਰਾਬੀ ਕਬਾਬੀ ਤੇ ਐਸ਼ ਪਰਸਤ ਸੀ ਅਤੇ ਆਪਣੀਆਂ ਇਨ੍ਹਾਂ ਆਦਤਾਂ ਕਾਰਨ ਪ੍ਰਭੂ ਸਿਮਰਤੀ ਤੇ ਕੀਰਤੀ ਲਈ ਜਿਸ ਪਾਸ ਸਮਾਂ ਹੀ ਨਹੀਂ ਸੀ ਜਾਂ ਦੂਰ ਦਾ ਵੀ ਵਾਸਤਾ ਨਹੀਂ ਸੀ। ਇਨ੍ਹਾਂ ਦੋਹਾਂ ਨੇ ਮੂਸਾ ਜੀ ਨੂੰ ਕਿਹਾ ਕਿ ਤੁਸੀਂ ਸਮੇਂ ਸਮੇਂ ਤੇ ਰੱਬ ਨੂੰ ਮਿਲਦੇ ਹੋ ਉਸ ਨਾਲ ਗੱਲਾਂ ਕਰਦੇ ਹੋ, ਤੁਹਾਡੀ ਉਸ ਨਾਲ ਬਹੁਤ ਯਾਰੀ ਵੀ ਹੈ ਕਿਰਪਾ ਕਰਕੇ ਉਸ ਤੋਂ ਇਹ ਤਾਂ ਪੁੱਛ ਕੇ ਦੱਸਣਾ ਕਿ ਸਾਡਾ ਪਾਰ ਉਤਾਰਾ ਹੋ ਸਕਦਾ ਹੈ ਕਿ ਨਹੀਂ? ਮੂਸਾ ਜੀ ਮੰਨ ਗਏ ਕਿ ਜ਼ਰੂਰ ਪੁਛਾਂਗਾ ਤੇ ਤੁਹਾਨੂੰ ਇਹ ਵੀ ਦਸਾਂਗਾ ਕਿ ਰੱਬ ਨੇ ਤੁਹਾਡੇ ਸਵਾਲ ਦਾ ਜਵਾਬ ਕੀ ਦਿਤਾ ਹੈ। ਉਂਜ ਆਪਣੇ ਮਨ ਵਿਚ ਦੋਹਾਂ ਨੂੰ ਜਵਾਬ ਪਤਾ ਸਨ। ਭਗਤੀ ਤੇ ਨੇਕ ਕਿਰਤ ਕਰਨ ਵਾਲਾ ਸੰਤੋਖ ਵਿਚ ਸੀ ਕਿ ਉੱਤਰ ਠੀਕ ਹੀ ਉਸ ਦੇ ਹੱਕ ਵਿਚ ਆਵੇਗਾ ਤੇ ਦੂਜੇ ਪਾਸੇ ਸ਼ਰਾਬੀ ਕਬਾਬੀ ਵੀ ਜਾਣਦਾ ਸੀ ਕਿ ਉੱਤਰ ਕੀ ਹੋਵੇਗਾ, ਫਿਰ ਵੀ ਦੋਨੋਂ ਮੂਸਾ ਜੀ ਦੀ ਉਡੀਕ ਕਰਨ ਲਗ ਪਏ। ਆਖਿਰ ਕੁਝ ਦਿਨਾਂ ਮਗਰੋਂ ਮੂਸਾ ਜੀ ਉਨ੍ਹਾਂ ਨੂੰ ਮਿਲੇ ਤੇ ਉਨ੍ਹਾਂ ਨੂੰ ਦੱਸਿਆ ਕਿ ਉਨ੍ਹਾਂ ਰੱਬ ਅਗੇ ਉਨ੍ਹਾਂ ਦੋਹਾਂ ਦੇ ਸਵਾਲ ਪੇਸ਼ ਕੀਤੇ ਸਨ। ਦੋਨਾਂ ਨੇ ਬੜੀ ਉਤਸੁਕਤਾ ਨਾਲ ਪੁਛਿਆ ਕਿ ਰੱਬ ਨੇ ਅਗੋਂ ਕੀ ਉੱਤਰ ਦਿੱਤਾ ਹੈ? ਇਸਤੇ ਮੂਸਾ ਜੀ ਨੇ ਫਰਮਾਇਆ ਕਿ ਜਦ ਮੈਂ ਨੇਕ ਕਰਮਾਂ ਵਾਲੇ ਬੰਦੇ ਬਾਰੇ ਪੁਛਿਆ ਕਿ ਕੀ ਅਜਿਹਾ ਮਨੁੱਖ ਸਵਰਗਾਂ ਵਿਚ ਜਾਵੇਗਾ ਤਾਂ ਰੱਬ ਅੱਗੋਂ ਕੁਝ ਨਹੀਂ ਬੋਲਿਆ ਪਰ ਜਦ ਸ਼ਰਾਬੀ ਕਬਾਬੀ ਬਾਰੇ ਗੱਲ ਕੀਤੀ ਤਾਂ ਰੱਬ ਕਹਿਣ ਲੱਗਾ ਮੂਸਿਆ ਕੁਝ ਦਿਨ ਹੋਏ ਇਕ ਊਠ ਬਹੁਤ ਭਾਰ ਨਾਲ ਲਦਿਆ ਜਾ ਰਿਹਾ ਸੀ ਤੇ ਬੜਾ ਮਛਰਿਆ ਹੋਇਆ ਸੀ। ਮੈਂ ਉਸਦੀਆਂ ਸ਼ਰਾਰਤਾਂ ਦੇਖ ਕੇ ਸੂਈ ਉਠਾਈ ਤੇ ਉਸ ਦੇ ਨੱਕੇ ਵਿਚੋਂ ਉਸ ਨੂੰ ਕੱਢ ਦਿੱਤਾ। ਇਵੇਂ ਊਠ ਦੀ ਤਸੱਲੀ ਹੋ ਗਈ ਤੇ ਉਹ ਸ਼ਾਂਤ ਹੋ ਗਿਆ। ਬਸ ਇਸ ਤੋਂ ਅੱਗੇ ਰੱਬ ਨੇ ਹੋਰ ਕੁਝ ਨਹੀਂ ਕਿਹਾ। ਮੂਸੇ ਕਿਹਾ ਇਹ ਸੁਣ ਕੇ ਮੈਂ ਸੋਚੀਂ ਪੈ ਗਿਆ ਕਿ ਇਹ ਕਿਵੇਂ ਹੋ ਸਕਦਾ ਹੈ ਕਿ ਐਡਾ ਵੱਡਾ ਲਦਿਆ ਲਦਾਇਆ ਊਠ ਤੇ ਭੋਰਾ ਜਿਤਨੀ ਸੂਈ ਦਾ ਨੱਕਾ ਇਸ ਵਿਚੋਂ ਊਠ ਕਿਵੇਂ ਲੰਘ ਸਕਦਾ ਹੈ? ਬੱਸ ਇਤਨੀ ਹੀ ਗੱਲ ਹੋਈ ਸੀ ਤੇ ਰੱਬ ਨੇ ਇਸ ਬਾਰੇ ਹੋਰ ਕੋਈ ਗੱਲ ਨਹੀਂ ਗੌਲੀ। ਗਲ ਸੁਣ ਕੇ ਭਗਤੀ ਭਾਵਨਾ ਵਾਲਾ ਵਿਅਕਤੀ ਮੂਸਾ ਜੀ ਨੂੰ ਕਹਿਣ ਲੱਗਾ, ਗੱਲ ਤਾਂ ਤੁਹਾਡੀ ਠੀਕ ਹੈ ਕਿ ਇਤਨਾ ਵੱਡਾ ਭਾਰਾ ਊਠ ਸੂਈ ਦੇ ਨੱਕੇ ਵਿਚੋਂ ਲੰਘਣਾ ਅਸੰਭਵ ਹੈ ਪਰ ਸ਼ਰਾਬੀ ਕਬਾਬੀ ਸੱਜਣ ਤੁਰੰਤ ਬੋਲ ਪਿਆ, ਜ਼ਰੂਰ ਲੰਘ ਸਕਦਾ ਹੈ, ਕਿਉਂ ਨਹੀਂ ਲੰਘ ਸਕਦਾ, ਲੰਘਾਣ ਵਾਲਾ ਰੱਬ ਖੁਦ ਆਪ ਹੈ, ਉਹ ਜੋ ਚਾਹੇ ਕਰ ਸਕਦਾ ਹੈ ਉਸ ਨੂੰ ਰੋਕਣ ਵਾਲਾ ਕੌਣ ਹੈ, ਊਠ ਤੇ ਨਿੱਕੀ ਜਹੀ ਚੀਜ਼ ਹੈ ਉਹ ਚਾਹੇ ਤਾਂ ਪਹਾੜ ਨੂੰ ਵੀ

ਸੂਈ ਦੇ ਨਕੇ ਵਿਚੋਂ ਕੱਢ ਸਕਦਾ ਹੈ ਇਹ ਮੇਰਾ ਨਿਸਚਾ ਹੈ। ਸ਼ਰਾਬੀ ਦਾ ਉਤਰ ਸੁਣ ਕੇ ਮੂਸੇ ਨੂੰ ਤੇ ਭਗਤ ਪਿਆਰੇ ਨੂੰ ਹੋਸ਼ ਆ ਗਈ ਕਿ ਸੱਚ ਮੁੱਚ ਜੇ ਉਹ ਰੱਬ ਹੈ ਤਾਂ ਉਹ ਕੀ ਨਹੀਂ ਕਰ ਸਕਦਾ? ਅਸੀਂ ਰੱਬ ਦੀ ਅਕਥ ਸ਼ਕਤੀ ਨੂੰ ਮੰਨਦੇ ਹੋਏ ਵੀ ਉਸ ਤੇ ਵਿਸ਼ਵਾਸ ਨਹੀਂ ਕਰ ਰਹੇ ਤੇ ਇਹ ਸ਼ਰਾਬੀਆ ਉਸ ਬਾਰੇ ਕੁਝ ਨਾ ਜਾਣਦਾ ਹੋਇਆ ਵੀ ਮਨ ਵਿਚ ਉਸ ਬਾਰੇ ਇਤਨਾ ਅਹਿੱਲ ਨਿਸਚਾ ਬਣਾਈ ਬੈਠਾ ਹੈ ਕਿ ਰੱਬ ਸਭ ਕੁਝ ਕਰਨ ਦੇ ਸਮਰੱਥ ਹੈ ਤੇ ਕਰ ਸਕਦਾ ਹੈ, ਸਗੋਂ ਕਰਦਾ ਹੈ। ਇਸ ਘਟਨਾ ਤੋਂ ਸਭ ਨੂੰ ਇਹੀ ਸੋਝੀ ਹੋਈ ਕਿ ਰੱਬ ਦੇ ਦਰਬਾਰ ਵਿਚ ਵੀ ਹਰ ਕਿਸੇ ਦੀ ਰਸਾਈ ਹੋ ਸਕਦੀ ਹੈ ਕੇਵਲ ਨਿਸ਼ਚਾ ਪ੍ਰਬਲ ਤੇ ਅਮੁੱਕ ਹੋਣਾ ਚਾਹੀਦਾ ਹੈ ਜਿਵੇਂ ਧੰਨੇ ਦਾ ਸੀ ਜਾਂ ਫਿਰ ਉਸ ਸ਼ਰਾਬੀਏ ਦਾ, ਤਦ ਰੱਬ ਦੂਰ ਨਹੀਂ।

ਰਬ ਵਿਚ ਅਗਾਧ ਨਿਸ਼ਚਾ ਰਖਣ ਦੀ ਗਲ ਨੂੰ ਹੋਰ ਪਰਪੱਕ ਕਰਨ ਹਿਤ ਇਕ ਹੋਰ ਸੰਖੇਪ ਜਿਹਾ ਬਿਰਤਾਂਤ ਇਥੇ ਅੰਕਤ ਕਰਨਾ ਵਿਸ਼ੇ ਦੀ ਰੌਚਕਤਾ ਤੇ ਸਕਾਰਤਾ ਨੂੰ ਵਧਾਏਗਾ। ਕਹਿੰਦੇ ਹਨ ਕਿ ਇਕ ਮਨੁੱਖ ਦਾ ਪ੍ਰਮਾਤਮਾ ਵਿਚ ਭਰਵਾਂ ਵਿਸ਼ਵਾਸ ਸੀ, ਉਸ ਦਾ ਨਿਸ਼ਚਾ ਪ੍ਰਮਾਤਮਾ ਦੀ ਹੋਂਦ ਤੋਂ ਕਦੇ ਨਹੀਂ ਸੀ ਡੋਲਦਾ। ਜਦ ਵੀ ਉਹ ਮਨੁੱਖ ਪ੍ਰਭੂ ਅਗੇ ਅਰਦਾਸ ਕਰਕੇ ਘਰੋਂ ਬਾਹਰ ਜਾਂਦਾ ਉਸ ਨੂੰ ਇਵੇਂ ਪਰਤੀਤ ਹੁੰਦਾ ਕਿ ਵਾਹਿਗੁਰੂ ਉਸਦੇ ਅੰਗ ਸੰਗ ਹੈ। ਕਈ ਵਾਰੀ ਉਹ ਸਫਰ ਕਰਦਿਆਂ ਪਿਛੇ ਵਲ ਮੁੜ ਕੇ ਦੇਖਦਾ ਤਾਂ ਉਸ ਨੂੰ ਦੋ ਦੀ ਥਾਂ ਪੈਰਾਂ ਦੀਆਂ ਚਾਰ ਪੈੜਾਂ ਦਿਖਾਈ ਦਿੰਦੀਆਂ ਜਿਸ ਨਾਲ ਉਸ ਦੀ ਖੁਸ਼ੀ ਤੇ ਨਿਸ਼ਚੇ ਵਿਚ ਵਾਧਾ ਹੁੰਦਾ ਕਿ ਰਬ ਵੀ ਉਸ ਦੇ ਨਾਲ ਨਾਲ ਉਸਦੇ ਮਦਦਗਾਰ ਦੀ ਸੂਰਤ ਵਿਚ ਚਲ ਰਿਹਾ ਹੈ।

ਇਕ ਦਿਨ ਉਸ ਭਗਤ ਮਨੁੱਖ ਤੇ ਭਾਰੀ ਭੀੜਾ ਆ ਪਈ। ਉਹ ਬਹੁਤ ਘਬਰਾਇਆ ਅਤੇ ਅਕਾਲਪੁਰਖ ਅਗੇ ਅਰਜੋਈਆਂ ਕਰਨ ਲੱਗਾ ਕਿ ਇਸ ਜੋਖਮ ਤੇ ਬਿਪਤਾ ਦੀ ਘੜੀ ਵਿਚ ਬੋਹੜ ਕੇ ਉਸ ਨੂੰ ਬਚਾ ਲਵੋ, ਪ੍ਰਭੂ ਜੀ ਜ਼ਰੂਰ ਮਿਹਰ ਕਰਨਾ। ਘਬਰਾਏ ਮਨ ਨਾਲ ਅਰਦਾਸ ਕਰਕੇ ਉਹ ਪੇਸ਼ੀ ਭੁਗਤਣ ਕਚਹਿਰੀ ਵਲ ਤੁਰ ਪਿਆ। ਮਨ ਹੀ ਮਨ ਵਿਚ ਸੋਚਦਾ ਕਿ ਜੇ ਅਜ ਵਾਹਿਗੁਰੂ ਨੇ ਸਾਥ ਨਾ ਦਿਤਾ ਤਾਂ ਜਾਨ ਵੀ ਜਾ ਸਕਦੀ ਹੈ। ਇਹੋ ਜਿਹੀਆਂ ਫਿਕਰਮੰਦ ਸੋਚਾਂ ਵਿਚ ਉਹ ਆਪਣੇ ਰਸਤੇ ਤੇ ਚਲਦਾ ਗਿਆ ਅਤੇ ਉਸ ਨੇ ਆਪਣੀ ਤਸੱਲੀ ਲਈ ਪਿਛੇ ਮੁੜ ਕੇ ਪੈੜਾਂ ਵਲ ਤਕਿਆ। ਉਸ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦ ਉਸ ਨੇ ਕੇਵਲ ਦੋ ਹੀ ਪੈੜਾਂ ਦੇਖੀਆਂ। ਬੜਾ ਪਰੇਸ਼ਾਨ ਹੋਇਆ ਕਿ ਅਗੇ ਤਾਂ ਹਰ ਰੋਜ਼ ਅਕਾਲਪੁਰਖ ਉਸ ਦੇ ਨਾਲ ਰਹਿੰਦਾ ਸੀ ਇਸ ਲਈ ਦੋਹਾਂ ਦੀਆਂ ਰਲਾ ਕੇ ਚਾਰ ਪੈੜਾਂ ਹੁੰਦੀਆਂ ਸਨ ਪਰ ਅਜ ਔਖ ਦੀ ਘੜੀ ਵਿਚ ਰਬ ਵੀ ਸਾਥ ਛਡ ਗਿਆ ਹੈ ਤੇ ਉਸਦੀਆਂ ਆਪਣੀਆਂ ਹੀ ਦੋ ਪੈੜਾਂ ਨਜ਼ਰ ਆਉਂਦੀਆਂ ਹਨ ਚਾਰ ਨਹੀਂ। ਇਸ ਸਥਿਤੀ ਕਾਰਨ ਉਸ ਦਾ ਮਨ ਡੋਲ ਗਿਆ ਤੇ ਪ੍ਰਭੂ

ਦੀ ਹਸਤੀ ਨਾਲ ਕੁਝ ਸ਼ਿਕਵਾ ਜਿਹਾ ਕਰਨ ਲੱਗਾ ਕਿ ਇਤਨੇ ਵਿਚ ਉਸ ਨੂੰ ਇਕ ਅਵਾਜ਼ ਕੰਨਾਂ ਵਿਚ ਪਈ ਜਿਸ ਨੇ ਕਿਹਾ ਕਿ ਐ ਭਗਤਾ ਤੇਰਾ ਨਿਸਚਾ ਮੇਰੇ ਵਿਚੋਂ ਕਿਉਂ ਡੋਲ ਗਿਆ ਹੈ? ਮੈਂ ਤਾਂ ਹਮੇਸ਼ਾ ਵਾਂਗਰਾਂ ਅਜ ਵੀ ਤੇਰੇ ਨਾਲ ਹਾਂ, ਮੈਂ ਤੈਨੂੰ ਛਡਿਆ ਨਹੀਂ ਤੇ ਨਾ ਹੀ ਮੈਂ ਕਦੇ ਆਪਣੇ ਭਗਤ ਨੂੰ ਪਿਠ ਹੀ ਵਖਾਈ ਹੈ, ਇਹ ਗੱਲ ਵਖਰੀ ਹੈ ਕਿ ਤੇਰਾ ਨਿਸਚਾ ਮੇਰੇ ਬਾਰੇ ਜ਼ਰੂਰ ਡਾਵਾਂ ਡੋਲ ਹੋ ਗਿਆ ਹੈ। ਇਹ ਜੋ ਦੋ ਪੈੜਾਂ ਦੇਖ ਕੇ ਤੂੰ ਘਬਰਾਇਆ ਏਂ ਇਹ ਤੇਰੇ ਪੈਰਾਂ ਦੀਆਂ ਪੈੜਾਂ ਨਹੀਂ ਸਗੋਂ ਇਹ ਤਾਂ ਮੇਰੀਆਂ ਪੈੜਾਂ ਹਨ। ਹਰ ਪਰਕਾਰ ਦੇ ਖਤਰੇ ਤੋਂ ਬਚਾਉਣ ਲਈ ਮੈਂ ਤਾਂ ਤੈਨੂੰ ਆਪਣੀ ਝੋਲੀ ਵਿਚ ਪਾ ਕੇ ਲੈ ਜਾ ਰਿਹਾ ਹਾਂ ਤਾਂ ਕਿ ਤੈਨੂੰ ਕਿਸੇ ਪਾਸਿਓਂ ਤਤੀ ਹਵਾ ਵੀ ਨਾ ਲਗੇ। ਇਸ ਕਾਰਨ ਕਰ ਕੇ ਤੇਰੀਆਂ ਪੈੜਾਂ ਧਰਤੀ ਤੇ ਨਹੀਂ ਲਗ ਰਹੀਆਂ। ਇਸ ਲਈ ਫਿਕਰਮੰਦੀ ਛਡ ਤੇ ਸੁਚੇਤ ਹੋ ਜਾ, ਮੈਂ ਆਪਣੇ ਭਗਤ ਦੀ ਹਰ ਬੇਨਤੀ ਖੁਸ਼ੀ ਖੁਸ਼ੀ ਸਵੀਕਾਰ ਕਰ ਕੇ ਉਸ ਨੂੰ ਪਰਸੰਨ ਚਿਤ ਰਖਣ ਦਾ ਹਰ ਹੀਲਾ ਵਸੀਲਾ ਹਰ ਵਕਤ ਜੋੜਦਾ ਰਹਿੰਦਾ ਹਾਂ। ਇਹੋ ਜਿਹਾ ਮਹਾਨ ਹੈ ਪ੍ਰਭੂ ਪਿਤਾ ਜਿਸ ਬਾਰੇ ਧੰਨੇ ਭਗਤ ਨੂੰ ਨਿਸਚਾ ਸੀ, ਅਥਾਹ, ਅਹਿੱਲ ਤੇ ਅਕਹਿ।

ਧੰਨਾ ਜੀ ਬਾਰੇ ਦਿਤੀ ਉਕਤ ਸਾਰੀ ਜਾਣਕਾਰੀ ਤੋਂ ਇਹੀ ਅਨੁਮਾਨ ਹੁੰਦਾ ਹੈ ਕਿ ਭਗਤ ਧੰਨਾ ਜੀ ਵਾਹਿਗੁਰੂ ਦੇ ਲਾਡਲੇ ਬੇਟਿਆਂ ਵਿਚੋਂ ਹਨ ਜੋ ਆਪਣੇ ਪਿਤਾ ਨੂੰ ਆਪਣੀਆਂ ਲੋੜਾਂ ਦੀ ਪੂਰਤੀ ਲਈ ਨਿੱਝਕ ਤੇ ਮਾਣ ਨਾਲ ਮੰਗ ਕਰ ਸਕਦੇ ਹਨ ਅਤੇ ਆਪਣੀ ਵੱਡੀ ਤੋਂ ਵੱਡੀ ਮੰਗ ਪੂਰੀ ਕਰਾਉਣ ਲਈ ਉਨ੍ਹਾਂ ਨੂੰ ਜੁਗਤ ਵੀ ਆਉਂਦੀ ਹੈ। ਕਈ ਥਾਵਾਂ ਤੇ ਇਸ ਗੱਲ ਦੇ ਸ਼ਕਤੀਸ਼ਾਲੀ ਹਵਾਲੇ ਵੀ ਮਿਲਦੇ ਹਨ ਕਿ ਭਗਤ, ਪ੍ਰਭੂ ਦੇ ਬੇਟੇ ਹਨ ਅਤੇ ਗੁਰੂ ਅਰਜਨ ਦੇਵ ਜੀ ਭਗਤਾਂ ਦੇ ਨਿਰਾਲੇ ਕੌਤਕ ਤੇ ਸਿਦਕ ਦੀ ਬਿਨਾ ਤੇ ਹੀ ਸ਼ਾਇਦ ਕਹਿੰਦੇ ਹਨ ਕਿ ਅਜਿਹੇ ਨਿਸ਼ਚੇ ਵਾਲੇ ਭਗਤਾਂ ਨੇ ਅਕਾਲਪੁਰਖ ਨੂੰ ਸਉਤਰਾ ਬਣਾ ਦਿੱਤਾ ਹੈ ਕਿਉਂਕਿ ਇਹ ਉਸ ਦੀ ਲਾਡਲੀ ਔਲਾਦ ਹਨ। ਗੁਰੂ ਅਰਜਨ ਦੇਵ ਜੀ ਦੇ ਉਕਤ ਵਿਚਾਰਾਂ ਵਾਲੇ ਸ਼ਬਦ ਦੀ ਪੰਗਤੀ ਇਵੇਂ ਹੈ:

**ਸਫਲੁ ਜਨਮੁ ਹਰਿ ਜਨ ਕਾ ਉਪਜਿਆ ਜਿਨਿ ਕੀਨੋ ਸਉਤੁ ਬਿਧਾਤਾ**
**ਸਗਲ ਸਮੂਹ ਲੈ ਉਧਰੇ ਨਾਨਕ ਪੂਰਨ ਬ੍ਰਹਮੁ ਪਛਾਤਾ** (ਪੰਨਾ-532)

ਪਵਿੱਤਰਤਾ ਦੇ ਪੁਸ਼ਪਾਂ ਨਾਲ, ਪ੍ਰੇਮ ਭਿਜੇ ਪਰਵਚਨਾਂ ਨਾਲ, ਸਚ ਰੂਪੀ ਸੁਚਮਤਾ ਨਾਲ, ਸਿਦਕ ਵਾਲੇ ਸਿਰੜ ਨਾਲ, ਆਪਣੇ ਅਕਾਲਪੁਰਖ ਦੀ ਤਨੋਂ ਮਨੋਂ ਅਰਾਧਨਾ ਵਿਚ ਲੀਨ ਹੋਏ ਭਗਤ ਧੰਨਾ ਜੀ 60 ਸਾਲ ਦੀ ਆਯੂ ਭੋਗ ਕੇ 1475 ਈ: ਨੂੰ ਪਰਲੋਕ ਸਿਧਾਰ ਗਏ। ਕੁਝ ਇਤਿਹਾਸਕਾਰ ਇਹ ਵੀ ਮੰਨਦੇ ਹਨ ਕਿ ਧੰਨਾ ਜੀ ਦੀ ਮੁਲਾਕਾਤ ਗੁਰੂ ਨਾਨਕ ਦੇਵ ਜੀ ਨਾਲ ਉਨ੍ਹਾਂ ਦੀ ਪਹਿਲੀ ਉਦਾਸੀ ਸਮੇਂ ਧੁਆਨ ਪਿੰਡ ਵਿਖੇ ਹੋਈ ਸੀ ਪਰ ਇਹ ਗੱਲ ਭਗਤ ਜੀ ਦੇ ਜੀਵਨ ਕਾਲ 1414 ਤੋਂ 1475 ਈ.

ਨੂੰ ਦੇਖਦਿਆਂ ਠੀਕ ਨਹੀਂ ਜਾਪਦੀ ਕਿਉਂਕਿ ਗੁਰੂ ਨਾਨਕ ਦੇਵ ਜੀ ਦੀ ਪ੍ਰਥਮ ਉਦਾਸੀ 1501 ਈ. ਵਿਚ ਪ੍ਰਾਰੰਭ ਹੋਈ ਸੀ ਜਦ ਕਿ ਧੰਨਾ ਜੀ 1475 ਈ. ਵਿਚ ਅਕਾਲ ਚਲਾਣਾ ਕਰ ਗਏ।

ਮਾਨਵਤਾ, ਉਨ੍ਹਾਂ ਵਲੋਂ ਪਾਏ ਪੂਰਨਿਆਂ ਤੇ ਚਲ ਕੇ ਸਹਿਜੇ ਹੀ ਪ੍ਰਭੂ ਪ੍ਰਾਪਤੀ ਦੇ ਮਹਾਨ ਕਾਰਜ ਨੂੰ ਸਰਲਤਾ ਪੂਰਵਕ ਢੰਗ ਨਾਲ ਮੁਕੰਮਲਤਾ ਤਕ ਲੈ ਜਾ ਸਕਦੀ ਹੈ। ਧੰਨਾ ਜੀ ਦਾ ਜੀਵਨ ਇਸ ਸਿਲਸਿਲੇ ਵਿਚ ਪਰਤੱਖ ਮਿਸਾਲ ਹੈ ਜੋ ਸਾਡੀ ਇਸ ਖੇਤਰ ਵਿਚ ਠੋਸ ਤੇ ਨਿਰੰਤਰ ਅਗਵਾਈ ਕਰਦੀ ਹੈ। ਆਪਣੇ ਅਦੁਤੀ ਗੁਣਾਂ ਸਦਕਾ ਧੰਨਾ ਜੀ ਧਾਰਮਿਕ ਇਤਿਹਾਸ ਦਾ ਗੌਰਵ ਹਨ।

## ਭਗਤਾ ਤੇਰੀ ਟੇਕ

(ਪੰਨਾ–521)

"ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ
ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ" ਮ-2

# ਭਗਤ ਪੀਪਾ ਜੀ

(1426 ਤੋਂ 1562 ਈ:)

ਤੀਜੇ ਸਤਿਗੁਰ ਗੁਰੂ ਅਮਰਦਾਸ ਜੀ ਨੇ ਆਪਣੀ ਲੋਕ ਪ੍ਰਿਯੇ ਬਾਣੀ ਅਨੰਦ ਸਾਹਿਬ ਦੀ 14ਵੀਂ ਪਉੜੀ ਵਿਚ ਅਕਾਲਪੁਰਖ ਦੇ ਭਗਤਾਂ ਦੇ ਸੁਭਾਅ ਦਾ ਬੜਾ ਸੁਹਣਾ ਚਿਤਰਣ ਕੀਤਾ ਹੈ। ਬਚਨ ਹਨ:

ਭਗਤਾ ਕੀ ਚਾਲ ਨਿਰਾਲੀ
ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ
ਖੰਨਿਆਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ
ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ
ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ (ਪੰਨਾ-918)

ਭਗਤਾਂ ਦੀ ਇਸ ਨਿਰਾਲੀ ਚਾਲ ਦੇ ਬਹੁਪੱਖੀ ਵਰਨਣ, ਇਤਿਹਾਸ ਵਿਚ ਕਈ ਥਾਈਂ ਮਿਲਦੇ ਹਨ ਜਿਥੇ ਭਗਤਾਂ ਨੇ ਆਪਣੇ ਇਸ਼ਟ ਵਿਚ ਘਨਿਸ਼ਟ ਸ਼ਰਧਾ ਤੇ ਅਥਾਹ ਪਿਆਰ ਵਿਚ ਆ ਕੇ ਤਤੀਆਂ ਤਵੀਆਂ ਨੂੰ ਚੁੰਮਿਆ, ਤਪਦੇ ਥੰਮਾਂ ਨੂੰ ਜਫੀਆਂ ਪਾਈਆਂ, ਰਾਜ ਦਰਬਾਰਾਂ ਨੂੰ ਤਲਾਂਜ ਕੇ ਅਕਾਲਪੁਰਖ ਦੀ ਧੁਨ ਵਿਚ ਸਾਲ-ਹਾ-ਸਾਲ ਜੰਗਲਾਂ ਜੂਹਾਂ ਵਿਚ ਤਪ ਸਾਧਿਆ, ਆਪਣਾ ਸਰਬੰਸ ਵਾਰ ਕੇ ਵੀ ਆਪਣੇ ਮਿੱਤਰ ਪਿਆਰੇ ਪ੍ਰਭੂ ਨਾਲ ਪ੍ਰੀਤ ਦੀ ਗੰਢ ਪਾਈ ਰੱਖੀ। ਅਕਾਲਪੁਰਖ ਦੇ ਸ਼ਰਧਾਲੂ ਭਗਤਾਂ ਦੀ ਲੰਬੀ ਸੂਚੀ ਵਿਚ ਇਕ ਅਜਿਹਾ ਨਾਂ ਭਗਤ ਪੀਪਾ ਜੀ ਦਾ ਵੀ ਹੈ ਜੋ ਰਾਜਸਥਾਨ ਦੇ ਕੋਟਾ ਨਗਰ ਤੋਂ ਲਗਭਗ 50 ਮੀਲ ਪੂਰਬ ਦਿਸ਼ਾ ਵਲ ਸਥਿਤ ਗਗਰੌਨ ਗੜ੍ਹ ਦੇ ਚੁਹਾਨ ਰਾਜਪੂਤ ਰਾਜਾ ਸਨ ਜਿਨ੍ਹਾਂ ਦਾ ਜਨਮ 1426 ਈ. (1483 ਸੰਮਤ) ਨੂੰ ਹੋਇਆ। ਇਤਿਹਾਸਕਾਰ ਕਨਿੰਘਮ ਅਨੁਸਾਰ ਇਹ ਰਾਜਾ ਜੈਤਪਾਲ ਦੀ ਚੌਥੀ ਪੀੜ੍ਹੀ ਵਿਚੋਂ ਨੇ। (ਪਰ ਤਵਾਰੀਖ ਗੁਰੂ ਖ਼ਾਲਸਾ ਭਾਗ 1 ਦੇ 143 ਪੰਨੇ ਤੇ ਇਨ੍ਹਾਂ ਦਾ ਜਨਮ ਵਰਸ਼ 1462 ਬਿਕਰਮੀ ਦਿੱਤਾ ਗਿਆ ਹੈ ਅਤੇ ਇਹ ਵੀ ਅੰਕਤ ਹੈ ਕਿ ਇਹ ਝਾਲਾ ਦੇ ਅਸਥਾਨ ਦੇ ਪੈਦਾ ਹੋਏ ਅਤੇ ਸਾਰੀ ਉਮਰ ਪਾਟਨ ਵਿਖੇ ਜਪ ਤਪ ਤੇ ਭਗਤੀ ਕੀਤੀ। ਇਹ ਪਾਟਨ ਕਸਬਾ ਰਾਜਸਥਾਨ ਦੇ ਪ੍ਰਸਿੱਧ ਸ਼ਹਿਰ ਜੋਧਪੁਰ ਦੇ ਨੇੜੇ ਸਥਿਤ ਹੈ।) ਬਾਦਸ਼ਾਹੀ ਠਾਠ ਦੇ ਧਾਰਨੀ ਹੋਣ ਕਾਰਨ ਸਭ ਹੁਕਮ ਹਾਸਲ ਕਾਇਮ ਸਨ। ਰਾਜ ਦਰਬਾਰ ਤੇ ਜਲਾਲ ਦੇ ਸਵਾਮੀ ਹੋਣ ਨਾਤੇ ਜ਼ਿੰਦਗੀ ਦੀ ਰੰਗੀਨੀ ਆਪਣੇ ਜੋਬਨ ਤੇ ਸੀ। ਸ਼ਾਹੀ ਰਿਵਾਜ ਅਨੁਸਾਰ ਆਪਣੇ ਮਹਿਲਾਂ ਵਿਚ 12 ਅਤੀ ਸੁੰਦਰ ਰਾਣੀਆਂ ਵੀ

ਇਨ੍ਹਾਂ ਨੇ ਵਿਆਹ ਲਿਆਂਦੀਆਂ ਹੋਈਆਂ ਸਨ। ਇਸ ਸ਼ਾਨ ਸ਼ੌਕਤ ਦੇ ਬਾਵਜੂਦ ਪ੍ਰਭੂ ਅਰਾਧਨਾ ਦੀ ਚਿੜੰਗ ਵੀ ਲੱਗੀ ਹੋਈ ਸੀ ਜਿਸ ਕਰਕੇ ਉਹ ਦੇਵੀ ਦੇ ਭਗਤ ਸਨ ਤੇ ਉਨ੍ਹਾਂ ਅੰਦਰ ਦੁਰਗਾ ਮਾਤਾ ਪ੍ਰਤੀ ਪਰਮੇਸ਼ਵਰੀ ਇਸ਼ਟ ਵੀ ਪਰਜਵਲਤ ਸੀ। ਪ੍ਰਭੂ ਦੇ ਅਨਿੰਨ ਭਗਤਾਂ ਦੀ ਸੰਗਤ ਵਿਚ ਉਨ੍ਹਾਂ ਵਲੋਂ ਇਹ ਅਹਿਸਾਸ ਕਰਵਾਣ ਨਾਲ ਪੀਪਾ ਜੀ ਦੇ ਮਨ ਵਿਚ ਸੁਦਰਿੜ ਰੂਪ ਵਿਚ ਇਹ ਧਾਰਨਾ ਬਣੀ ਕਿ ਅਕਾਲਪੁਰਖ ਦੀ ਪ੍ਰਾਪਤੀ ਲਈ ਉਚਤਮ ਉਪਰਾਲਿਆਂ ਦੀ ਲੋੜ ਹੈ ਇਸ ਲਈ ਭਗਤ ਰਾਮਾ ਨੰਦ ਜੀ ਦੀ ਸ਼ਰਨ ਵਿਚ ਜਾਣ ਦਾ ਮਨ ਬਣਾਇਆ ਜਿਨ੍ਹਾਂ ਦੀ ਉਸ ਸਮੇਂ ਧਾਰਮਿਕ ਜਗਤ ਵਿਚ ਬਹੁਤ ਚੜ੍ਹਤ ਤੇ ਪ੍ਰਤਿਭਾ ਸੀ। ਆਖਿਰ ਆਪਣੀਆਂ ਰਾਣੀਆਂ, ਨੌਕਰਾਂ, ਚਾਕਰਾਂ ਦਾ ਕਾਫਲਾ ਲੈ ਕੇ ਭਗਤ ਰਾਮਾ ਨੰਦ ਜੀ ਪਾਸ ਕਾਂਸ਼ੀ ਪਹੁੰਚੇ ਪਰ ਭਗਤ ਜੀ ਨੇ ਇਹ ਕਹਿ ਕੇ ਮਿਲਣ ਤੋਂ ਅਤੇ ਆਪਣਾ ਸ਼ਿਸ਼ ਬਣਾਉਣ ਤੋਂ ਨਾਹ ਕਰ ਦਿੱਤੀ **ਕਿ ਫ਼ਕੀਰਾਂ, ਸਾਧੂਆਂ ਦੀ ਸੰਗਤ ਵਿਚ ਆਉਣ ਵਾਲੇ ਮਨੁੱਖ ਨੂੰ ਆਪਣੇ ਸੰਸਾਰੀ ਅਭਿਮਾਨ ਦਾ ਚੋਲਾ ਲਾਹ ਕੇ ਹੀ ਆਉਣਾ ਚਾਹੀਦਾ ਹੈ ਤਾਂ ਜੋ ਉਸ ਵਿਚ ਊਚ ਨੀਚ ਦਾ ਭਰਮ ਮਿਟ ਜਾਏ।** ਪੀਪਾ ਜੀ ਨੂੰ ਆਪਣੀ ਗ਼ਲਤੀ ਦਾ ਅਹਿਸਾਸ ਹੋਇਆ ਅਤੇ ਸਭ ਪੈਰਾ-ਫਰਨੇਲੀਆ ਵਾਪਸ ਪਰਤਾ ਕੇ ਬਹੁਤ ਆਜਜ਼ੀ ਨਾਲ ਉਨ੍ਹਾਂ ਦੇ ਚਰਨਾਂ ਦੀ ਸਪਰਸ਼ ਪ੍ਰਾਪਤ ਕਰਕੇ ਸ਼ਾਗਿਰਦੀ ਦਾ ਸ਼ਰਫ ਹਾਸਲ ਕੀਤਾ। ਭਗਤ ਰਾਮਾ ਨੰਦ ਜੀ ਦੇ ਪ੍ਰਭਾਵ ਹੇਠ ਆ ਕੇ ਭਗਤ ਪੀਪਾ ਜੀ ਪੂਰੀ ਸੰਜੀਦਗੀ ਨਾਲ ਭਗਤੀ ਵਿਚ ਲਗ ਗਏ। ਉਸ ਸਮੇਂ ਵੈਸ਼ਨਵ ਮਤ ਦਾ ਕਾਫ਼ੀ ਜ਼ੋਰ ਹੋਣ ਕਾਰਨ ਇਨ੍ਹਾਂ ਦੀ ਰੁਚੀ ਵੀ ਉਸ ਸਿਧਾਂਤ ਵਲ ਹੋ ਗਈ ਤੇ **ਜਿਉਂ ਜਿਉਂ ਪ੍ਰਭੂ ਪ੍ਰੇਮ ਦਾ ਰੰਗ ਚੜ੍ਹਦਾ ਗਿਆ, ਰਾਜ ਦਰਬਾਰ ਦੀ ਚਮਕ ਫਿਕੀ ਲਗਣ ਲਗ ਪਈ ਤੇ ਅੰਤ ਰਾਜ ਭਾਗ ਨੂੰ ਤਿਆਗ ਕੇ ਆਪਣੀ ਛੋਟੀ ਬੀਵੀ ਸੀਤਾ ਸਮੇਤ ਤੀਰਥਾਂ ਦੀ ਯਾਤਰਾ ਕਰਨ ਲਈ ਨਿਕਲ ਪਏ। ਫਿਰ ਮਾਇਆ ਦੇ ਮੋਹ ਤੋਂ ਇਤਨੇ ਬੇਨਿਆਜ਼ ਹੋ ਗਏ ਕਿ ਇਕ ਵਾਰੀ ਅੰਮ੍ਰਿਤ ਵੇਲੇ ਦਰਿਆ ਤੇ ਇਸ਼ਨਾਨ ਕਰਨ ਜਾਂਦੇ ਸਮੇਂ ਰਾਹ ਵਿਚ ਅਸ਼ਰਫੀਆਂ ਦੀ ਭਰੀ ਗਾਗਰ ਨਜ਼ਰੀਂ ਪੈ ਗਈ ਤਾਂ ਅਗਲੇ ਦਿਨ ਤੋਂ ਇਹ ਕਹਿ ਕੇ ਉਹ ਰਾਹ ਛੱਡ ਦਿਤਾ ਕਿਉਂਕਿ ਉਹ ਰਾਹ ਉਨ੍ਹਾਂ ਦੇ ਵਿਚਾਰ ਅਨੁਸਾਰ ਹਾਲੇ ਵੀ ਮਾਇਆ ਨੇ ਮੱਲਿਆ ਹੋਇਆ ਹੈ।** ਇਸ ਤਰ੍ਹਾਂ ਉਨ੍ਹਾਂ ਨੇ ਆਪਣੇ ਮਨ ਤੇ ਕਦੇ ਵੀ ਮਾਇਆ ਨੂੰ ਹਾਵੀ ਤੇ ਨਿਮਰਤਾ ਨੂੰ ਹੌਲਾ ਨਹੀਂ ਹੋਣ ਦਿੱਤਾ। ਇਹ ਉਨ੍ਹਾਂ ਦੇ ਸੁਭਾਅ ਦੀ ਵਿਸ਼ੇਸ਼ ਵਿਸ਼ੇਸ਼ਤਾ ਸੀ।

ਦਵਾਰਕਾ ਵਿਚ ਉਨ੍ਹਾਂ ਦੀ ਯਾਦ ਵਿਚ "ਪੀਪਾ ਵੱਟ" ਇਕ ਪ੍ਰਸਿੱਧ ਮਠ ਅੱਜ ਵੀ ਮੌਜੂਦ ਹੈ ਜਿਥੇ ਉਨ੍ਹਾਂ ਦੇ ਉਚੇ ਸੁਚੇ ਜੀਵਨ ਦੇ ਗੁਣਾਂ ਦਾ ਬਖਾਨ ਹੁੰਦਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦਾ ਇਕੋ ਸ਼ਬਦ ਧਨਾਸਰੀ ਰਾਗ ਵਿਚ ਪੰਨਾ 695 ਤੇ ਅੰਕਤ ਹੈ ਜਿਸ ਦੀ ਬਦੌਲਤ ਆਪ ਅਮਰ ਹੋ ਗਏ। ਇਸ ਸ਼ਬਦ ਵਿਚ ਇਨ੍ਹਾਂ ਨੇ ਦਵੈਤ ਨਜ਼ਰੀਏ ਦਾ ਖੰਡਨ ਕਰਦਿਆਂ ਮੂਲ ਸਚਾਈ ਭਾਵ ਅਸੀਮ ਸ਼ਕਤੀ ਨੂੰ ਜਾਨਣ ਦੀ ਪਰੇਰਨਾ ਦਿਤੀ ਹੈ ਜਿਸ ਦੀ ਪ੍ਰਾਪਤੀ ਲਈ ਬਾਹਰ ਜੰਗਲਾਂ ਵਿਚ ਭਟਕਣ ਦੀ ਲੋੜ ਨਹੀਂ ਦਸੀ ਕਿਉਂਕਿ ਜੇ ਉਹ ਪਰਮਾਤਮਾ ਜੰਗਲਾਂ ਵਿਚ ਹੈ ਤਾਂ ਉਹ ਸਰੀਰ

ਵਿਚ ਵੀ ਹੈ, ਇਸ ਲਈ ਉਸ ਨੂੰ ਘਰ ਵਿਚ ਹੀ ਖੋਜਣ ਦੀ ਲੋੜ ਹੈ। ਇਸ ਦਾ ਸਪੱਸ਼ਟ ਅਰਥ ਇਹ ਹੋਇਆ ਕਿ ਸਾਨੂੰ ਆਪਾ ਚੀਨਣ ਦੀ ਜ਼ਰੂਰਤ ਹੈ ਅਤੇ ਅਜਿਹਾ ਸਤਿਗੁਰੂ ਦੀ ਕਿਰਪਾ ਨਾਲ ਹੋ ਸਕਦਾ ਹੈ ਤੇ ਘਰ ਵਿਚ ਰਹਿੰਦਿਆਂ ਸੰਸਾਰੀ ਕਾਰ ਵਿਹਾਰ ਕਰਦਿਆਂ ਵੀ ਐਨ ਸੰਭਵ ਹੈ।

**ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ**
**ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ** ਮ-2 (ਪੰਨਾ-148)

ਭਗਤ ਪੀਪਾ ਜੀ ਨੇ ਆਪਣੇ ਸ਼ਬਦ ਦੁਆਰਾ ਕੁਰਾਹੇ ਪਏ ਸਜਣਾਂ ਨੂੰ ਇਹ ਪ੍ਰਕਾਸ਼ ਮਾਰਗ ਦਰਸਾਇਆ ਕਿ ਅੰਦਰ ਦੀ ਖੋਜ ਨਾਲ ਆਤਮਾ ਤਕ ਪਹੁੰਚ ਹੋ ਜਾਂਦੀ ਹੈ। ਕਿਤਨੀ ਦਲੇਰੀ ਦੀ ਗੱਲ ਆਖਦੇ ਹਨ ਕਿ ਮੰਦਰ ਵਿਚ ਅਸਥਾਪਤ ਕੀਤੇ ਮੂਰਤੀ ਰੂਪ ਦੇਵਤੇ ਨੂੰ ਧੂਫਾਂ, ਦੀਪਾਂ ਤੇ ਸੁਚੇ ਪੱਤਰਾਂ ਦੀ ਭੇਟ ਕਰ ਕੇ ਪੂਜਣ ਨਾਲੋਂ ਸਰੀਰ ਰੂਪੀ ਮੰਦਰ ਵਿਚ ਬਿਰਾਜੇ ਭਗਵਾਨ ਨੂੰ ਸਿਮਰੋ ਤੇ ਉਸਦੀ ਆਰਤੀ ਉਤਾਰੋ। ਸ਼ਬਦ ਦੇ ਬੋਲ ਇਵੇਂ ਹਨ:

ਰਾਗੁ ਧਨਾਸਰੀ

**ਕਾਯਉ** (ਸਰੀਰ) **ਦੇਵਾ ਕਾਇਅਉ ਦੇਵਲ** (ਮੰਦਰ) **ਕਾਇਅਉ ਜੰਗਮ ਜਾਤੀ**
**ਕਾਇਅਉ ਧੂਪ ਦੀਪ ਨਈਬੇਦਾ** (ਪੂਜਾ ਸਮੱਗਰੀ) **ਕਾਇਅਉ ਪੂਜਉ ਪਾਤੀ**
**ਕਾਇਆ ਬਹੁ ਖੰਡ ਖੋਜਤੇ ਨਵਨਿਧਿ** (ਨੌ ਖ਼ਜ਼ਾਨੇ) **ਪਾਈ**
**ਨਾ ਕਛੁ ਆਇਬੋ** (ਜੰਮਦਾ ਹੈ) **ਨਾ ਕਛੁ ਜਾਇਬੋ** (ਮਰਦਾ ਹੈ) **ਰਾਮ ਕੀ ਦੁਹਾਈ-ਰਹਾਉ**
**ਜੋ ਬ੍ਰਹਮੰਡੇ** (ਸ੍ਰਿਸ਼ਟੀ) **ਸੋਈ ਪਿੰਡੇ** (ਸਰੀਰ) **ਜੋ ਖੋਜੈ ਸੋ ਪਾਵੈ**
**ਪੀਪਾ ਪ੍ਰਣਵੈ** (ਆਖਦਾ ਹੈ) **ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ**

(ਪੰਨਾ-695)

ਇਹ ਕਿਹਾ ਜਾਂਦਾ ਹੈ ਕਿ ਭਗਤ ਪੀਪਾ ਜੀ ਦੇ ਪ੍ਰਵਚਨਾਂ ਦੇ ਦੋ ਸੰਗ੍ਰਹਿ ਖਰੜੇ (ਹਥ ਲਿਖਤ) ਰੂਪ ਵਿਚ ਮੌਜੂਦ ਹਨ ਜਿਨ੍ਹਾਂ ਦਾ ਨਾਂ (1) ਸ੍ਰੀ ਪੀਪਾ ਜੀ ਬਾਣੀ ਅਤੇ (2) ਸਰਬ ਗੁਟਕਾ ਹਨ। (ਹਵਾਲਾ ਐਕਸਾਈਕਲੋਪੀਡੀਆ ਆਫ਼ ਸਿਖਇਜ਼ਮ ਜਿਲਦ 111, ਪੰਨਾ 342)

ਪੀਪਾ ਜੀ ਦੇ ਜੀਵਨ ਬਾਰੇ ਬਹੁਤ ਸੰਖੇਪ ਜਿਹੀ ਜਾਣਕਾਰੀ ਉਪਲਬੱਧ ਹੋਣ ਕਾਰਨ ਇਹ ਜਾਣਨਾ ਮੁਸ਼ਕਿਲ ਹੈ ਕਿ ਉਨ੍ਹਾਂ ਦਾ ਸਵਰਗਵਾਸ ਕਿਥੇ ਹੋਇਆ ਪਰ ਉਨ੍ਹਾਂ ਨੇ 136 ਸਾਲ ਦੀ ਦੀਰਘ ਆਯੂ ਭੋਗੀ ਤੇ 1562 ਈ. ਨੂੰ ਚਲਾਣਾ ਕਰ ਗਏ ਜਿਸ ਸਮੇਂ ਪੰਜਾਬ ਵਿਚ ਉਜੱਵਲ ਹੋਈ ਗੁਰੂ ਨਾਨਕ ਰੂਪੀ ਅਧਿਆਤਮਿਕ ਜੋਤ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਵਿਚ ਲਟ ਲਟ ਜਗ ਕੇ ਮਨੁੱਖੀ ਮਨਾਂ ਨੂੰ ਨੂਰੋ-ਨੂਰ ਕਰ ਰਹੀ ਸੀ।

ਇਹ ਗੱਲ ਵੀ ਸੱਚ ਹੈ ਕਿ ਪ੍ਰਭੂ ਦੇ ਭਗਤ ਮਰ ਕੇ ਵੀ ਕਿਹੜਾ ਮਰਦੇ ਹਨ? ਉਹ ਤਾਂ ਆਪਣੇ ਅਨਮੋਲ ਬਚਨਾਂ ਤੇ ਨੇਕ ਕਰਮਾਂ ਦੁਆਰਾ ਮਾਨਵ ਹਿਤੈਸ਼ੀਆਂ ਦੇ ਹਿਰਦਿਆਂ ਵਿਚ ਹਮੇਸ਼ਾ ਜੀਂਦੇ ਰਹਿੰਦੇ ਹੋਣ ਕਰਕੇ ਸਦਾ ਅਮਰ ਹਨ ਅਤੇ ਅਮਰ ਹੀ ਰਹਿਣਗੇ।

**ਅਮਰੁ ਥੀਆ ਫਿਰਿ ਨ ਮੂਆ** (ਪੰਨਾ-545)

"ਤੈ ਨਰ ਕਿਆ ਪੁਰਾਨੁ ਸੁਨਿ ਕੀਨਾ"

# ਭਗਤ ਪਰਮਾਨੰਦ ਜੀ

(1483 ਤੋਂ 1593 ਈ:)

ਵਾਹਿਗੁਰੂ ਅਕਾਲਪੁਰਖ ਦੀ ਮਹਿਮਾ ਵਿਚ ਲੀਨ ਪ੍ਰਭੂ ਪਿਆਰੇ ਫੁਲ ਦੀ ਖੁਸ਼ਬੂ ਨਿਆਈਂ ਹਰ ਹਿਰਦੇ ਨੂੰ ਪ੍ਰਭੂ ਦੇ ਪਵਿੱਤਰ ਨਾਮ ਨਾਲ ਮੁਅੱਤਰ ਕਰਨ ਵਿਚ ਤੱਤਪਰ ਰਹਿੰਦੇ ਹਨ। ਉਹ ਵਗਦੀ ਹਵਾ ਵਾਂਗ ਹਰ ਕਿਸੇ ਲਈ ਪਰਉਪਕਾਰੀ ਹੁੰਦੇ ਹਨ। ਜਿਥੇ ਵੀ ਜਾਂਦੇ ਹਨ ਜਾਂ ਵਿਚਰਦੇ ਹਨ ਉਥੇ ਉਨ੍ਹਾਂ ਦੀ ਇਕੋ ਇਹੀ ਲੋਚਾ ਹੁੰਦੀ ਹੈ ਕਿ ਵੱਧ ਤੋਂ ਵੱਧ ਪ੍ਰਭੂ ਜਸ ਗਾਇਆ ਜਾਵੇ ਤੇ ਦੂਜਿਆਂ ਨੂੰ ਵੀ ਇਸ ਮਹਾਨ ਯੱਗ ਵਿਚ ਸ਼ਰੀਕ ਕੀਤਾ ਜਾਵੇ। ਇਸ ਮਹਾਨ ਆਸ਼ੇ ਦੀ ਪੂਰਤੀ ਲਈ ਭਗਤ ਪਰਮਾਨੰਦ ਜੀ ਦੀ ਕਮਾਈ ਉਲੇਖਣ ਯੋਗ ਹੈ। ਉਨ੍ਹਾਂ ਨੇ ਆਪਣੀ 110 ਸਾਲਾਂ ਦੀ ਜ਼ਿੰਦਗੀ ਵਿਚ ਬਹੁਤਾ ਸਮਾਂ ਪ੍ਰਭੂ ਦਾ ਕੀਰਤੀ ਅਤੇ ਗੁਣ ਗਾਣ ਵਿਚ ਹੀ ਬਤੀਤ ਕੀਤਾ।

ਭਗਤ ਜੀ ਦਾ ਜਨਮ 1483 ਈ: ਵਿਚ ਮਹਾਂ-ਰਾਸ਼ਟਰ ਪ੍ਰਾਂਤ ਦੇ ਪਿੰਡ ਬਾਰਸੀ ਜ਼ਿਲ੍ਹਾ ਸ਼ੋਲਾਪੁਰ ਵਿਚ ਇਕ ਬਰਾਹਮਣ ਘਰਾਣੇ ਵਿਚ ਹੋਇਆ। ਕੁਝ ਖੋਜੀ ਇਨ੍ਹਾਂ ਨੂੰ ਕਨੌਜ ਦੇ ਜੰਮਪਲ ਦਸਦੇ ਹਨ। ਇਹ ਬਰਿਜੀ, ਸੰਸਕ੍ਰਿਤ ਤੇ ਹਿੰਦੀ ਵਿਚ ਰਚਨਾ ਕਰਦੇ ਸਨ ਅਤੇ ਆਪਣੇ ਖੇਤਰ ਵਿਚ ਮੰਨੇ ਪਰਮੰਨੇ ਵਿਦਵਾਨ ਗਿਣੇ ਜਾਂਦੇ ਸਨ। ਇਨ੍ਹਾਂ ਦੀਆਂ ਰਚਨਾਵਾਂ ਦਾ ਸੰਗ੍ਰਹਿ "ਪਰਮਾਨੰਦ ਸਾਗਰ" ਦੇ ਰੂਪ ਵਿਚ ਉਪਲਬੱਧ ਹੈ। ਆਪਣੀਆਂ ਲਿਖਤਾਂ ਦੁਆਰਾ ਪਰਮਾਰਥ ਦੀ ਗੱਲ ਕਰਦਿਆਂ ਮਨੁੱਖ ਮਾਤਰ ਨੂੰ ਸੋਝੀ ਕਰਾਉਂਦੇ ਹਨ ਕਿ ਜੇ ਕਾਮ, ਕਰੋਧ, ਲੋਭ, ਮੋਹ, ਨਿੰਦਿਆ ਤੇ ਹਿੰਸਾ ਨੂੰ ਤਿਲਾਂਜਲੀ ਨਹੀਂ ਦਿੱਤੀ ਤਾਂ ਉਸ ਦਾ ਜੀਵਨ ਅਕਾਰਥ ਗਿਆ। ਸਾਨੂੰ ਉਚੇ ਸੁਚੇ ਜੀਵਨ ਦਾ ਚੱਜ ਅਚਾਰ ਸਿਖਾਉਂਦਿਆਂ ਹੋਇਆਂ ਉਕਤ ਲਾਲਸਾਵਾਂ ਤੇ ਬੁਰਾਈਆਂ ਦਾ ਤਿਆਗ ਕਰਨ ਤੇ ਜ਼ੋਰ ਦਿੰਦੇ ਹਨ ਤੇ ਸਾਧ ਸੰਗਤ ਵਿਚ ਨਿਰਮਲ ਮਨ ਨਾਲ ਪਿਆਰ ਸਹਿਤ ਵਿਚਰਨ ਅਤੇ ਦਿਆ ਭਾਵ ਪੈਦਾ ਕਰਕੇ ਸੇਵਾ ਕਰਨ ਦੀ ਤਾਕੀਦ ਕਰਦੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦਾ ਇਕੋ ਸ਼ਬਦ ਰਾਗੁ ਸਾਰੰਗ ਵਿਚ ਪੰਨਾ 1253 ਤੇ ਦਰਜ ਹੈ ਜਿਹੜਾ ਤੁਰੰਤ ਹਵਾਲੇ ਲਈ ਨਿਮਨ ਅੰਕਤ ਹੈ:

ਤੈ ਨਰ ਕਿਆ ਪੁਰਾਨੁ ਸੁਨਿ ਕੀਨਾ
ਅਨਪਾਵਨੀ (ਨਿਰੰਤਰ) ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ-ਰਹਾਉ
ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ

ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ

ਬਾਟ ਪਾਰਿ ਘਰੁ ਮੂਸਿ ਬਿਰਾਨੋ (ਲੁਟ ਖੋਹ ਕਰ ਕੇ) ਪੇਟੁ ਭਰੈ ਅਪ੍ਰਾਧੀ

ਜਿਹਿ ਪਰਲੋਕ ਜਾਇ ਅਪਕੀਰਤਿ (ਬਦਨਾਮੀ) ਸੋਈ ਅਬਿਦਿਆ ਸਾਧੀ

ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ

ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ (ਪਵਿਤਰ) ਨ ਚਾਲੀ

ਸ਼ਬਦ ਵਿਚ ਸਪੱਸ਼ਟ ਰੂਪ ਵਿਚ ਕਹਿੰਦੇ ਹਨ ਕਿ ਐ ਮਨੁੱਖ ਤੂੰ ਪੁਰਾਣਾਂ ਨੂੰ ਸੁਣ ਕੇ ਹੀ ਸਿਖਿਆ ਗ੍ਰਹਿਣ ਕੀਤੀ ਹੈ? ਤੇਰੇ ਅੰਦਰ ਪ੍ਰਭੂ ਦੀ ਸਦੀਵੀ ਉਪਾਸ਼ਨਾ ਨੇ ਜਨਮ ਨਹੀਂ ਲਿਆ ਅਤੇ ਤੂੰ ਵੰਡ ਕੇ ਛਕਣ ਵਿਚ ਵੀ ਅਮਲ ਨਹੀਂ ਕੀਤਾ, ਦਾਨ ਪੁੰਨ ਨਹੀਂ ਕੀਤਾ, ਵਿਸ਼ਿਆਂ ਦੇ ਭੋਗਾਂ ਨੂੰ ਤੂੰ ਨਹੀਂ ਭੁਲਾਇਆ ਤੇ ਇਕ ਪਲ ਲਈ ਵੀ ਤੂੰ ਲਾਲਚ ਦਾ ਸੰਗ ਨਹੀਂ ਤਿਲਾਂਜਿਆ। ਤੂੰ ਦੂਜਿਆਂ ਦੀ ਨਿੰਦਿਆ ਤੇ ਬਦਖੋਈ ਕਰਨ ਵਿਚ ਵੀ ਕਸਰ ਨਹੀਂ ਛੱਡੀ। ਉਕਤ ਲਾਲਸਾਵਾਂ ਤੇ ਕਰਤੂਤਾਂ ਕਾਰਨ ਤੇਰੀ ਸਾਰੀ ਘਾਲ ਨਿਹਫਲ ਹੋ ਗਈ ਹੈ। ਐ ਪਾਪੀ ਇਨਸਾਨ ਦੂਜਿਆਂ ਦੀ ਮਾਰ ਧਾੜ ਕਰਕੇ ਤੂੰ ਆਪਣਾ ਘਰ ਭਰਦਾ ਏਂ, ਢਿੱਡ ਭਰਦਾ ਏਂ। ਇਸ ਕਾਰਜ ਦੀ ਪੂਰਤੀ ਲਈ ਤੂੰ ਨਿਰਦਈ ਜਬਰ ਵੀ ਕਰਦਾ ਏਂ, ਇਸ ਕਾਰਨ ਕਰ ਕੇ ਅਗਲੇ ਜਹਾਨ ਵਿਚ ਵੀ ਤੇਰੇ ਨਾਲ ਤੇਰੀ ਬਦਨਾਮੀ ਹੀ ਜਾਏਗੀ ਜਿਹੜੀ ਤੈਨੂੰ ਉਥੇ ਪਸ਼ੇਮਾਨ ਕਰੇਗੀ, ਇਸ ਲਈ ਤੇਰੇ ਲਈ ਵਧੇਰੇ ਚੰਗਾ ਇਹੀ ਹੈ ਕਿ ਸਾਧ ਸੰਗਤ ਵਿਚ ਵਿਚਰ ਕੇ ਪ੍ਰਭੂ ਉਸਤਤੀ ਵਾਲੀ ਪਵਿਤਰ ਕਥਾ ਵਾਰਤਾ ਚਾਲੂ ਕਰ ਅਤੇ ਆਪਣੇ ਅਮਲਾਂ ਨੂੰ ਸੁਧਾਰ। ਗੁਰੂ ਅਰਜਨ ਦੇਵ ਜੀ ਵੀ ਇਸ ਪ੍ਰਥਾਏ ਫਰਮਾਉਂਦੇ ਹਨ:

ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ

ਮੈਲੁ ਖੋਈ ਕੋਟਿ ਅਘ (ਪਾਪ) ਹਰੇ

ਨਿਰਮਲ ਭਏ ਚੀਤਾ (ਚਿਤ)–ਰਹਾਉ (ਮ–5 ਪੰਨਾ 809)

ਭਗਤ ਜੀ 110 ਸਾਲ ਦੀ ਦੀਰਘ ਆਯੂ ਬਿਤਾ ਕੇ ਨਿਰਗੁਣ ਅਕਾਲਪੁਰਖ ਦੀ ਉਸਤਤ ਕਰਦਿਆਂ 1593 ਈ: ਨੂੰ ਇਸ ਸੰਸਾਰ ਤੋਂ ਵਿਦਾ ਹੋ ਗਏ ਪਰ ਨਿੰਦਾ, ਕਾਮ, ਕਰੋਧ, ਲੋਭ, ਮੋਹ, ਹੰਕਾਰ, ਹਉਮੈ ਆਦਿ ਨੂੰ ਤਿਆਗ ਕੇ ਤੇ ਨਿਸ਼ਕਾਮ ਸੇਵਾ ਕਰ ਕੇ ਅਤੇ ਪ੍ਰਮਾਤਮਾ ਦੇ ਪਵਿਤਰ ਜਸ ਗਾਉਣ ਨਾਲ ਪ੍ਰਭੂ ਪ੍ਰਾਪਤੀ ਦੀ ਸਰਲ ਜੁਗਤੀ ਸਾਡੇ ਕੰਨਾਂ ਵਿਚ ਪਾ ਕੇ ਮਾਨਵਤਾ ਉੱਤੇ ਬੜਾ ਵੱਡਾ ਅਹਿਸਾਨ ਕਰ ਗਏ।

ਜਾ ਕਾ ਸਭੁ ਕਿਛੁ ਤਾ ਕਾ ਹੋਇ

ਨਾਨਕ ਤਾ ਕਉ ਸਦਾ ਸੁਖੁ ਹੋਇ (ਪੰਨਾ–186)

"ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ"

# ਭਗਤ ਸੂਰ ਦਾਸ ਜੀ

(ਜਨਮ 1529 ਈ:)

ਮਦਨ ਮੋਹਨ ਜਿਹੜੇ ਮਗਰੋਂ ਭਗਤ ਸੂਰ ਦਾਸ ਵਜੋਂ ਪ੍ਰਸਿੱਧ ਹੋਏ, ਦਾ ਜਨਮ ਸੰਮਤ 1586 ਜਾਂ ਸੰਨ 1529 ਈ: ਵਿਚ ਉਤਰ ਪ੍ਰਦੇਸ਼ ਦੇ ਪ੍ਰਸਿੱਧ ਅਧਿਆਤਮਿਕ ਕੇਂਦਰ ਕਾਂਸ਼ੀ ਦੇ ਇਲਾਕੇ ਦੇ ਇਕ ਬਰਾਹਮਣ ਘਰਾਣੇ ਵਿਚ ਪੰਡਿਤ ਰਵਿਦਾਸ ਦੇ ਘਰ ਹੋਇਆ। (ਕੁਝ ਖੋਜਕਾਰ ਇਹ ਮੰਨਦੇ ਹਨ ਕਿ ਇਨ੍ਹਾਂ ਦਾ ਜਨਮ ਦਿੱਲੀ ਦੇ ਨੇੜੇ ਹੋਇਆ)। ਸੰਸਕ੍ਰਿਤ, ਫਾਰਸੀ ਤੇ ਸੰਤ ਭਾਸ਼ਾ ਦੇ ਭਰਵੇਂ ਗਿਆਨ ਦੇ ਨਾਲ ਨਾਲ ਉਹ ਸੰਗੀਤ ਸ਼ਾਸਤਰੀ ਵੀ ਸਨ। ਅਕਬਰ ਬਾਦਸ਼ਾਹ ਇਨ੍ਹਾਂ ਦੇ ਬਹੁਪੱਖੀ ਗੁਣਾਂ ਤੋਂ ਇਤਨਾ ਪ੍ਰਭਾਵਤ ਹੋਇਆ ਕਿ ਉਸ ਨੇ ਇਨ੍ਹਾਂ ਨੂੰ ਅਵਧ ਦੇ ਇਲਾਕੇ ਵਿਚ ਸੰਦੀਲਾ ਦਾ ਹਾਕਮ ਥਾਪ ਦਿੱਤਾ ਜਿਥੇ ਇਨ੍ਹਾਂ ਦਾ ਮੁੱਖ ਕਰਤਵ ਇਲਾਕੇ ਵਿਚ ਸ਼ਾਂਤੀ ਕਾਇਮ ਰੱਖਣ ਦੇ ਨਾਲ ਨਾਲ ਸਰਕਾਰ ਨੂੰ ਭੂਮੀ ਕਰ ਆਦਿ ਉਗਰਾਹ ਕੇ ਦਿਵਾਉਣਾ ਸੀ। ਕਿਉਂਕਿ ਬਿਰਤੀ ਵਿਚ ਨਾਮ ਦਾ ਵਾਸਾ ਹੋ ਚੁੱਕਾ ਸੀ ਇਸ ਲਈ ਬਾਬੇ ਨਾਨਕ ਵਾਂਗ "ਤੇਰਾ ਤੇਰਾ" ਦਾ ਹੀ ਜਾਪ ਜ਼ਬਾਨ ਤੇ ਚੜ੍ਹਿਆ ਰਿਹਾ ਜਿਸ ਕਰਕੇ ਸਭ ਪਾਸੇ ਸਭ ਕੁਝ ਅਕਾਲਪੁਰਖ ਦਾ ਰੂਪ ਹੀ ਦਿਸਣ ਲਗ ਪਿਆ। ਇਸੇ ਕਾਰਨ ਕਰਕੇ ਸਰਕਾਰੀ ਖ਼ਜ਼ਾਨੇ ਦਾ ਮੂੰਹ ਗ਼ਰੀਬ ਜਨਤਾ ਦੀਆਂ ਲੋੜਾਂ ਪੂਰੀਆਂ ਕਰਵਾਉਣ ਹਿਤ ਖੋਹਲ ਦਿੱਤਾ। ਇਸ ਨੇਕ ਕਰਮ ਕਾਰਨ ਲੋਕਾਂ ਵਿਚ ਇਨ੍ਹਾਂ ਦੀ ਜੈ ਜੈ ਕਾਰ ਹੋਣ ਲਗ ਪਈ ਜਿਹੜੀ ਇਨ੍ਹਾਂ ਦੇ ਦੋਖੀਆਂ ਨੂੰ ਨਾ ਭਾਈ ਜਿਨ੍ਹਾਂ ਨੇ ਅਕਬਰ ਬਾਦਸ਼ਾਹ ਨੂੰ ਸ਼ਿਕਾਇਤ ਕੀਤੀ ਕਿ ਸੂਰ ਦਾਸ ਨੇ ਸ਼ਾਹੀ ਖ਼ਜ਼ਾਨਾ ਲੁਟਾ ਦਿੱਤਾ ਹੈ ਤੇ ਸਭ ਕੁਝ ਉਜਾੜ ਰਿਹਾ ਹੈ। ਜਦ ਭਗਤ ਜੀ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਆਪਣੀ ਸਰਕਾਰੀ ਹਸਤੀ ਤੋਂ ਸਬਕਦੋਸ਼ ਹੋ (ਛੱਡ) ਕੇ ਵਿਰੱਕਤ ਰੂਪ ਵਿਚ ਅਕਾਲਪੁਰਖ ਦੀ ਅਰਾਧਨਾ ਵਿਚ ਹੋਰ ਤੀਬਰਤਾ ਨਾਲ ਜੁਟ ਗਏ। ਅਕਬਰ ਨੇ ਇਨ੍ਹਾਂ ਦੇ ਬਿਹਤਰੀਨ ਸੁਭਾਅ ਨੂੰ ਪਹਿਚਾਣਦਿਆਂ ਹੋਇਆਂ ਦੋਬਾਰਾ ਆਪਣੇ ਕੰਮ ਦਾ ਚਾਰਜ ਸੰਭਾਲਣ ਲਈ ਬੇਨਤੀ ਕੀਤੀ ਪਰ ਇਨ੍ਹਾਂ ਨੇ ਇਹ ਕਹਿ ਕੇ ਪੇਸ਼ਕਸ਼ ਠੁਕਰਾ ਦਿੱਤੀ ਕਿ ਹੁਣ ਉਹ ਅਕਾਲਪੁਰਖ ਦੀ ਹੀ ਚਾਕਰੀ ਕਰਨਗੇ ਕਿਸੇ ਮਨੁੱਖ ਦੀ ਨਹੀਂ। ਉਨ੍ਹਾਂ ਦੇ ਕਥਨ ਅਨੁਸਾਰ ਜਦ ਤਕ ਤਨ ਮਨ ਧਨ ਆਪਣੇ ਪ੍ਰੀਤਮ ਅੱਗੇ ਸਮਰਪਤ ਨਾ ਕੀਤਾ ਜਾਵੇ, ਹਰੀ ਦੀ ਸੰਗਤ ਵਿਚ ਵਸਿਆ ਨਹੀਂ ਜਾ ਸਕਦਾ ਤੇ ਇਵੇਂ ਪ੍ਰਭੂ ਤੋਂ ਦੂਰੀ ਬਣੀ ਰਹਿੰਦੀ ਹੈ ਜੋ ਇਕ ਉਪਾਸ਼ਕ ਲਈ ਮੌਤ ਹੈ। ਗੁਰੂ

ਗ੍ਰੰਥ ਸਾਹਿਬ ਵਿਚ ਇਨ੍ਹਾਂ ਦੀ ਇਕੋ ਪੰਗਤੀ ਰਾਗੁ ਸਾਰੰਗ ਵਿਚ ਪੰਨਾ 1253 ਤੇ ਅੰਕਤ ਹੈ ਜੋ ਨਿਮਨ ਅਨੁਸਾਰ ਹੈ:-

**"ਛਾਡਿ ਮਨ ਹਰਿ ਬਿਮੁਖਨ ਕੋ ਸੰਗੁ"**

ਭਾਵ ਇਹ ਹੈ ਕਿ ਐ ਮਨੁੱਖ, ਉਨ੍ਹਾਂ ਲੋਕਾਂ ਦਾ ਸਾਥ ਤਜ ਦੇ ਜਿਹੜੇ ਪਰਮਾਤਮਾ ਤੋਂ ਬੇਮੁਖ ਹਨ, ਨਾਸਤਕ ਹਨ ਤੇ ਉਸ ਵਿਚ ਭਰੋਸਾ ਨਹੀਂ ਰਖਦੇ ਕਿਉਂਕਿ ਅਜਿਹੇ ਮਨਮੁੱਖਾਂ ਦੀ ਸੰਗਤ ਦਾ ਕੋਈ ਲਾਭ ਨਹੀਂ। ਗੁਰਬਾਣੀ ਅਨੁਸਾਰ: -

**"ਮਨਮੁਖ ਊਭੇ** (ਖੜੇ ਹੀ) **ਸੁਕਿ ਗਏ ਨਾ ਫਲ ਤਿੰਨਾ ਛਾਉ**
**ਤਿੰਨਾ ਪਾਸਿ ਨ ਬੈਸੀਐ**
**ਓਨਾ ਘਰ ਨ ਗਿਰਾਉ"** ਮਹਲਾ 3 (ਪੰਨਾ-66)

ਅਤੇ

**ਮਨਮੁਖ ਮਨ ਨ ਭਿਜਈ ਅਤਿ ਮੈਲੇ ਚਿਤਿ ਕਠੋਰ**
**ਸਪੈ ਦੁਧੁ ਪੀਆਈਐ ਅੰਦਰਿ ਵਿਸੁ ਨਿਕੋਰ** (ਪੰਨਾ-755)

ਮਹਾਨ ਕੋਸ਼ ਅਨੁਸਾਰ ਭਗਤ ਸੂਰਦਾਸ ਜੀ ਦੇ ਦੋ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ ਪਰ ਇਹ ਕਥਨ ਠੀਕ ਨਹੀਂ ਜਾਪਦਾ ਕਿਉਂਕਿ ਦੂਜਾ ਸ਼ਬਦ **"ਹਰਿ ਕੇ ਸੰਗ ਬਸੇ ਹਰਿ ਲੋਕ"** ਗੁਰੂ ਅਰਜਨ ਦੇਵ ਜੀ ਨੇ ਸੂਰ ਦਾਸ ਜੀ ਦੇ ਨਾਂ ਹੇਠ ਲਿਖਿਆ ਹੈ ਜੋ ਪੰਨਾ 1253 ਤੇ ਅੰਕਤ ਹੈ। ਇਸ ਵਿਚ ਦਸਿਆ ਗਿਆ ਹੈ ਕਿ ਹਰੀ ਤੋਂ ਬੇਮੁਖ ਮਨੁੱਖਾਂ ਦਾ ਸੰਗ ਕਿਵੇਂ ਛੱਡਣਾ ਹੈ ਅਤੇ ਬੇਮੁਖ ਦੀ ਸੰਗਤ ਤਜ ਕੇ ਪਰਮਾਤਮਾ ਦੀ ਸੰਗਤ ਵਿਚ ਲੀਨ ਹੋਣਾ ਚਾਹੀਦਾ ਹੈ ਅਤੇ ਤਨ ਮਨ ਉਸ ਸੁੰਦਰ ਹਰੀ ਅੱਗੇ ਅਰਪਤ ਕਰ ਕੇ ਸਭ ਸੁਖ ਇਸ ਦੇ ਦਰਸ਼ਨਾਂ ਵਿਚੋਂ ਹੀ ਢੂੰਡਣੇ ਚਾਹੀਦੇ ਹਨ। ਸੰਖੇਪ ਰੂਪ ਵਿਚ ਇਹੀ ਕਿਹਾ ਜਾ ਸਕਦਾ ਹੈ ਕਿ ਇਸ ਸ਼ਬਦ ਵਿਚ ਗੁਰੂ ਸਾਹਿਬ ਨੇ ਭਗਤ ਜੀ ਦੀ ਪੰਗਤੀ ਵਿਚ ਦਿਤੇ ਖਿਆਲਾਂ ਨੂੰ ਪੂਰਾ ਕੀਤਾ ਹੈ।

ਭਗਤ ਜੀ ਦੇ ਪਰਲੋਕ ਸਿਧਾਰਨ ਸਬੰਧੀ ਪਰਮਾਣਿਕ ਤੌਰ ਤੇ ਕੁਝ ਨਹੀਂ ਕਿਹਾ ਜਾ ਸਕਦਾ ਕਿ ਉਹ ਕਿਹੜਾ ਵਰਸ਼ ਸੀ ਕਿਉਂਕਿ ਇਸ ਬਾਰੇ ਕੋਈ ਠੋਸ ਹਵਾਲਾ ਉਪਲਬੱਧ ਨਹੀਂ ਪਰ ਇਨ੍ਹਾਂ ਦੀ ਸਮਾਧ ਕਾਂਸ਼ੀ ਦੇ ਕੋਲ ਬਣੀ ਹੋਈ ਹੈ ਜਿਥੇ ਲੋਕੀ ਇਨ੍ਹਾਂ ਪ੍ਰਤੀ ਆਪਣੀ ਸ਼ਰਧਾ ਅਰਪਤ ਕਰਦੇ ਪ੍ਰੇਮ ਪੁਸ਼ਪ ਭੇਂਟ ਕਰਦੇ ਹਨ।

**ਸ਼ਰਧਾ ਵਿਚ ਭਰਪੂਰ ਭਗਤ ਸੂਰ ਜੀ**
**ਨਾਮ ਵਿਚ ਮਖਮੂਰ ਭਗਤ ਸੂਰ ਜੀ**

"ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ ਕਾਟੈ ਜਮ ਕੀ ਫੰਧਾ"

# ਭਗਤ ਭੀਖਨ ਜੀ

(1480 ਤੋਂ 1534 ਈ:)

ਗੁਰਸਿਖੀ ਵਿਚ ਗ੍ਰਹਿਸਤੀ ਜੀਵਨ ਨੂੰ ਪ੍ਰਮੁੱਖ ਸਥਾਨ ਦਿੱਤਾ ਗਿਆ ਹੈ ਕਿਉਂਕਿ ਅਜਿਹੀ ਰਹੁ-ਰੀਤੀ ਵਿਚ ਵਿਚਰਣ ਵਾਲਾ ਮਨੁੱਖ ਹੀ ਦੂਜੇ ਨਾਲ ਆਪਸੀ ਮੇਲ, ਸਹਿਚਾਰਤਾ, ਸੰਲਗਨਤਾ ਤੇ ਨਿਮਰਤਾ ਰੱਖਣ ਦਾ ਇੱਛੁਕ ਹੋ ਸਕਦਾ ਹੈ। ਪਰਸਪਰ ਭਰਾਤਰੀ ਭਾਵ ਦੀ ਪ੍ਰਫੁਲਤਾ ਵੀ ਗ੍ਰਹਿਸਤੀ ਜੀਵਨ ਧਾਰਨਾ ਨਾਲ ਬੱਝੀ ਹੋਣ ਕਾਰਨ ਸੇਵਾ ਤੇ ਸਿਮਰਨ ਦੇ ਲਕਸ਼ ਪ੍ਰਾਪਤੀ ਲਈ ਗ੍ਰਹਿਸਤੀ ਜੀਵਨ ਜਾਚ ਇਕ ਉੱਤਮ ਪੱਧਤੀ ਮੰਨੀ ਗਈ ਹੈ। ਗੁਰੂ ਗ੍ਰੰਥ ਸਾਹਿਬ ਦੇ ਰਚੇਤਾ ਮਹਾਂ-ਪੁਰਸ਼ ਪ੍ਰਮੁੱਖ ਤੌਰ ਤੇ ਇਸੇ ਵਿਚਾਰਧਾਰਾ ਦੇ ਪਰਚਾਰਕ ਸਨ ਤੇ ਭਗਤ ਨਿਜ਼ਾਮਦੀਨ ਭੀਖਨ ਸਾਹਿਬ ਜੀ ਇਸ ਖੇਤਰ ਵਿਚ ਇਕ ਵਿਸ਼ੇਸ਼ ਸਥਾਨ ਰੱਖਦੇ ਹਨ।

ਭਗਤ ਜੀ ਉਤਰ ਪਰਦੇਸ਼ ਦੀ ਮੌਜੂਦਾ ਰਾਜਧਾਨੀ ਲਖਨਊ ਦੇ ਇਲਾਕੇ ਦੇ ਰਹਿਣ ਵਾਲੇ ਸਨ। ਇਨ੍ਹਾਂ ਦਾ ਜਨਮ ਕਸਬਾ ਕਾਕੋਰੀ ਵਿਚ 1480 ਈ: ਨੂੰ ਹੋਇਆ। ਧਰਮ ਕਰਮ ਤੇ ਸਦਾਚਾਰਕ ਪਰਾਪਤੀਆਂ ਲਈ ਇਹ ਸੱਯਦ ਪੀਰ ਇਬਰਾਹੀਮ ਦੇ ਚੇਲੇ ਬਣੇ। ਸੂਫੀ ਭਗਤ ਭੀਖਨ ਜੀ ਸਾਦੇ ਜੀਵਨ ਦੇ ਮਾਲਕ ਪਰ ਉਚੇ ਤੇ ਸੁਚੇ ਖੁਲ੍ਹੇ ਵਿਚਾਰਾਂ ਦੇ ਸਿਰਜਨਹਾਰ ਸਨ। ਅਕਬਰ ਬਾਦਸ਼ਾਹ ਦਾ ਸਮਕਾਲੀ ਮੁਸਲਮਾਨ ਇਤਿਹਾਸਕਾਰ ਬਦਾਊਨੀ, ਭੀਖਣ ਜੀ ਬਾਰੇ ਲਿਖਦਿਆਂ ਵਰਨਣ ਕਰਦਾ ਹੈ ਕਿ ਉਹ ਵਿਦਵਾਨਾਂ ਦੇ ਮਹਾਂ ਵਿਦਵਾਨ ਸਨ ਪਰ ਇਸ ਦੇ ਬਾਵਜੂਦ ਉਹ ਆਪਣੇ ਆਪ ਨੂੰ "ਕਾਰੀ" ਕਹਿੰਦੇ ਸਨ ਜਿਸ ਦੇ ਅਰਥ ਹਨ ਸਿਖਿਆਰਥੀ, ਸਿਖਾਂਦਰੂ। ਅਜਿਹਾ ਨਿਮਰ ਤਖੱਲਸ ਉਨ੍ਹਾਂ ਦੀ ਨਿਮਰ ਹਲੀਮ ਭਾਵਨਾ ਤੇ ਸੁਭਾਅ ਦੀ ਸਹੀ ਤਰਜਮਾਨੀ ਕਰਦਾ ਹੈ। ਸਮੁਚੇ ਤੌਰ ਤੇ ਇਨ੍ਹਾਂ ਦਾ ਜੀਵਨ ਇਕ ਆਦਰਸ਼ਕ ਗ੍ਰਹਿਸਤੀ ਜੀਵਨ ਅਖਵਾਉਂਦਾ ਸੀ। ਉੱਚ ਪਾਏ ਦੇ ਵਿਦਵਾਨ ਤੇ ਗਿਆਨਵਾਨ ਹੋਣ ਕਾਰਨ ਆਪ ਜੀ ਦੀ ਪ੍ਰਸਿੱਧੀ ਦੂਰ ਨੇੜੇ ਤਕ ਫੈਲੀ ਪਈ ਸੀ। ਭਗਤੀ ਲਹਿਰ ਦੇ ਪ੍ਰਭਾਵ ਕਾਰਨ ਵਹਿਮਾਂ ਭਰਮਾਂ ਤੇ ਸ਼ਰ੍ਹਾ-ਸ਼ਰੀਅਤ ਦੀਆਂ ਹੱਦਾਂ ਬੰਨੇ ਟੱਪ ਕੇ ਜੀਵਨ ਦੇ ਪਹਿਲੇ ਚਰਨ ਵਿਚ ਹੀ ਨਾਮ ਸਿਮਰਨ ਵਿਚ ਲੀਨ ਹੋ ਕੇ ਤੇ ਨਾਮ ਨੂੰ ਹੀ **'ਸਰਬ ਰੋਗ ਦੀ ਔਖਧ'** ਸਮਝ ਕੇ ਵਾਹਿਗੁਰੂ ਦੀ ਹਸਤੀ ਵਿਚ ਬੇਪਨਾਹ ਨਿਸ਼ਚਾ, ਸ਼ਰਧਾ ਤੇ ਸਤਿਕਾਰ ਰਖਣ ਲੱਗ ਪਏ। ਕਰਨੀ ਤੇ ਕਥਨੀ ਵਿਚ ਅੰਤਰ ਰਖ ਕੇ ਵਿਹਾਰ ਕਰਨਾ ਇਨ੍ਹਾਂ ਨਹੀਂ ਸੀ ਸਿਖਿਆ। ਇਨ੍ਹਾਂ ਦੇ

ਵਿਚਾਰਾਂ ਅਨੁਸਾਰ ਜਿਸ ਨੇ ਵਾਹਿਗੁਰੂ ਦਾ ਮੋਕਸ਼ ਦੁਆਰਾ ਪ੍ਰਾਪਤ ਕਰਨਾ ਹੈ ਉਸ ਲਈ ਜ਼ਰੂਰੀ ਹੈ ਕਿ ਉਹ ਹਰੀ ਨਾਮ ਰੂਪੀ ਅੰਮ੍ਰਿਤ ਨੂੰ ਭੁੰਚੇ (ਪੀਵੇ):

**ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ**
**ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ**

ਇਸ ਪ੍ਰਸੰਗ ਵਿਚ ਪੂਰਨ ਸ਼ਬਦ ਨਿਮਨ ਅਨੁਸਾਰ ਹੈ:-

ਰਾਗ ਸੋਰਠਿ

**ਨੈਨਹੁ ਨੀਰੁ ਬਹੈ ਤਨੁ ਖੀਨਾ** (ਕਮਜ਼ੋਰ) **ਭਏ ਕੇਸ ਦੁਧਵਾਨੀ**
**ਰੂਧਾ ਕੰਠੁ** (ਗਲਾ ਬੰਦ) **ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ**
**ਰਾਮਰਾਇ ਹੋਹਿ ਬੈਦ ਬਨਵਾਰੀ ਅਪਨੇ ਸੰਤਹ ਲੇਹੁ ਉਬਾਰੀ-ਰਹਾਉ**
**ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ**
**ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ**
**ਹਰਿ ਕਾ ਨਾਮੁ ਅੰਮਿਰਤ ਜਲੁ ਨਿਰਮੁਲ ਇਹੁ ਅਉਖਧੁ ਜਗਿ ਸਾਰਾ**
**ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ"** (ਪੰਨਾ-659)

ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੇ ਦੋ ਸ਼ਬਦ ਪੰਨਾ 659 ਤੇ ਸ਼ੁਸ਼ੋਭਤ ਹਨ ਜਿਨ੍ਹਾਂ ਦਾ ਸਾਰੰਸ਼ ਇਹੀ ਹੈ ਕਿ ਮਨੁੱਖ ਆਪਣੇ ਕਰਮਾਂ ਕਰਕੇ ਹਰ ਪੱਖੋਂ ਦੁਖੀ ਹੁੰਦਾ ਹੈ ਅਤੇ ਸਭ ਪਾਸਿਆਂ ਤੋਂ ਅਸੰਤੋਖ ਵਿਚ ਹੈ। **ਸਰੀਰ ਦੇ ਮੋਹ ਵਿਚ ਫਸ ਕੇ ਮਨੁੱਖ ਜੁਤੀ ਗੰਢਾਣ ਵਾਂਗ ਥਾਂ ਥਾਂ ਟਾਕੀਆਂ ਲਗਾਣ ਵਿਚ ਰੁੱਝਾ ਹੋਇਆ ਹੈ।** ਅਜਿਹੀ ਹਾਲਤ ਵਿਚ ਵਾਹਿਗੁਰੂ ਜੇ ਉਸ ਨੂੰ ਬਹੁੜ ਪਵੇ ਤਾਂ ਉਸ ਨੂੰ ਨਜਾਤ ਮਿਲ ਸਕਦੀ ਹੈ, ਮੁਕਤੀ ਦੇ ਰਾਹ ਖੁਲ੍ਹ ਸਕਦੇ ਹਨ ਤੇ ਨਾਮ ਦੇ ਸਿਮਰਨ ਨਾਲ ਵਾਹਿਗੁਰੂ ਦੀ ਬਖਸ਼ਿਸ਼ ਜ਼ਰੂਰ ਹੁੰਦੀ ਹੈ।

ਆਪਣੇ ਦੂਜੇ ਸ਼ਬਦ **"ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ"** ਵਿਚ ਪ੍ਰਭੂ ਸਿਮਰਨ ਨਾਲ ਮਨ, ਸਰੀਰ ਤੇ ਆਤਮਾ ਦੀ ਹਾਲਤ ਬਿਆਨਦੇ ਕਹਿੰਦੇ ਹਨ ਕਿ ਪਰਮਾਤਮਾ ਦੇ ਗੁਣ ਗਾਂਵਦਿਆਂ ਜੋ ਸਵਾਦ ਆਉਂਦਾ ਹੈ ਉਹ ਦੱਸਿਆ ਨਹੀਂ ਜਾ ਸਕਦਾ ਇਵੇਂ ਹੀ ਜਿਵੇਂ ਗੁੰਗਾ ਮਠਿਆਈ ਖਾ ਕੇ ਸਵਾਦ ਦੱਸਣ ਤੋਂ ਅਸਮਰੱਥ ਹੈ। ਵਾਹਿਗੁਰੂ ਦਾ ਨਾਮ ਜਪਦਿਆਂ ਜੀਭ ਨੂੰ ਸੁਖ ਮਿਲਦਾ ਹੈ ਤੇ ਚੇਤੇ ਕਰਦਿਆਂ ਚਿਤ ਨੂੰ ਸੁਖ ਪਰਾਪਤ ਹੁੰਦਾ ਹੈ। ਭੀਖਣ ਜੀ ਕਹਿੰਦੇ ਹਨ ਕਿ ਨਾਮ ਜਪਦਿਆਂ ਮੇਰੇ ਨੇਤਰਾਂ ਵਿਚ ਠੰਡ ਪਈ ਹੈ ਤੇ ਜਿਧਰ ਦੇਖਦਾ ਹਾਂ ਉਧਰ ਉਹੀ ਦਿਸਦਾ ਹੈ। ਪੂਰਾ ਸ਼ਬਦ ਇਵੇਂ ਹੈ:-

**ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ**
**ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ**
**ਹਰਿ ਗੁਨ ਕਹਤੇ ਕਹਨੁ ਨ ਜਾਈ ਜੈਸੇ ਗੂੰਗੇ ਕੀ ਮਿਠਿਆਈ-ਰਹਾਉ**

ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ
ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾ ਤਹ ਸੋਈ (ਪੰਨਾ-659)

ਉਨ੍ਹਾਂ ਦੇ ਉਕਤ ਦੋਹਾਂ ਸ਼ਬਦਾਂ ਤੋਂ ਨਾਮ ਦੀ ਮਹਿਮਾ ਦੇ ਸਰਬੰਗੀ ਦਰਸ਼ਨ ਹੁੰਦੇ ਹਨ। ਨਾਮ ਦੀ ਮਹਤੱਤਾ ਪ੍ਰਤੀ ਉਨ੍ਹਾਂ ਦੇ ਅਕੀਦੇ ਦਾ ਸਾਰੰਸ਼ ਗੁਰਬਾਣੀ ਦੀ ਨਿਮਨ ਪੰਗਤੀ ਨਾਲ ਮੇਲ ਖਾਂਦਾ ਜਾਪਦਾ ਹੈ:

ਜਿਨਿ ਹਰਿ ਹਿਰਦੈ ਨਾਮੁ ਨ ਵਸਿਓ
ਤਿਨ ਸਭਿ ਕਾਰਜ ਫੀਕ (ਪੰਨਾ-1336)

ਕੁਝ ਸੱਜਣ ਇਹ ਟਪਲਾ ਖਾ ਜਾਂਦੇ ਹਨ ਜਦੋਂ ਉਹ ਇਹ ਕਹਿੰਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਵਿਚ ਅੰਕਤ ਦੋ ਸ਼ਬਦ ਉਸ ਸੰਤ ਦਰਵੇਸ਼ ਸੱਯਦ ਭੀਖਮ ਸ਼ਾਹ ਦੇ ਹਨ ਜਿਨ੍ਹਾਂ ਨੇ ਆਪਣੀ ਜ਼ਿੰਦਗੀ ਦਾ ਬਹੁਤਾ ਸਮਾਂ ਪਟਿਆਲੇ ਦੇ ਨੇੜੇ ਪਿੰਡ ਘੁੜਾਮ ਵਿਚ ਗੁਜ਼ਾਰਿਆ, ਜਿਥੇ ਉਨ੍ਹਾਂ ਦਾ ਮਕਬਰਾ ਵੀ ਬਣਿਆ ਹੋਇਆ ਹੈ। ਇਥੇ ਇਹ ਸਪੱਸ਼ਟ ਕੀਤਾ ਜਾਂਦਾ ਹੈ ਕਿ ਘੁੜਾਮ ਵਾਲੇ ਪੀਰ ਭੀਖਮ ਸ਼ਾਹ ਜੀ, ਗੁਰੂ ਤੇਗ਼ ਬਹਾਦਰ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਦੇ ਜੀਵਨ ਕਾਲ ਵਿਚ ਹੋਏ ਹਨ ਤੇ ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਉਤਸਵ ਸਮੇਂ ਉਨ੍ਹਾਂ ਦੀ ਅਧਿਆਤਮਿਕ ਪ੍ਰਭੁਤਾ ਨੂੰ ਮੰਨਦਿਆਂ ਹੋਇਆਂ ਪੱਛਮ ਵਲ ਨਮਾਜ਼ ਪੜ੍ਹਦੇ ਪੜ੍ਹਦੇ ਪੂਰਬ (ਪਟਨਾ ਸਾਹਿਬ) ਵਲ ਮੂੰਹ ਕਰਕੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸੰਸਾਰ ਆਗਮਨ ਸਮੇਂ ਉਨ੍ਹਾਂ ਨੂੰ ਸਤਿਕਾਰ ਵਜੋਂ ਸਜਦਾ ਕੀਤਾ ਸੀ। ਪੀਰ ਭੀਖਮ ਸ਼ਾਹ ਦਰਵੇਸ਼ ਭਾਵੇਂ ਉਚ ਕੋਟੀ ਦੇ ਸੂਫੀ ਭਗਤ ਹੋਏ ਹਨ ਪਰ ਉਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ। ਜਿਸ ਮਹਾਂ-ਪੁਰਸ਼ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 659/60 ਤੇ ਦਰਜ ਹੈ, ਉਹ ਭਗਤ ਭੀਖਨ ਜੀ ਹਨ ਜਿਨ੍ਹਾਂ ਦਾ ਜਨਮ ਕਾਕੋਰੀ (ਉੱਤਰ-ਪਰਦੇਸ) ਵਿਖੇ ਹੋਇਆ ਹੈ ਤੇ ਜਿਨ੍ਹਾਂ ਬਾਰੇ ਇਹ ਪ੍ਰਸਿੱਧ ਹੈ ਕਿ ਉਹ ਨਾਂ ਦੇ ਭਾਵੇਂ ਭੀਖਨ ਸਨ ਪਰ ਸੁਭਾਅ ਦੇ ਸ਼ਹਿਨਸ਼ਾਹ ਸਨ। ਪਰਮਾਤਮਾ ਦੀ ਉਸਤਤ ਕਰਨਾ ਉਨ੍ਹਾਂ ਦਾ ਧੰਦਾ ਸੀ ਤੇ ਆਪਣੇ ਮਨ ਤੇ ਇੰਦਰੀਆਂ ਤੇ ਇਤਨਾ ਕਾਬੂ ਰੱਖਦੇ ਸਨ ਕਿ ਸਦਾ ਅਕਾਲਪੁਰਖ ਦੀ ਸੰਗਤ ਵਿਚ ਵਿਚਰਦੇ ਸਨ। ਉਹ 1573 ਈ: (ਸੰਮਤ 1631) ਵਿਚ ਅਕਾਲ ਚਲਾਣਾ ਕਰ ਗਏ ਜਦ ਚੌਥੇ ਪਿਤਾ ਗੁਰੂ ਰਾਮਦਾਸ ਜੀ ਗੁਰਗੱਦੀ ਤੇ ਬਿਰਾਜਮਾਨ ਸਨ।

ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ
ਸਾਵਧਾਨ ਏਕਾਗਰ ਚੀਤ (ਪੰਨਾ-295)

"ਆਪਣੇ ਸੇਵਕ ਕੀ ਪੈਜ ਰਖੀਆ ਦੁਇ ਕਰ ਮਸਤਕਿ ਧਾਰਿ ਜੀਉ"

# ਭਗਤ ਸਧਨਾ ਜੀ

ਗੁਰਬਾਣੀ ਵਿਚ ਦਸੇ ਅਨੁਸਾਰ ਹਰ ਪ੍ਰਕਾਰ ਦੇ ਪ੍ਰਾਣੀ ਦਾ ਉਧਾਰ ਹੋ ਸਕਦਾ ਹੈ ਬਸ਼ਰਤਿ ਕਿ ਉਹ ਆਪਣੇ ਜੀਵਨ ਨੂੰ ਗੁਰ ਆਸ਼ੇ ਅਨੁਸਾਰ ਢਾਲ ਲਵੇ। ਗੁਰ ਸਾਖੀਆਂ ਵਿਚ ਪਰਮਾਣ ਆਉਂਦੇ ਹਨ ਕਿ ਗੁਰੂ ਨਾਨਕ ਦੇਵ ਜੀ ਦੀ ਸੰਗਤ ਨਾਲ ਕੌਡਾ ਰਾਕਸ਼ ਨੇਕ ਬਿਰਤੀ ਵਾਲਾ ਸੇਵਕ ਬਣ ਗਿਆ, ਇਸੇ ਤਰ੍ਹਾਂ ਇਕ ਠੱਗ ਜੋ ਸੱਜਣ ਦਾ ਰੂਪ ਧਾਰਨ ਕਰਕੇ ਅਪਰਾਧ ਕਰਦਾ ਸੀ, ਉਨ੍ਹਾਂ ਕੁਕਰਮਾਂ ਨੂੰ ਤਿਲਾਂਜਲੀ ਦੇ ਕੇ ਜਨ ਸੇਵਾ ਤੇ ਪ੍ਰਭੂ ਭਗਤੀ ਵਿਚ ਲੀਨ ਹੋ ਗਿਆ। ਗਨਕਾ ਵਰਗੀ, ਵੇਸਵਾ ਰਾਮ ਦਾ ਨਾਮ ਮੂੰਹੋਂ ਲੈ ਸੁਣ ਕੇ ਜਨਮ ਸਫਲ ਕਰ ਗਈ। ਅਜਿਹੀ ਹੀ ਇਕ ਹਸਤੀ ਸਧਨਾ ਕਸਾਈ ਦੀ ਵੀ ਹੈ ਜਿਹੜਾ ਆਪਣੀ ਉਪਜੀਵਕਾ ਲਈ ਰੋਜ਼ ਨਿਰਦੋਸ਼ ਪਸ਼ੂਆਂ ਦੀ ਹੱਤਿਆ ਕਰਦਾ ਸੀ। ਪ੍ਰਾਚੀਨ ਸੰਸਕ੍ਰਿਤੀ ਦੇ ਪੰਘੂੜੇ ਹੈਦਰਾਬਾਦ ਸਿੰਧ ਦੇ ਇਲਾਕੇ ਦੇ ਪਿੰਡ ਸਹਿਵਾਲ ਦੇ ਵਸਨੀਕ ਭਗਤ ਸਧਨਾ ਜੀ ਦੀ ਜਨਮ ਤਿਥੀ ਤੇ ਸਾਲ ਬਾਰੇ ਪਤਾ ਨਹੀਂ ਚਲ ਸਕਿਆ ਤੇ ਇਤਨਾ ਕੁਝ ਹੀ ਕਿਹਾ ਜਾ ਸਕਦਾ ਹੈ ਕਿ ਉਹ ਭਗਤ ਨਾਮਦੇਵ ਜੀ ਦੇ ਸਮਕਾਲੀ ਸਨ। 'ਗੁਰਮਤਿ ਦੇ ਪਾਂਧੀ' ਪੁਸਤਕ ਦੇ ਲੇਖਕ ਅਨੁਸਾਰ ਇਨ੍ਹਾਂ ਦਾ ਜਨਮ 1180 ਈ: ਨੂੰ ਹੋਇਆ ਦਸਿਆ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਦੇ ਇਕ ਸ਼ਬਦ ਦੇ ਪ੍ਰਵੇਸ਼ ਸਦਕਾ ਇਨ੍ਹਾਂ ਦੀ ਹਸਤੀ ਜ਼ਿੰਦਾ ਜਾਵੇਦ (ਹਮੇਸ਼ਾ ਹਮੇਸ਼ਾ ਲਈ ਜੀਵਤ) ਅਵੱਸ਼ ਹੋ ਗਈ। ਕਸਾਈ ਦਾ ਕਿੱਤਾ ਤੋਰਦਿਆਂ ਤੋਲ ਲਈ ਵਟੇ ਦੀ ਥਾਂ ਸਾਲਗ੍ਰਾਮ ਦੀ ਵਰਤੋਂ ਕਰਨ ਕਰਕੇ ਇਕ ਆਤਮ-ਗਿਆਨੀ ਸਾਧੂ ਵਲੋਂ ਫਿਟਕਾਰ ਪੈਣ ਤੇ ਸਧਨਾ ਉਪਰਾਮ ਜਹੇ ਹੋ ਗਏ ਤੇ ਘਰ ਬਾਹਰ ਤਿਆਗ ਕੇ ਜੰਗਲਾਂ ਵੱਲ ਤੁਰ ਪਏ। ਇਸ ਗੱਲ ਦਾ ਵੀ ਵਰਨਣ ਹੈ ਕਿ ਰਸਤੇ ਵਿਚ ਇਕ ਔਰਤ ਉਨ੍ਹਾਂ ਵੱਲ ਇਤਨੀ ਆਕਰਸ਼ਤ ਹੋ ਗਈ ਕਿ ਉਹ ਉਨ੍ਹਾਂ ਨੂੰ ਆਪਣੇ ਵੱਸ ਵਿਚ ਕਰ ਲੈਣਾ ਚਾਹੁੰਦੀ ਸੀ। ਭਗਤ ਜੀ ਉਸ ਦੀਆਂ ਹਰਕਤਾਂ ਤੋਂ ਬੇ-ਨਿਆਜ਼ ਰਹੇ ਜਿਸ ਤੋਂ ਔਰਤ ਨੇ ਇਹ ਅਨੁਮਾਨ ਲਗਾਇਆ ਕਿ ਉਹ ਸ਼ਾਇਦ ਉਸ ਦੇ ਮਰਦ ਦੀ ਮੌਜੂਦਗੀ ਤੋਂ ਡਰਦੇ ਅੱਗੇ ਨਹੀਂ ਵੱਧ ਰਹੇ ਇਸ ਲਈ ਉਸ ਬਦ ਚਲਨ ਔਰਤ ਨੇ ਆਪਣੇ ਪਤੀ ਦਾ ਕਤਲ ਕਰਕੇ ਇਨ੍ਹਾਂ ਦਾ ਰਸਤਾ ਸਾਫ਼ ਕਰ ਦਿੱਤਾ ਪਰ ਅਜਿਹਾ ਕੁਕਰਮ ਕਰਨ ਸਮੇਂ ਉਹ ਭਗਤ ਜੀ ਦੀ ਮਨੋ ਅਵਸਥਾ, ਜਿਹੜੀ ਰੱਬ ਨਾਲ ਇਕ ਸੁਰ ਹੋ ਰਹੀ ਸੀ, ਦਾ ਸਹੀ ਅੰਦਾਜ਼ਾ ਲਗਾਉਣ ਵਿਚ ਟਪਲਾ ਖਾ ਗਈ ਤੇ ਇਸ ਤਰ੍ਹਾਂ ਉਸ ਦੇ ਚਲਿੱਤਰ ਇਨ੍ਹਾਂ ਦੇ ਗਹਿਰ ਗੰਭੀਰ ਮਨ ਨੂੰ ਮੋਹਿਤ ਕਰਨ ਵਿਚ

ਅਸਮਰੱਥ ਰਹੇ। ਆਖਿਰ ਬਾਜ਼ੀ ਹਾਰੀ ਵੇਖ ਕੇ ਉਸ ਨੇ ਸਧਨਾ ਜੀ ਤੇ ਇਹ ਦੋਸ਼ ਮੜ੍ਹ ਦਿੱਤਾ ਕਿ ਉਨ੍ਹਾਂ ਨੇ ਹੀ ਉਸ ਦੇ ਪਤੀ ਨੂੰ ਕਤਲ ਕਰ ਦਿੱਤਾ ਹੈ। ਨਤੀਜੇ ਵਜੋਂ ਬੇਕਸੂਰੇ ਇਸ ਸੰਤ ਨੂੰ ਸਜ਼ਾ ਦੇ ਤੌਰ ਤੇ ਹੱਥ ਕਟਵਾਣੇ ਪਏ ਪਰ ਪ੍ਰਭੂ ਕਿਉਂਕਿ ਆਪਣੇ ਭਗਤਾਂ ਦੀ ਪੈਜ ਰਖਦਾ ਆਇਆ ਹੈ ਤੇ ਇਸ ਸਿਲਸਿਲੇ ਵਿਚ ਪ੍ਰਮਾਣ ਵੀ ਮੌਜੂਦ ਹਨ ਕਿ ਉਸ ਨੇ ਪ੍ਰਲਾਦ ਭਗਤ ਨੂੰ ਬਚਾਇਆ, ਉਹ ਨਾਮਦੇਵ ਨੂੰ ਬਹੁੜਿਆ, ਉਸ ਦਰੋਪਦੀ ਦੀ ਪੈਜ ਰੱਖੀ, ਇਸੇ ਤਰ੍ਹਾਂ ਭਗਤ ਸਧਨਾ ਜੀ ਦੀ ਇਸ ਅਰਦਾਸ ਕਰਨ ਤੇ ਕਿ:

**ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ**

**ਅਉਸਰ** (ਇਸ ਮੌਕੇ ਤੇ) **ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ**

ਪ੍ਰਭੂ ਨੇ ਉਨ੍ਹਾਂ ਦੀ ਬੇਨਤੀ ਪ੍ਰਵਾਨ ਕਰਦਿਆਂ ਹੋਇਆਂ ਉਨ੍ਹਾਂ ਦੇ ਹੱਥਾਂ ਦੀ ਰਖਿਆ ਕਰਕੇ ਉਨ੍ਹਾਂ ਨੂੰ ਫਿਰ ਤੋਂ ਠੀਕ ਕਰ ਦਿੱਤਾ। ਰੱਬ ਦੀ ਇਸ ਮਿਹਰ ਨੇ ਸਧਨਾ ਜੀ ਦੇ ਮਨ ਮੰਦਰ ਵਿਚ ਅਕਾਲਪੁਰਖ ਪ੍ਰਤੀ ਸ਼ਰਧਾ ਦੇ ਦਰਿਆ ਵਗਾ ਦਿੱਤੇ।

ਪੰਡਿਤ ਤਾਰਾ ਸਿੰਘ ਉਕਤ ਘਟਨਾ ਦੀ ਥਾਂ ਇਕ ਹੋਰ ਵਿਥਿਆ ਦਾ ਜ਼ਿਕਰ ਕਰਦੇ ਹੋਏ ਲਿਖਦਾ ਹੈ ਕਿ ਭਗਤ ਸਧਨਾ ਜੀ ਮੁਸਲਮਾਨ ਕਸਾਈ ਸਨ। ਇਕ ਸਾਧੂ ਦੇ ਪ੍ਰਭਾਵ ਕਾਰਨ ਉਹ ਹਿੰਦੂ ਹੋ ਗਏ ਜਿਸ ਤੇ ਕਾਜ਼ੀਆਂ ਨੇ ਕਾਫਰ ਦਾ ਫਤਵਾ ਲਾ ਕੇ ਬੁਰਜ ਵਿਚ ਚਿਣਵਾਣ ਦਾ ਹੁਕਮ ਦੇ ਦਿਤਾ। ਉਸ ਸਮੇਂ ਬੇਵੱਸ ਹੋ ਕੇ ਉਹ ਇਕ ਸ਼ਬਦ ਰਾਹੀਂ ਅਕਾਲਪੁਰਖ ਅਗੇ ਨਿਮਨ ਅਰਜੋਈ ਕਰਦੇ ਹਨ ਕਿ : "ਏ ਸਰਬ ਸਮਰੱਥ ਪ੍ਰਭੂ, ਵੇਲੇ ਸਿਰ ਬਹੁੜ ਇਹ ਨਾ ਹੋਵੇ ਕਿ ਮੇਰੀ ਜਾਨ ਹੀ ਚਲੀ ਜਾਵੇ।"

ਲਗਦਾ ਹੈ ਕਿ ਉਕਤ ਦਸੀ ਸਾਖੀ ਸ਼ਰਧਾਲੂਆਂ ਨੇ ਸ਼ਬਦ ਦੇ ਭਾਵ ਨੂੰ ਦੇਖਦਿਆਂ ਹੋਇਆਂ ਮਗਰੋਂ ਆਪਣੇ ਕੋਲੋਂ ਜੋੜ ਲਈ ਹੈ ਕਿਉਂਕਿ ਰੱਬ ਵਿਚ ਨਿਸਚਾ ਰੱਖਣ ਵਾਲਾ ਭਗਤ ਤਾਂ ਹਰ ਹਾਲਤ ਵਿਚ ਉਸਦੀ ਰਜ਼ਾ ਵਿਚ ਹੀ ਖੁਸ਼ ਰਹਿੰਦਾ ਹੈ। ਆਪਣੇ ਭਗਤ ਦੀ ਪੈਜ ਰੱਖਣ ਦੀ ਅਰਜੋਈ ਨਾਲ ਸਬੰਧਤ ਭਗਤ ਜੀ ਦਾ ਜਿਹੜਾ ਇਕੋ ਇੱਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 858 ਤੇ ਸ਼ੁਸ਼ੋਭਤ ਹੈ, ਉਸ ਦੇ ਪੂਰਨ ਬੋਲ ਇਵੇਂ ਹਨ:-

**ਨ੍ਰਿਪ** (ਰਾਜਾ) **ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ**

**ਕਾਮਾਰਥੀ** (ਕਾਮੀ) **ਸੁਆਰਥੀ ਵਾ ਕੀ ਪੈਜ ਸਵਾਰੀ**

**ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ**

**ਸਿੰਘ ਸਰਨ ਕਤ ਜਾਈਐ ਜਉ ਜੰਬੁਕੁ** (ਗਿਦੜ) **ਗ੍ਰਾਸੈ-ਰਹਾਉ**

**ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ**

**ਪ੍ਰਾਨ ਗਏ ਸਾਗਰੁ ਮਿਲੈ ਫੁਨਿ** (ਫਿਰ) **ਕਾਮਿ ਨ ਆਵੈ**

**ਪ੍ਰਾਨ ਜੁ ਥਾਕੇ ਥਿਰ ਨਹੀ ਕੈਸੇ ਬਿਰਮਾਵਉ**

**ਬੂਡਿ ਮੂਏ ਨਉਕਾ ਮੈਲ ਕਹੁ ਕਾਹਿ ਚਢਾਵਉ**

**ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ**

**ਅਉਸਰ (ਅਵਸਰ) ਲਜਾ (ਲਾਜ) ਰਾਖਿ ਲੇਹੁ ਸਧਨਾ ਜਨੁ ਤੋਰਾ**

ਉਕਤ ਸ਼ਬਦ ਦੇ ਭਾਵ ਅਰਥ ਇਸ ਪ੍ਰਕਾਰ ਹਨ : ਸ਼ੇਰ ਦੀ ਸ਼ਰਨ ਪੈਣ ਦਾ ਕੀ ਲਾਭ ਹੈ ਜੇ ਫਿਰ ਵੀ ਗਿੱਦੜ ਖਾ ਜਾਵੇ। ਜੇ ਚਾਤਰਕ ਪਾਣੀ ਦੀ ਇਕ ਬੂੰਦ ਲਈ ਸਹਿਕਦਾ ਮਰ ਜਾਵੇ ਉਸ ਪਿਛੋਂ ਪੂਰਾ ਸਾਗਰ ਵੀ ਮਿਲ ਜਾਵੇ ਤਾਂ ਉਸ ਦੇ ਕਿਸ ਕੰਮ? ਡੁੱਬਣ ਪਿਛੋਂ ਬੇੜੀ ਮਿਲੇ ਤਾਂ ਉਸ ਦਾ ਕੀ ਲਾਭ? ਇਨ੍ਹਾਂ ਮਿਸਾਲਾਂ ਰਾਹੀਂ ਉਹ ਪ੍ਰਮਾਤਮਾ ਅੱਗੇ ਅਰਦਾਸ ਕਰਦੇ ਕਹਿੰਦੇ ਹਨ : ਸੰਸਾਰ ਸਾਗਰ ਵਿਚ ਵਿਕਾਰਾਂ ਦੀਆਂ ਅਨੇਕਾਂ ਛੱਲਾਂ ਉਠਦੀਆਂ ਹਨ ਤੇ ਉਨ੍ਹਾਂ ਦੀ ਨਿਮਾਣੀ ਗਿਆਨ ਰੂਪੀ ਬੇੜੀ ਡੁਬਣ ਤੋਂ ਉਨ੍ਹਾਂ ਨੂੰ ਬਚਾ ਨਹੀਂ ਸਕਦੀ। ਇਸ ਲਈ ਏ ਸਮਰੱਥ ਪ੍ਰਭੂ ਛੇਤੀ ਬਹੁੜ ਤੇ ਇਨ੍ਹਾਂ ਵਿਕਾਰਾਂ ਵਿਚ ਗਰਕ ਹੋਣ ਤੋਂ ਬਚਾ ਲੈ। ਮੇਰਾ ਤੇਰੇ ਤੋਂ ਬਿਨਾਂ ਕੋਈ ਹੋਰ ਨਹੀਂ। ਇਕ ਭਗਤ ਵਲੋਂ ਆਪਣੇ ਸਵਾਮੀ ਦੇ ਦਰਬਾਰ ਵਿਚ ਕੀਤੀ ਅਜਿਹੀ ਅਰਜੋਈ ਵਿਚ ਕਿਤਨੀ ਸ਼ਰਧਾ ਤੇ ਸਮਰਪਣ ਦੀ ਭਾਵਨਾ ਦ੍ਰਿਸ਼ਟੀ-ਗੋਚਰ ਹੁੰਦੀ ਹੈ।

ਭਾਈ ਕਾਹਨ ਸਿੰਘ ਨਾਭਾ ਅਨੁਸਾਰ ਭਗਤ ਜੀ ਦਾ ਦੇਹੁਰਾ ਸਰਹਿੰਦ ਦੇ ਕੋਲ ਵਿਦਮਾਨ ਹੈ ਜਿਸ ਤੋਂ ਅਨੁਮਾਨ ਹੁੰਦਾ ਹੈ ਕਿ ਸਿੰਧ ਤੋਂ ਗਮਨ ਕਰਕੇ ਭਗਤ ਸਧਨਾ ਜੀ ਉਮਰ ਦੇ ਆਖਰੀ ਹਿਸੇ ਵਿਚ ਪੰਜਾਬ ਪਧਾਰੇ ਤੇ ਇਥੇ ਹੀ ਉਨ੍ਹਾਂ ਆਪਣੇ ਪ੍ਰਾਣ ਤਿਆਗੇ ਅਤੇ ਪੰਜਾਬ ਦੀ ਧਰਤੀ ਵਿਚ ਹੀ ਸਮਾ ਗਏ। ਇਵੇਂ ਪ੍ਰਭੂ ਦੇ ਭਗਤ ਸਧਨਾ ਜੀ ਨੇ ਸਾਨੂੰ ਪ੍ਰਭੂ ਦੀ ਨਿਸਚੇ ਭਰੀ ਸਧਨਾ ਕਰਨ ਨਾਲ ਜੋੜਨ ਦੇ ਪ੍ਰਯਤਨ ਕਰ ਕੇ ਬੇਅੰਤ ਪ੍ਰਸਿਧੀ ਪਾਈ।

**ਸਤਿਗੁਰੁ ਹੋਇ ਦਿਆਲੁ**
**ਨ ਕਬ ਹੂੰ ਝੂਰੀਐ** (ਪੰਨਾ-149)

"ਭਗਤ ਬੇਣਿ ਗੁਣ ਰਵੈ ਸਹਿਜ ਆਤਮ ਰੰਗੁ ਮਾਣੈ"

# ਭਗਤ ਬੇਣੀ ਜੀ

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੇ ਕਈ ਰਚਣਹਾਰਿਆਂ ਵਾਂਗ ਭਾਵੇਂ ਭਗਤ ਬਰਹਮਬਾਦ ਬੇਣੀ ਜੀ ਬਾਰੇ ਵੀ ਇਹ ਠੀਕ ਠੀਕ ਪਤਾ ਨਹੀਂ ਕਿ ਉਹ ਕਿਥੇ ਦੇ ਜੰਮਪਲ ਹਨ ਅਤੇ ਕਦੋਂ ਪੈਦਾ ਹੋਏ (ਕਈ ਵਿਦਵਾਨ ਇਨ੍ਹਾਂ ਦਾ ਜਨਮ ਅਸਨੀ ਨਗਰ ਵਿਚ ਹੋਇਆ ਦਸਦੇ ਹਨ ਪਰ ਇਸ ਬਾਰੇ ਇਹ ਪਤਾ ਨਹੀਂ ਕਿ ਇਹ ਥਾਂ ਕਿਹੜੇ ਪ੍ਰਾਂਤ ਵਿਚ ਹੈ) ਪਰ ਇਤਨੀ ਅਨਿਸ਼ਚਤਤਾ ਦੇ ਬਾਵਜੂਦ ਇਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਕਿਹਾ ਜਾਂਦਾ ਹੈ। ਇਸ ਤਰ੍ਹਾਂ ਬੇਣੀ ਜੀ 15ਵੀਂ ਸਦੀ ਦੇ ਦੂਜੇ ਅੱਧ ਤੋਂ ਲੈ ਕੇ 16ਵੀਂ ਸਦੀ ਦੇ ਪਹਿਲੇ ਅੱਧ ਵਿਚਕਾਰ ਇਸ ਸੰਸਾਰ ਵਿਚ ਵਿਚਰੇ ਹੋਣਗੇ। ਇਹ ਪੜ੍ਹੇ ਲਿਖੇ ਵਿਦਵਾਨ ਸਨ ਤੇ ਬੜੇ ਹੀ ਹਲੀਮ ਵੀ। ਹਰ ਵਕਤ ਸਚੇ ਪਾਤਸ਼ਾਹ ਦੀ ਤਾਬੇਦਾਰੀ ਵਿਚ ਤੱਤਪਰ ਰਹਿੰਦੇ ਜਿਸ ਤੋਂ ਉਨ੍ਹਾਂ ਨੂੰ ਸਚਾ ਸੁਖ ਪ੍ਰਾਪਤ ਹੁੰਦਾ:-

**ਮੇਰੇ ਪ੍ਰੀਤਮਾ ਮੈ ਤੁਝ ਬਿਨੁ ਅਵਰੁ ਨ ਕੋਇ**<br>
**ਮੈ ਤੁਝ ਬਿਨੁ ਅਵਰੁ ਨ ਭਾਵਈ**<br>
**ਤੂੰ ਭਾਵਹਿ ਸੁਖੁ ਹੋਇ** (ਮ-1 ਪੰਨਾ-61)

ਭਗਤ ਜੀ ਕਰਮ ਕਾਂਡੀ ਬਰਾਹਮਣੀ ਮਤ ਤੇ ਹੱਠ ਯੋਗ ਮਤ ਦੀ ਖੁਲ੍ਹ ਕੇ ਅਲੋਚਨਾ ਕਰਦੇ ਤਾਂ ਜੋ ਆਮ ਲੋਕਾਂ ਨੂੰ ਧਰਮ ਦੇ ਸਹੀ ਪ੍ਰਯੋਜਨ ਦਾ ਗਿਆਨ ਹੋ ਸਕੇ। ਗੁਰੂ ਗ੍ਰੰਥ ਸਾਹਿਬ ਵਿਚ ਉਕਤ ਵਿਸ਼ੇ ਤੇ ਆਪ ਦੇ ਤਿੰਨ ਸ਼ਬਦ ਸਿਰੀ ਰਾਗੁ ਪੰਨਾ 93, ਰਾਮਕਲੀ ਰਾਗੁ ਪੰਨਾ 974 ਤੇ ਪ੍ਰਭਾਤੀ ਰਾਗੁ ਪੰਨਾ 1351 ਤੇ ਮਿਲਦੇ ਹਨ ਜਿਨ੍ਹਾਂ ਵਿਚ ਭਗਤ ਜੀ ਨੇ ਬੜੀ ਸੁਘੜਤਾ ਤੇ ਦਰਿੜਤਾ ਨਾਲ ਕਰਮਕਾਂਡੀ ਵਿਹਾਰ ਦਾ ਖੰਡਨ ਕਰਕੇ ਸ਼ਬਦ ਜੋਤ ਹਰੀ ਨਾਮ ਵਲ ਅਗਰਸਰ ਹੋਣ ਦਾ ਉਪਦੇਸ਼ ਦਿਤਾ ਹੈ। **"ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ"** ਵਾਲੇ ਸ਼ਬਦ ਵਿਚ ਉਹ ਇਵੇਂ ਉਚਰਦੇ ਹਨ:

**ਗੁਰ ਕੀ ਸਾਖੀ ਰਾਖੈ ਚੀਤਿ**<br>
**ਮਨੁ ਤਨੁ ਅਰਪੈ ਕ੍ਰਿਸਨ ਪਰੀਤਿ**<br>
... ... ... ...<br>
**ਦੁਲਿ ਮਲਿ ਦੈਤਹੁ ਗੁਰਮੁਖਿ ਗਿਆਨੁ**<br>
**ਬੇਣੀ ਜਾਚੈ** (ਮੰਗਦਾ ਹੈ) **ਤੇਰਾ ਨਾਮੁ** (ਪੰਨਾ-974)

ਭਾਵ ਇਹ ਕਿ ਜਿਸ ਦੀ ਲਿਵ ਰਾਮ ਵਿਚ ਲਗ ਜਾਵੇ ਉਸ ਦੇ ਨੇਤਰਾਂ ਦੀ ਨੀਂਦ ਮੁਕ ਜਾਂਦੀ ਹੈ। ਜਿਸ ਨੇ ਪੰਜ ਇੰਦਰਿਆਂ ਨੂੰ ਵਸ ਕਰਨਾ ਹੈ ਉਸ ਲਈ ਐਨ ਜ਼ਰੂਰੀ ਹੈ ਕਿ ਉਹ ਵਾਹਿਗੁਰੂ ਦੇ ਨਾਮ ਨਾਲ ਪਰੀਤ ਪਾਏ। ਨੌਂ ਦਰਵਾਜ਼ੇ ਤਾਂ ਜਗਤ ਨਾਲ ਸਾਧਾਰਨ ਸਾਂਝ ਬਨਾਉਣ ਲਈ ਖੁਲ੍ਹਦੇ ਹਨ ਪਰ ਦਸਵਾਂ ਦੁਆਰ ਦਿਮਾਗ ਹੈ ਜਿਸ ਸਦਕਾ ਮਨੁਖ ਪ੍ਰਭੂ ਨਾਲ ਸਾਂਝ ਬਣਾ ਸਕਦਾ ਹੈ। ਇਸ ਦੀ ਯੋਗ ਵਰਤੋਂ ਨਾਲ ਉਹ ਮਾਇਆ ਦੀ ਨੀਂਦ ਵਿਚ ਗਲਤਾਨ ਹੋ ਕੇ ਨਹੀਂ ਸੌਂਦਾ ਤੇ ਜਨਮ ਬਿਰਥਾ ਨਹੀਂ ਕਰਦਾ ਸਗੋਂ ਟਿਕਾਣੇ ਨਾਲ ਜੁੜਿਆ ਰਹਿੰਦਾ ਹੈ। ਰੱਬੀ ਜੋਤ ਨਾਲ ਉਸ ਦੇ ਅੰਦਰ ਚਾਰ-ਮੁਖੀ ਦੀਵਾ ਜਗ ਪੈਂਦਾ ਹੈ, ਮਨ ਵਿਚ ਰਾਗ ਵਸਦਾ ਹੈ ਜਿਸ ਵਿਚ ਪੰਜੇ ਸਾਜ਼ ਹੁੰਦੇ ਹਨ। ਇਸ ਲਈ ਇਸ ਸ਼ਬਦ ਵਿਚ ਬੇਣੀ ਜੀ ਕਰਮ ਕਾਂਡੀ ਵਿਹਾਰ ਦੀ ਥਾਂ ਸੋਚ ਸਮਝ ਕੇ ਸ਼ਰਧਾ ਭਾਵਨਾ ਨਾਲ ਅਕਾਲਪੁਰਖ ਨਾਲ ਜੁੜਨ ਤੇ ਬਲ ਦੇਂਦੇ ਹਨ।

ਇਸ ਸ਼ਬਦ ਦੀ ਸ਼ਬਦਾਵਲੀ ਨੂੰ ਵੇਖਦੇ ਹੋਏ ਕਈ ਸੱਜਣ ਇਹ ਕਹਿ ਦੇਂਦੇ ਹਨ ਕਿ ਬੇਣੀ ਜੀ ਨੇ ਯੋਗ ਕਰਮਾਂ ਤੇ ਯੋਗ (ਜੋਗ) ਅਭਿਆਸ ਦਾ ਮੰਡਨ ਕੀਤਾ ਹੈ, ਇਸ ਲਈ ਇਹ ਸ਼ਬਦ ਗੁਰਮਤਿ ਸਿਧਾਂਤਾਂ ਦੇ ਵਿਪਰੀਤ ਹੈ ਪਰ ਅਸਲੀਅਤ ਤਾਂ ਇਹ ਹੈ ਕਿ ਉਹ ਸਪੱਸ਼ਟ ਰੂਪ ਵਿਚ ਇਹ ਨਿਰਣਾ ਕਰਦੇ ਹਨ ਕਿ ਪ੍ਰਭੂ ਦੇ ਮੇਲ ਦੀ ਅਵਸਥਾ ਵਿਚ ਜੋਗ ਅਭਿਆਸ ਤੇ ਤੀਰਥ ਇਸ਼ਨਾਨਾਂ ਦਾ ਫਲ ਆ ਜਾਂਦਾ ਹੈ। ਪ੍ਰਭਾਤੀ ਰਾਗੁ ਦੇ ਪੰਨਾ 1351 ਤੇ ਅੰਕਿਤ ਆਪਣੇ ਸ਼ਬਦ : "**ਤਨਿ ਚੰਦਨੁ ਮਸਤਕਿ ਪਾਤੀ ਰਿਦ ਅੰਤਰਿ ਕਰ ਤਲ ਕਾਤੀ**" ਵਿਚ ਕਰਮ ਕਾਂਡੀ ਤੇ ਦਖਾਵੇ ਵਾਲੇ ਮਨੁੱਖ ਦੀ ਬਹੁਤ ਸੁਹਣੀ ਤਸਵੀਰ ਖਿਚਦਿਆਂ ਫਰਮਾਉਂਦੇ ਹਨ : ਤੂੰ ਆਪਣੀ ਦੇਹ ਤੇ ਚੰਦਨ ਮਲਦਾ ਏਂ ਤੇ ਆਪਣੇ ਮੱਥੇ ਉਤੇ ਤੁਲਸੀ ਦੇ ਪਤੇ ਧਰਦਾ ਏਂ ਪਰ ਤੂੰ ਆਪਣੇ ਦਿਲ ਹੈ ਹੱਥ ਦੀ ਤਲੀ ਨਾਲ ਛੁਰੀ ਫੜੀ ਹੋਈ ਹੈ। ਤੂੰ ਕਿਤਨਾ ਧੋਖੇਬਾਜ਼ ਏਂ ਪਰ ਫਿਰ ਵੀ ਬਗਲੇ ਵਾਂਗ ਆਪਣੀ ਬਿਰਤੀ ਉਸ ਵਾਹਿਗੁਰੂ ਨਾਲ ਜੁੜੀ ਹੋਣ ਦਾ ਭੇਖ ਕਰਦਾ ਏਂ। ਤੂੰ ਸੰਦੇਹ ਭਾਵਨਾ ਨਾਲ ਰੰਗਿਆ ਹੋਇਆ ਏਂ ਤੇ ਤੇਰੇ ਦਿਲ ਵਿਚ ਹੋਰਨਾਂ ਨੂੰ ਮਾਰਨ, ਉਨ੍ਹਾਂ ਦਾ ਧਨ ਦੌਲਤ ਖਿੱਚਣ ਖੋਹਣ ਦੇ ਮਨਸੂਬੇ ਬਣ ਰਹੇ ਹਨ। ਦਖਾਵੇ ਵਜੋਂ ਤੂੰ ਆਪਣੇ ਇਸ਼ਟ ਨੂੰ ਖੁਸ਼ ਕਰਨ ਲਈ ਉਸ ਅਗੇ ਨਚਦਾ ਏਂ ਪਰੰਤੂ ਤੇਰਾ ਮਨ ਕੁਕਰਮਾਂ ਵਲ ਅਗਰਸਰ ਹੋ ਰਿਹਾ ਹੈ। ਇਸ ਤਰ੍ਹਾਂ ਤੇਰੀ ਇਹ ਕਿਰਤਕਾਰੀ ਫਜ਼ੂਲ ਹੈ ਕਿਉਂਕਿ ਤੂੰ ਸੁਭਾਅ ਅਨੁਸਾਰ ਬਦਕਾਰ ਏਂ ਤੇ ਨਾਪਾਕ ਵੀ। ਭਾਵੇਂ ਤੂੰ ਦੂਜਿਆਂ ਨੂੰ ਧੋਖਾ ਦੇਣ ਲਈ ਰੁਦਰ ਦੀ ਮਾਲਾ ਪਾਈ ਹੋਈ ਹੈ, ਮਥੇ ਤੇ ਚਮਕੀਲਾ ਟਿਕਾ ਲਗਾਇਆ ਹੋਇਆ ਹੈ ਪਰ ਤੂੰ ਆਪਣੇ ਆਪ ਨੂੰ ਅੰਦਰੋਂ ਸ਼ੁਧ ਨਹੀਂ ਕੀਤਾ ਇਸ ਲਈ ਸਭ ਕੁਝ ਵਿਅਰਥ ਹੈ, ਧੋਖਾ ਹੈ, ਕਪਟ ਹੈ ਜਿਸ ਨਾਲ ਪ੍ਰਭੂ ਕਿਥੇ ਰੀਝ ਸਕਦਾ ਹੈ? ਉਸ ਨੂੰ ਤਾਂ ਨਿਸ਼ਕਾਮ ਤੇ ਸ਼ਰਧਾ ਭਾਵਨਾ ਵਿਚ ਕੀਤੀ ਅਰਾਧਨਾ ਹੀ ਪ੍ਰਵਾਨ ਹੁੰਦੀ ਹੈ। ਇਹ ਗੱਲ ਪਲੇ ਬੰਨ ਲੈ ਕਿ:

"ਜਿਨਿ ਆਤਮ ਤਤੁ ਨ ਚੀਨਿਆ
ਸਭ ਫੋਕਟ ਧਰਮ ਅਬੀਨਿਆ (ਅੰਨ੍ਹਿਆ)
ਕਹੁ ਬੇਣੀ ਗੁਰਮੁਖਿ ਧਿਆਵੈ
ਬਿਨੁ ਸਤਿਗੁਰ ਬਾਟ (ਰਸਤਾ) ਨ ਪਾਵੈ" (ਪੰਨਾ-1351)

ਗੁਰੂ ਅਰਜਨ ਦੇਵ ਜੀ ਨੇ ਵੀ ਫਰਮਾਇਆ ਹੈ ਕਿ ਭਗਤ ਬੇਣੀ ਜੀ ਨੂੰ ਆਤਮਿਕ ਚਾਨਣ ਗੁਰ ਸ਼ਬਦ ਦੁਆਰਾ ਹੀ ਪ੍ਰਾਪਤ ਹੋਇਆ ਹੈ।

ਭਾਈ ਗੁਰਦਾਸ ਜੀ ਨੇ ਭਗਤ ਬੇਣੀ ਜੀ ਦੀ ਕਥਾ 10ਵੀਂ ਵਾਰ ਦੀ 14ਵੀਂ ਪਉੜੀ ਵਿਚ ਲਿਖਦਿਆਂ ਜ਼ਿਕਰ ਕੀਤਾ ਹੈ ਕਿ ਇਹ ਪਰਮ ਹਸਤੀ (ਵਾਹਿਗੁਰੂ) ਦੇ ਇਤਨੇ ਨਿਕਟ ਸੀ ਕਿ ਕਰਤਾਰ ਨੇ ਖੁਦ ਉਨ੍ਹਾਂ ਦੀਆਂ ਲੋੜਾਂ ਪੂਰੀਆਂ ਕਰਨ ਲਈ ਰਾਜਾ ਰੂਪ ਹੋ ਕੇ ਉਨ੍ਹਾਂ ਨੂੰ ਸਾਰੇ ਪਦਾਰਥ ਦਿਤੇ।

ਪੈਜ ਸਵਾਰੇ ਭਗਤ ਦੀ ਰਾਜਾ ਹੋਇ ਕੈ ਘਰ ਚਲ ਆਵੈ
ਦੇਇ ਦਿਲਾਸਾ ਤੁਸਕੇ ਅਣਗਿਣਤੀ ਖਰਚੀ ਪਹੁੰਚਾਵੈ
... ... ... ...
ਓਥਹੁੰ ਆਯਾ ਭਗਤ ਪਾਸ ਹੋਇ ਦਿਆਲ ਹੇਤ ਉਪਜਾਵੈ
ਭਗਤ ਜਨਾ ਜੈਕਾਰ ਕਰਾਵੈ।

ਇਸ ਤੋਂ ਪਰਤੀਤ ਹੁੰਦਾ ਹੈ ਕਿ ਭਗਤ ਬੇਣੀ ਨੇ ਵਾਹਿਗੁਰੂ ਵਿਚ ਆਪਣੇ ਆਪ ਨੂੰ ਵਲੀਨ ਕੀਤਾ ਹੋਇਆ ਹੈ। ਗੁਰੂ ਅਰਜਨ ਦੇਵ ਜੀ ਇਸ ਗੱਲ ਦੀ ਪਰੋੜਤਾ ਕਰਦੇ ਹਨ ਕਿ ਵਾਹਿਗੁਰੂ ਨੂੰ ਰਿਝਾਣ ਲਈ ਉਸ ਨਾਲ ਅਤੁਟ ਪਿਆਰ ਤੇ ਸਨੇਹ ਅਤੀ ਅਵਸ਼ਕ ਹੈ ਤੇ ਭਗਤ ਇਸ ਖੇਤਰ ਵਿਚ ਸਭ ਤੋਂ ਅਗੇ ਹਨ। ਉਨ੍ਹਾਂ ਨੇ ਤਾਂ ਉਸ ਅਕਾਲਪੁਰਖ ਨੂੰ ਇਕ ਪਰਕਾਰ ਨਾਲ ਆਪਣੇ ਵਸ ਕੀਤਾ ਹੋਇਆ ਹੈ।

"ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ" (ਮ-5, ਪੰਨਾ-962)

ਜਿਵੇਂ ਭਗਤ ਬੇਣੀ ਜੀ ਦੇ ਜਨਮ ਵਰ੍ਹੇ ਦਾ ਸਹੀ ਥਹੁ ਪਤਾ ਨਹੀਂ ਲਗ ਸਕਿਆ ਇਵੇਂ ਇਹ ਵੀ ਮਾਲੂਮ ਨਹੀਂ ਹੋ ਸਕਿਆ ਕਿ ਉਨ੍ਹਾਂ ਨੇ ਸਰੀਰ ਰੂਪੀ ਚੋਲਾ ਕਦੋਂ ਤੇ ਕਿਥੇ ਛਡਿਆ ਹੈ ਪਰ ਉਹ ਆਪਣੇ ਉਤਮ ਬਚਨਾਂ ਤੇ ਸੁਚੇ ਉਪਦੇਸ਼ਾਂ ਦੁਆਰਾ ਮਾਨਵ ਸਮਾਜ ਵਿਚ ਆਤਮ ਤਤ ਦੀ ਪ੍ਰਾਪਤੀ ਲਈ ਚੰਗੀਆਂ ਲੀਹਾਂ ਜ਼ਰੂਰ ਪਾ ਗਏ ਹਨ।

ਹਰਿ ਜੇਹਾ ਅਵਰੁ ਨ ਦਿਸਈ
ਕੋਈ ਦੂਜਾ ਲਵੈ ਨ ਲਾਇ (ਪੰਨਾ-136)

"ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ" ਮ-5

# ਗੁਰਸਿੱਖ ਸੇਵਕ ਸਾਬਿਹਾਨ ਬਾਰੇ

ਗੁਰਸਿੱਖ ਗੁਰੂ ਦੀ ਸਿਖਿਆ ਤੇ ਚਲਣ ਵਾਲਾ ਇਨਸਾਨ ਹੁੰਦਾ ਹੈ ਜਿਸ ਦੇ ਅਮਲ, ਬਚਨ ਤੇ ਕਰਮ ਗੁਰੂ ਵਲੋਂ ਦਿਤੀ ਸਿਖਿਆ ਦੇ ਚੌਖਟੇ ਵਿਚ ਬਝੇ ਹੋਏ ਹੁੰਦੇ ਹਨ। ਉਸ ਦੀ ਕਰਨੀ ਤੇ ਕਥਨੀ ਵਿਚ ਹੇਰ ਫੇਰ ਤੇ ਝੂਠ ਫਰੇਬ ਨਹੀਂ ਹੁੰਦਾ। ਉਹ ਹੱਥਾਂ ਦਾ ਸੁੱਚਾ ਤੇ ਅਮਲਾਂ ਦਾ ਉੱਚਾ ਸਿਦਕਵਾਨ ਹੁੰਦਾ ਹੈ। ਗੁਰੂ ਸੰਗਤ ਤੇ ਗੁਰੂ ਬਚਨਾਂ ਨੂੰ ਆਪਣੀ ਜ਼ਿੰਦਗੀ ਦਾ ਅਧਾਰ ਬਣਾ ਕੇ ਉਹ ਅਜਿਹੇ ਸੁਗੰਧਿਤ ਜੀਵਨ ਵਾਲਾ ਹੋ ਜਾਂਦਾ ਹੈ ਜਿਵੇਂ ਚੰਦਨ ਦੀ ਸੰਗਤ ਵਿਚ ਵਿਕਸਤ ਹੋਣ ਵਾਲਾ ਕੋਈ ਨਿਮਾਣਾ ਰੁੱਖ ਚੰਦਨ ਦੀ ਖੁਸ਼ਬੂ ਦਾ ਧਾਰਨੀ ਬਣ ਕੇ ਚੰਦਨ ਵਰਗਾ ਹੋ ਜਾਂਦਾ ਹੈ।

ਨਿਮਨ ਪੰਗਤੀਆਂ ਜੋ ਭਾਈ ਕਾਹਨ ਸਿੰਘ ਨਾਭਾ ਰਚਤ ਮਹਾਨ ਕੋਸ਼ ਵਿਚ ਦਰਜ ਹਨ, ਗੁਰਸਿੱਖ ਦੇ ਗੁਣਾਂ ਦਾ ਸੁਹਣਾ ਚਿਤਰਣ ਉਲੀਕਦੀਆਂ ਹਨ:-

**ਸਤ ਕਰਤਾਰ ਕੀ ਉਪਾਸ਼ਨਾ ਕਰਨ ਹਾਰੋ**
**ਪੂਜੇ ਨਾਹਿ ਮਾਯਾ ਵਿਧਿ ਵਿਸ਼ਨੂ ਮਹੇਸ਼ ਕੋ**

**ਉਦਮ ਸੇ ਲਛਮੀ ਕਮਾਵੈ ਆਪ ਖਾਵੈ ਭਲੇ**
**ਔਰਨ ਖੁਲਾਵੈ ਕਰੈ ਨਿਤ ਹਿਤ ਦੇਸ਼ ਕੋ**

**ਵਾਦ ਵੈਰ ਈਰਖਾ ਵਿਕਾਰ ਮਨ ਲਾਵੈ ਨਾਹਿ**
**ਪਰ ਹਿਤ ਖੇਦ ਸਹੈ, ਦੇਵੈ ਨ ਕਲੇਸ਼ ਕੋ**

**ਸਦਾਚਾਰੀ ਸਾਹਸੀ, ਸੁਹ੍ਰਿਦ ਸਤਯ ਵਰਤਧਾਰੀ**
**ਐਸੋ ਗੁਰਸਿਖ ਸਰਤਾਜ ਹੈ ਵ੍ਰਿਜੇਸ਼ ਜੋ** (ਮਹਾਨ ਕੋਸ਼ ਪੰਨਾ 311)

ਉਕਤ ਗੁਣਾਂ ਦਾ ਮਾਲਕ ਹੋਣਾ ਸਤਿਗੁਰਾਂ ਦੀ ਮਿਹਰ ਤੇ ਅਪਰ ਅਪਾਰ ਕਿਰਪਾ ਦਰਿਸ਼ਟੀ ਤੇ ਨਿਰਭਰ ਕਰਦਾ ਹੈ। ਸਿੱਖ ਇਤਿਹਾਸ ਵਿਚ ਬਹੁਤ ਥਾਵਾਂ ਤੇ ਵਰਨਣ ਮਿਲਦਾ ਹੈ ਜਿਥੇ ਗੁਰੂ ਦੇ ਸਿੱਖਾਂ ਨੇ ਗੁਰੂ ਦੇ ਬਚਨਾਂ ਦੇ ਸਮਤੋਲ ਜੀਵਨ ਜੀ ਕੇ ਜਸ ਖੱਟਿਆ ਹੈ।

ਸਾਡੇ ਗੁਰੂ ਸਾਹਿਬਾਨ ਦੀ ਮਹਾਨ ਸ਼ਖਸੀਅਤ ਦਾ ਇਹ ਪੱਖ ਉਭਰਵੇਂ ਰੂਪ ਵਿਚ ਪਰਗਟ ਹੋ ਕੇ ਸਾਹਮਣੇ ਆਇਆ ਹੈ ਕਿ ਉਨ੍ਹਾਂ ਨੇ ਕਿਸੇ ਭੇਦ ਭਾਵ ਤੇ ਧਰਮ ਕਰਮ

ਨੂੰ ਮਹੱਤਤਾ ਦਿਤੇ ਬਿਨਾਂ ਆਮ ਮਨੁੱਖਾਂ ਨੂੰ ਆਪਣੇ ਵਰਦਾਨਾਂ ਨਾਲ, ਆਪਣੀ ਅਮੁਲ ਸਿਖਿਆ ਨਾਲ, ਆਪਣੀ ਅਜ਼ੀਮ ਸੰਗਤ ਨਾਲ ਮਾਲਾ ਮਾਲ ਕਰ ਕੇ ਹਰ ਪਖੋਂ ਪਰੀਪੂਰਨ ਕਰ ਦਿੱਤਾ ਹੈ! ਭਾਈ ਬਾਲਾ ਹੋਵੇ ਜਾਂ ਮਰਦਾਨਾ, ਡੂਮ ਸੱਤਾ ਹੋਵੇ ਜਾਂ ਬਲਵੰਡ, ਸੇਵਕ ਮੰਝ ਹੋਵੇ ਜਾਂ ਜੋਗਾ, ਬੀਬੀ ਖੀਵੀ ਹੋਵੇ ਜਾਂ ਭਾਨੀ, ਉਨ੍ਹਾਂ ਦੇ ਜੀਵਨ ਨੂੰ ਲਸ਼ਕਾ ਸੰਵਾਰ ਕੇ, ਸਦਾਚਾਰ ਦੀ ਮੂਰਤੀ ਬਣਾ ਦਿਤਾ। ਇਹ ਗੱਲ ਵੀ ਕਿਸੇ ਕਰਿਸ਼ਮੇ ਤੋਂ ਘੱਟ ਨਹੀਂ ਕਿ ਗੁਰੂ ਅਰਜਨ ਦੇਵ ਜੀ ਨੇ ਜਿਥੇ ਗੁਰੂ ਸਾਹਿਬਾਨ, ਭਗਤ ਸਾਹਿਬਾਨ ਤੇ ਭੱਟ ਸਾਹਿਬਾਨ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਕੇ ਇਸ ਇਲਾਹੀ "ਸ਼ਬਦ-ਗੁਰੂ" ਦਾ ਰੁਤਬਾ ਸੈਕੂਲਰ ਕਰ ਦਿਤਾ, ਉਥੇ ਚਾਰ ਗੁਰਸਿੱਖ ਸਾਹਿਬਾਨ—ਭਾਈ ਮਰਦਾਨਾ ਜੀ, ਭਾਈ ਸੁੰਦਰ ਜੀ, ਭਾਈ ਬਲਵੰਡ ਜੀ ਤੇ ਭਾਈ ਸੱਤਾ ਜੀ ਦੀ ਬਾਣੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਕੇ ਇਨ੍ਹਾਂ ਨੂੰ ਵੀ ਸਤਿਕਾਰੀ ਸਥਾਨ ਦੇ ਕੇ ਆਪਣੇ ਨਾਲ ਸ਼ੁਸ਼ੋਭਤ ਕੀਤਾ ਹੈ। ਇਵੇਂ ਗੁਰੂ ਨੇ ਚੇਲੇ ਨੂੰ ਆਪਣੇ ਜਿਹਾ ਕਰ ਦੇਣ ਦੀ ਬੜੀ ਸ਼ਲਾਘਾ ਜਨਕ ਪਿਰਤ ਪਾਈ ਤੇ **"ਆਪੇ ਗੁਰ ਚੇਲਾ"** ਦੀ ਅਦੁਤੀ ਸੋਚ ਨੂੰ ਪ੍ਰਾਰੰਭਕ ਬਲ ਮਿਲਿਆ। ਗੁਰੂ ਸਾਹਿਬ ਦੇ ਇਸ ਲਾਸਾਨੀ ਕਾਰਨਾਮੇ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਡਿਤਣ ਦਾ ਹਰ ਮਨੁੱਖ ਦੇ ਹਿਰਦੇ ਵਿਚ ਘਰ ਕਰ ਜਾਣਾ ਅਵਸ਼ਕ ਹੈ ਕਿਉਂਕਿ ਗੁਰੂ ਗ੍ਰੰਥ ਸਾਹਿਬ ਵਿਚ ਹਰ ਪਵਿੱਤਰ ਅਕੀਦੇ ਦੀ ਤਰਜਮਾਨੀ ਹੈ ਤੇ ਸਭ ਪਾਸਿਆਂ ਤੋਂ ਸੁਚੇ ਮੋਤੀ ਇਕੱਤਰ ਕਰਕੇ ਮਾਨਵਤਾ ਦੀ ਕਿਸਮਤ ਸੰਵਾਰਨ ਦਾ ਭਰਪੂਰ ਉਪਰਾਲਾ ਕੀਤਾ ਗਿਆ ਹੈ। ਇਸ ਅਜ਼ੀਮ "ਸ਼ਬਦ-ਗੁਰੂ" ਨੇ ਊਚ ਨੀਚ, ਭੇਦ ਭਾਵ ਦੀਆਂ ਦੀਵਾਰਾਂ ਢਾਹ ਦਿੱਤੀਆਂ ਹਨ ਤੇ ਸਭ ਪਾਸੇ ਪਿਆਰ ਦਾ ਪਸਾਰਾ ਕੀਤਾ ਹੈ, ਸੁਹਿਰਦਤਾ ਦੀ ਸੁਗੰਧੀ ਬਿਖੇਰੀ ਹੈ ਅਤੇ ਸੇਵਾ ਤੇ ਸਿਮਰਨ ਦੇ ਮਾਧਿਅਮ ਨਾਲ ਮਨੁੱਖ ਤੇ ਅਕਾਲਪੁਰਖ ਵਿੱਚ ਦਿਲਕਸ਼ ਤੇ ਬੇਲਾਗ ਸਾਂਝ ਪੈਦਾ ਕੀਤੀ ਹੈ ਅਤੇ ਦਿਨ ਪ੍ਰਤੀ ਦਿਨ ਮਾਨਵ ਵਰਗ, ਸ਼ਬਦ-ਗੁਰੂ ਦੇ ਹੋਰ ਕਰੀਬ ਆ ਕੇ ਤਸਕੀਨ ਮਹਿਸੂਸ ਕਰਨ ਲਗ ਪਿਆ ਹੈ। ਅਗਲੇ ਕੁਝ ਸਾਲਾਂ ਵਿਚ ਸਿੱਖ ਜਗਤ ਇਸੇ ਗੁਰੂ ਗ੍ਰੰਥ ਸਾਹਿਬ ਦੇ ਦੋ ਮਹਤਵਪੂਰਣ ਦਿਵਸ ਮਨਾਉਣ ਦੀ ਤਿਆਰੀ ਕਰ ਰਿਹਾ ਹੈ। ਪਹਿਲਾ ਅਵਸਰ 2004 ਈ: ਵਿਚ ਆਦਿ ਗ੍ਰੰਥ ਵਜੋਂ ਪ੍ਰਕਾਸ਼ ਦਿਵਸ ਦਾ ਚਾਰ ਸੌਵਾਂ ਵਰ੍ਹਾ ਮਨਾਉਣ ਨਾਲ ਸਬੰਧਤ ਹੈ ਅਤੇ ਦੂਜਾ 2008 ਈ: ਨੂੰ ਗੁਰੂ ਗ੍ਰੰਥ ਸਾਹਿਬ ਦਾ ਗੁਰ ਗਦੀ ਨਸ਼ੀਨੀ ਦਾ ਤਿੰਨ ਸੌਵਾਂ ਮਹਾਨ ਵਰ੍ਹਾ ਹੈ। ਆਓ ਇਸ ਸ਼ਬਦ ਗੁਰੂ ਦੇ ਸ਼ਰਧਾਵਾਨ ਸੇਵਕ ਹੋਣ ਦੇ ਨਾਤੇ ਮਾਨਵੀ ਨਸਲ ਦੇ ਇਸ ਮਹਾਨ ਗੁਰੂ ਦੇ ਉਪਦੇਸ਼ਾਂ ਦੀ ਵਿਸ਼ਵ ਦੇ ਸਾਰੇ ਪ੍ਰਾਣੀਆਂ ਨੂੰ ਸੋਝੀ ਕਰਵਾਣ ਦੇ ਬਹੁ ਪੱਖੀ ਉਪਰਾਲੇ ਕਰੀਏ।

**ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ**
**ਹੋਰ ਕੇਤੀ ਝਖਿ ਝਖਿ ਆਵੈ ਜਾਵੈ** (ਪੰਨਾ-555)

"ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ"

# ਭਾਈ ਮਰਦਾਨਾ ਜੀ

**(1459 ਈ: ਤੋਂ 1534 ਈ:)**

ਸਚੇ ਗੁਰੂ ਦੇ ਦਰਸ਼ਨਾਂ ਨਾਲ ਮਨੁੱਖ ਦਾ ਕਾਇਆ ਕਲਪ ਹੋ ਜਾਂਦਾ ਹੈ। ਇਸ ਪਖੋਂ ਭਾਈ ਮਰਦਾਨਾ ਜੀ ਹੀ ਇਕੋ ਇਕ ਅਜਿਹੇ ਵਡਭਾਗੇ ਸਿੱਖ ਹਨ ਜਿਨ੍ਹਾਂ ਨੂੰ ਲਗਪਗ ਸਾਰੀ ਉਮਰ ਗੁਰੂ ਨਾਨਕ ਦੇਵ ਜੀ ਪਾਤਸ਼ਾਹ ਦੇ ਦਰਸ਼ਨ ਹੀ ਨਹੀਂ ਹੋਏ ਸਗੋਂ ਉਨ੍ਹਾਂ ਦੀ ਅਟੁੱਟ ਸੰਗਤ, ਘਨਿਸ਼ਟ ਨੇੜਤਾ ਵੀ ਪ੍ਰਾਪਤ ਹੋਈ ਜਿਸ ਕਰਕੇ ਉਹ ਵੀ ਬਹੁਤ ਉੱਚੀ ਬਿਰਤੀ ਵਾਲੇ ਮਹਾਂ-ਪੁਰਸ਼ ਹੋ ਨਿਬੜੇ।

ਭਾਈ ਮਰਦਾਨਾ ਜੀ, ਜਿਨ੍ਹਾਂ ਦਾ ਅਸਲੀ ਨਾਂ ਦਾਨਾ ਜੀ ਹੈ, ਦਾ ਜਨਮ 1459 ਈ: ਨੂੰ ਮਾਈ ਲਖੋ ਦੀ ਕੁਖੋਂ ਭਾਈ ਬਾਦਰੇ ਦੇ ਘਰ ਮੌਜੂਦਾ ਪਾਕਿਸਤਾਨ ਵਿਚ ਸਥਿਤ ਰਾਏ ਭੋਏ ਦੀ ਤਲਵੰਡੀ ਜ਼ਿਲ੍ਹਾ ਸ਼ੇਖੂਪੁਰਾ ਵਿਖੇ ਹੋਇਆ ਜਿਥੇ ਦਸ ਸਾਲ ਮਗਰੋਂ ਵਿਸ਼ਵ ਦੇ ਉਧਾਰ ਕਰਨ ਹਿਤ ਸਤਿਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਿਆ ਅਤੇ ਜਿਸ ਨੂੰ ਗੁਰੂ ਜੀ ਦੇ ਸਤਿਕਾਰ ਸਦਕਾ ਹੁਣ ਨਨਕਾਣਾ ਸਾਹਿਬ ਕਿਹਾ ਜਾਂਦਾ ਹੈ। ਇਵੇਂ ਮਰਦਾਨਾ ਜੀ ਤੇ ਗੁਰੂ ਨਾਨਕ ਦੇਵ ਜੀ ਗਰਾਈਂ ਵੀ ਸਨ। ਭਾਈ ਮਰਦਾਨਾ ਜੀ ਗੁਰੂ ਨਾਨਕ ਦੇਵ ਜੀ ਦੇ ਬਚਪਨ ਦੇ ਸਾਥੀ ਸਨ ਅਤੇ ਗੁਰੂ ਸਾਹਿਬ ਨੂੰ ਪਤਾ ਸੀ ਕਿ ਮਰਦਾਨਾ ਜੀ ਖਾਨਦਾਨੀ ਰਬਾਬੀ ਹਨ ਤੇ ਆਪਣੇ ਜੀਵਨ ਕਾਲ ਵਿਚ ਗੁਰੂ ਜੀ ਨੇ 4 ਉਦਾਸੀਆਂ ਵਿਚ ਮਾਨਵਤਾ ਦੇ ਆਤਮਿਕ ਅਤੇ ਅਧਿਆਤਮਿਕ ਕਲਿਆਣ ਵਾਸਤੇ ਜਿਹੜੇ ਦੇਸ਼ ਤੇ ਵਿਦੇਸ਼ਾਂ ਦੀ ਲਗਪਗ 39,000 ਕਿ.ਮੀ. ਦੀ ਦੁਸ਼ਵਾਰ ਯਾਤਰਾ ਕੀਤੀ, ਉਸ ਵਿਚ ਭਾਈ ਮਰਦਾਨਾ ਜੀ ਕਦਮ ਕਦਮ ਤੇ ਉਨ੍ਹਾਂ ਨਾਲ ਰਹੇ। ਗੁਰੂ ਸਾਹਿਬ ਨੂੰ ਜਦ ਵੀ ਰੱਬੀ ਬਾਣੀ ਉਤਰਦੀ ਉਹ ਭਾਈ ਮਰਦਾਨਾ ਜੀ ਨੂੰ ਕਹਿੰਦੇ "ਰਬਾਬ ਵਜਾਓ ਧੁਰ ਕੀ ਬਾਣੀ ਗਾਈਏ।" ਗੁਰੂ ਗ੍ਰੰਥ ਸਾਹਿਬ ਦੀ ਬਹੁਤੀ ਬਾਣੀ ਰਾਗਾਂ ਵਿਚ ਹੈ ਇਸ ਨੂੰ ਗਾਉਣ ਦੀ ਪਿਰਤ ਗੁਰੂ ਨਾਨਕ ਦੇਵ ਜੀ ਨੇ ਪਾਈ ਤੇ ਭਾਈ ਮਰਦਾਨਾ ਜੀ ਨੂੰ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ 17 ਰਾਗਾਂ ਵਿਚ ਸ਼ਿੰਗਾਰ ਕੇ ਗਾਉਣ ਦਾ ਮਾਣ ਪ੍ਰਾਪਤ ਹੋਇਆ ਹੈ।

ਇਕ ਵਾਰੀ ਗੁਰੂ ਨਾਨਕ ਦੇਵ ਜੀ ਸੰਗਤ ਨਾਲ ਇੱਕ ਸੁਰ ਹੋ ਕੇ ਬਗਦਾਦ ਵਿਚ ਸ਼ਬਦ ਗਾ ਰਹੇ ਸਨ ਤਾਂ ਕੁਝ ਸਥਾਨਿਕ ਲੋਕਾਂ ਨੇ ਇਤਰਾਜ਼ ਕੀਤਾ ਕਿ ਰਾਗ ਨਾ ਅਲਾਪੇ ਜਾਣ ਕਿਉਂਕਿ ਇਸਲਾਮ ਵਿਚ ਸੰਗੀਤ ਵਿਵਰਜਤ ਹੈ। ਗੁਰੂ ਸਾਹਿਬ ਨੇ ਪੁਰਜ਼ੋਰ ਸ਼ਬਦਾਂ ਵਿਚ ਇਸ ਗੱਲ ਦੀ ਕਾਟ ਕਰਦਿਆਂ ਕਿਹਾ ਕਿ ਰਾਗ ਅਲਾਹ ਨੂੰ

ਭਾਵੰਦਾ ਹੈ। ਇਹ ਕੁਦਰਤ ਦੀ ਜ਼ਬਾਨ ਹੈ ਜਿਹੜੀ ਹਰ ਕਿਸੇ ਨੂੰ ਸਮਝ ਆਉਂਦੀ ਹੈ। ਸੰਗੀਤ ਗੁਰੂ ਜੀ ਦੇ ਕਥਨਾਂ ਅਨੁਸਾਰ ਜਲਦੀ ਹੀ ਪੱਥਰ ਦਿਲਾਂ ਨੂੰ ਵੀ ਮੋਮ ਕਰ ਦੇਣ ਦੀ ਸਮਰੱਥਾ ਰੱਖਦਾ ਹੈ, ਇਸ ਲਈ ਸੰਗੀਤ ਤੋ ਨਫ਼ਰਤ ਕਰਨ ਦੀ ਲੋੜ ਨਹੀਂ ਸਗੋਂ ਇਸ ਨੂੰ ਪਿਆਰਨ ਦੀ ਲੋੜ ਹੈ। ਗੁਰੂ ਸਾਹਿਬ ਦੀਆਂ ਸੰਗੀਤ ਪ੍ਰਤੀ ਅਜਿਹੀਆਂ ਭਾਵਨਾਵਾਂ ਸਦਕਾ ਭਾਈ ਮਰਦਾਨਾ ਜੀ ਦੀ ਭੂਮਿਕਾ ਹੋਰ ਵੀ ਮਹੱਤਵਪੂਰਨ ਹੋ ਗਈ।

ਭਾਈ ਪੈੜਾ ਮੋਖਾ ਦੀ ਜਨਮ ਸਾਖੀ ਅਨੁਸਾਰ ਚੌਥੀ ਉਦਾਸੀ ਸਮੇਂ ਜਦ ਗੁਰੂ ਸਾਹਿਬ 1534 ਈ: ਨੂੰ ਅਫ਼ਗਾਨਿਸਤਾਨ ਵਿਚ ਖੁਰਮ ਪਹੁੰਚੇ ਤਾਂ ਭਾਈ ਮਰਦਾਨਾ ਜੀ ਇਹ ਸਰੀਰ ਰੂਪੀ ਚੋਲਾ ਛਡ ਗਏ। ਪਰਲੋਕ ਸਿਧਾਰਨ ਤੋਂ ਪਹਿਲਾਂ ਗੁਰੂ ਸਾਹਿਬ ਨੇ ਬੜੇ ਪਿਆਰ ਨਾਲ ਭਾਈ ਸਾਹਿਬ ਨੂੰ ਕਿਹਾ ਕਿ ਤੁਸੀਂ ਸਾਰੀ ਉਮਰ ਮਾਨਵਤਾ ਦੀ ਸੇਵਾ ਵਿਚ ਲੰਘਾਈ ਹੈ, ਬੜੇ ਦੁਖ ਤਕਲੀਫਾਂ ਤੇ ਤਸੀਹੇ ਝੱਲੇ ਹਨ, ਪਰਵਾਰ ਦੀ ਜੁਦਾਈ ਦਾ ਦਰਦ ਝੇਲਿਆ ਹੈ ਇਸ ਲਈ ਦਸੋ ਜੇ ਤੁਹਾਡੀ ਕੋਈ ਵਿਸ਼ੇਸ਼ ਇਛਾ ਹੈ ਤਾਂ ਅੰਤਮ ਸਮੇਂ ਉਹ ਜ਼ਰੂਰ ਪੂਰੀ ਕੀਤੀ ਜਾਵੇ। ਭਾਈ ਸਾਹਿਬ ਨੇ ਉੱਤਰ ਦਿੱਤਾ ਸਚੇ ਪਾਤਸ਼ਾਹ ਜੀਓ ਤੁਸੀਂ ਦੁਨੀਆ ਦਾ ਕਲਿਆਣ ਕਰਨ ਆਏ ਹੋ, ਮੈਨੂੰ ਆਪਣੇ ਨਾਲ ਰੱਖਣ ਦਾ ਮਾਣ ਤੁਸੀਂ ਬਖਸ਼ਿਆ ਹੈ ਇਸ ਤੋਂ ਵੱਧ ਮੇਰੇ ਲਈ ਚੰਗੇ ਭਾਗ ਹੋਰ ਕੀ ਹੋ ਸਕਦੇ ਹਨ ਇਸ ਲਈ ਮੈਂ ਹਰ ਲਿਹਾਜ਼ ਨਾਲ ਪੂਰਨ ਤੌਰ ਤੇ ਸੰਤੁਸ਼ਟ ਹਾਂ ਜਿਹੜਾ ਤੁਹਾਡੇ ਪਵਿੱਤਰ ਹੱਥਾਂ ਵਿਚ ਸੰਸਾਰ ਯਾਤਰਾ ਪੂਰੀ ਕਰਕੇ ਜਾ ਰਿਹਾ ਹਾਂ। ਗੁਰੂ ਸਾਹਿਬ ਨੇ ਫਿਰ ਕਿਹਾ ਕਿ ਤੁਹਾਡੀ ਯਾਦ ਵਿਚ ਕੋਈ ਮਕਬਰਾ ਆਦਿ ਇਥੇ ਕੁਰਮ ਦਰਿਆ ਦੇ ਕਿਨਾਰੇ ਬਣਵਾ ਦੇਵਾਂ? ਇਸ ਦੇ ਉੱਤਰ ਵਿਚ ਵੀ ਭਾਈ ਸਾਹਿਬ ਨੇ ਆਜਜ਼ੀ ਨਾਲ ਕਿਹਾ, "ਸਚੇ ਪਾਤਸ਼ਾਹ ਜੀ, ਇਹ ਸਰੀਰ ਰੂਪੀ ਕੱਚੀ ਮਿੱਟੀ ਦੀ ਸਮਾਧ ਨੂੰ ਖਤਮ ਕਰਨ ਲਈ ਅੱਧੀ ਤੋਂ ਵੱਧ ਸਦੀ ਲਗ ਗਈ ਹੈ, ਹੁਣ ਤੁਸੀਂ ਮੇਰੀ ਪੱਕੀ ਤੇ ਸਦੀਵੀ ਸਮਾਧ ਬਣਾ ਕੇ ਮੈਨੂੰ ਕਿਉਂ ਨਾ-ਮੁੱਕਣ ਵਾਲੇ ਦੁਖਾਂ, ਅਜ਼ਾਬਾਂ ਵਿਚ ਪਾਉਂਦੇ ਹੋ? ਮੈਨੂੰ ਇਨ੍ਹਾਂ ਬੰਦਸ਼ਾਂ ਵਿਚ ਹੋਰ ਨਾ ਪਾਓ। ਭਾਈ ਸਾਹਿਬ ਦੇ ਇਹ ਬਚਨ ਸੁਣ ਕੇ ਗੁਰੂ ਸਾਹਿਬ ਖੁਸ਼ ਹੋਏ ਤੇ ਉਨ੍ਹਾਂ ਨੇ ਭਾਈ ਸਾਹਿਬ ਨੂੰ ਬੜੇ ਪਿਆਰ ਨਾਲ ਕਿਹਾ ਕਿ ਤੁਸੀਂ ਪਰਮ ਤੱਤ ਪ੍ਰਾਪਤ ਕਰ ਲਿਆ ਹੈ। ਇਸ ਤਰ੍ਹਾਂ ਉਨ੍ਹਾਂ ਦੇ ਅਕਾਲ ਚਲਾਣੇ ਮਗਰੋਂ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਕੁਰਮ ਦਰਿਆ ਦੇ ਕੰਢੇ ਤੇ ਆਪਣੇ ਹੱਥੀਂ ਦਫਨਾਇਆ।

ਇਸ ਦੇ ਉਲਟ ਕੁਝ ਇਤਿਹਾਸਕਾਰਾਂ ਦਾ ਪੁਰਾਤਨ ਜਨਮ ਸਾਖੀ ਦੇ ਹਵਾਲੇ ਵਿਚ ਭਾਈ ਮਰਦਾਨਾ ਜੀ ਦੀ ਮੌਤ ਬਾਰੇ ਇਹ ਮਤ ਹੈ ਕਿ ਭਾਈ ਸਾਹਿਬ ਗੁਰੂ ਨਾਨਕ ਦੇਵ ਜੀ ਦੇ 1539 ਈ: ਨੂੰ ਜੋਤੀ ਜੋਤਿ ਸਮਾਉਣ ਵੇਲੇ ਕਰਤਾਰਪੁਰ ਵਿਖੇ ਉਨ੍ਹਾਂ ਕੋਲ ਸਨ। ਜਦ ਗੁਰੂ ਸਾਹਿਬ ਨੇ ਚੋਲਾ ਛੱਡਿਆ, ਤਾਂ ਮਰਦਾਨਾ ਜੀ ਨੇ ਬੜਾ ਰੁਦਨ ਕੀਤਾ ਕਿ ਬਾਬਲਾ ਸਾਰੀ ਉਮਰ ਨਾਲ ਰਖਿਆ ਜੇ, ਹੁਣ ਮੈਨੂੰ ਇਕੱਲਿਆਂ ਕਿਉਂ ਛੱਡ ਚਲੇ ਹੋ? ਗੁਰੂ ਸਾਹਿਬ ਦੇ ਅਕਾਲ ਚਲਾਣੇ ਤੋਂ ਕੁਝ ਦਿਨਾ ਮਗਰੋਂ ਉਹ ਵੀ ਇਸ ਸੰਸਾਰ ਨੂੰ

ਤਿਆਗ ਗਏ। ਉਕਤ ਦੋਹਾਂ ਬਿਰਤਾਂਤਾਂ ਵਿਚੋਂ ਪਹਿਲਾ ਜ਼ਿਆਦਾ ਵਜ਼ਨੀ ਲਗਦਾ ਹੈ ਕਿਉਂਕਿ ਗਿਆਨੀ ਗਿਆਨ ਸਿੰਘ ਵੀ ਉਸ ਦੀ ਪੁਸ਼ਟੀ ਕਰਦੇ ਇਥੋਂ ਤੱਕ ਲਿਖਦੇ ਹਨ ਕਿ ਜਦ ਗੁਰੂ ਨਾਨਕ ਦੇਵ ਜੀ ਭਾਈ ਮਰਦਾਨੇ ਨੂੰ ਅਫ਼ਗਾਨਿਸਤਾਨ ਵਿਖੇ ਦਫਨਾ ਕੇ ਪੰਜਾਬ ਪਰਤੇ ਤਾਂ ਭਾਈ ਜੀ ਦੇ ਦੋਹਾਂ ਪੁੱਤਰਾਂ ਸਜਾਦਾ ਤੇ ਰਜਾਦਾ ਨੇ ਪਿਤਾ ਬਾਰੇ ਬਹੁਤ ਰੁਦਨ ਕੀਤਾ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਕੁਰਮ ਲਿਜਾ ਕੇ ਮਰਦਾਨਾ ਜੀ ਦੀ ਸਮਾਧ ਦਿਖਾਈ। ਸਜਾਦਾ ਜੀ ਪਿਤਾ ਦੀ ਕਬਰ ਤੇ ਹੀ ਟਿਕ ਗਏ ਤੇ ਪੀਰ ਅਖਵਾਏ ਅਤੇ ਉਨ੍ਹਾਂ ਦੇ ਬੇਟੇ ਸਾਦੂ ਜੀ ਤੇ ਬਾਦੂ ਜੀ ਗੁਰੂ ਅੰਗਦ ਸਾਹਿਬ ਦੀ ਸੰਗਤ ਵਿਚ ਰੋਜ਼ਾਨਾ ਖਡੂਰ ਸਾਹਿਬ ਵਿਖੇ ਆਸਾ ਜੀ ਦੀ ਵਾਰ ਦਾ ਕੀਰਤਨ ਕਰਦੇ ਰਹੇ।

ਭਾਈ ਮਰਦਾਨਾ ਜੀ ਦੇ ਤਿੰਨ ਸਲੋਕ ਰਾਗ ਬਿਹਾਗੜੇ ਵਿਚ ਰਚੇ ਗੁਰੂ ਗ੍ਰੰਥ ਸਾਹਿਬ ਵਿਚ ਪੰਨਾ 553 ਤੇ ਸ਼ਸ਼ੋਭਤ ਹਨ ਜਿਨ੍ਹਾਂ ਵਿਚ ਭਾਈ ਸਾਹਿਬ ਨੇ ਇਹੀ ਦੱਸਿਆ ਹੈ ਕਿ ਕਲਯੁਗ ਦਾ ਘੜਾ ਲਾਲਚ ਰੂਪੀ ਸ਼ਰਾਬ ਨਾਲ ਭਰਿਆ ਹੋਇਆ ਹੈ ਅਤੇ ਲੋਕੀ ਇਸ ਨੂੰ ਪੀਣ ਵਿਚ ਮਦ ਮਸਤ ਹਨ ਤੇ ਇਹ ਨਹੀਂ ਜਾਣਦੇ ਕਿ ਉਹ ਆਪਣਾ ਵਡਮੁੱਲਾ ਜੀਵਨ ਵਿਅਰਥ ਜ਼ਾਇਆ ਕਰ ਰਹੇ ਹਨ। ਉਨ੍ਹਾਂ ਅਨੁਸਾਰ ਆਤਮਿਕ ਕਲਿਆਣ ਹਿਤ ਚੰਗੇ ਅਮਲ ਸਾਡੇ ਘੜੇ ਹੋਣੇ ਚਾਹੀਦੇ ਹਨ, ਸਚਾਈ ਸਾਡਾ ਜੀਵਨ ਅਹਾਰ ਹੋਣੀ ਚਾਹੀਦੀ ਹੈ ਤੇ ਉਸ ਅਕਾਲਪੁਰਖ ਦੇ ਨਾਮ ਦਾ ਸਿਮਰਨ ਹੀ ਸਾਡੀ ਸ਼ਰਾਬ ਹੋਣੀ ਚਾਹੀਦੀ ਹੈ ਤੇ ਨੇਕੀ ਸਾਡਾ ਖਾਣਾ, ਭਲਮਾਣਸੀ ਮੱਖਣ ਅਤੇ ਲੱਜਾ ਤੇ ਨੇਕ ਨੀਤੀ ਆਦਿ ਮਾਸ ਹੋਣੇ ਸ਼ੋਭਦੇ ਹਨ। ਵਿਸ਼ੇ ਵਿਕਾਰ ਪੈਦਾ ਕਰਨ ਵਾਲੀ ਮਦਰਾ ਨੂੰ ਤਿਆਗ ਕੇ ਸਚੇ ਨਾਮ ਦੀ ਮਸਤੀ ਵਾਲੀ ਸ਼ਰਾਬ ਦਾ ਰਸ ਲੈਣਾ ਉਚਿਤ ਹੈ। ਜੇਕਰ ਇਨ੍ਹਾਂ ਵਸਤਾਂ ਦਾ ਸੇਵਨ ਕੀਤਾ ਜਾਵੇ ਤਾਂ ਪ੍ਰਭੂ ਪ੍ਰਾਪਤ ਹੋ ਸਕਦਾ ਹੈ। ਸਾਧ ਸੰਗਤ ਨਾਲ ਮਿਲਣ ਦੁਆਰਾ ਪ੍ਰਭੂ ਦੀ ਪ੍ਰੀਤ ਦਾ ਪਿਆਲਾ ਵਾਹਿਗੁਰੂ ਦੇ ਨਾਮ ਦੇ ਅੰਮ੍ਰਿਤ ਨਾਲ ਭਰਿਆ ਜਾਂਦਾ ਹੈ। ਇਸ ਆਬੇਹਯਾਤ (ਅੰਮ੍ਰਿਤ) ਨੂੰ ਇਕ ਰਸ ਪਾਣ ਕਰਨ ਨਾਲ ਪਾਪਾਂ ਦਾ ਨਾਸ ਹੋ ਜਾਂਦਾ ਹੈ। ਇਹ ਸਾਧ ਸੰਗਤ ਦੀ ਮਹੱਤਤਾ ਹੈ।

**ਸਤਸੰਗਤਿ ਸਿਉ ਮੇਲਾਪੁ ਹੋਇ**
**ਲਿਵ ਕਟੋਰੀ ਅੰਮ੍ਰਿਤ ਭਰੀ ਪੀ ਕੀ ਕਟਹਿ ਬਿਕਾਰ** (ਪੰਨਾ–553)

ਕਿਤਨੀ ਹੈਰਾਨਗੀ ਦੀ ਗੱਲ ਹੈ ਕਿ ਅਜਿਹੀ ਤ੍ਰਿਪਤ ਬਿਰਤੀ ਤੇ ਸੰਤੁਸ਼ਟ ਭਾਵਨਾ ਵਾਲੇ ਸਿਦਕੀ ਸਿੱਖ ਨੂੰ ਆਮ ਕਹਾਵਤਾਂ ਤੇ ਸਾਖੀਆਂ ਵਿਚ ਭੁਖਾ, ਲਾਲਚੀ, ਨਾਦਾਨ, ਡਰਪੋਕ ਤੇ ਬੇਸਮਝ ਕਰ ਕੇ ਦਰਸਾਇਆ ਗਿਆ ਹੈ। ਇਹ ਭਾਈ ਦਾਨੇ ਜੀ ਨਾਲ ਘੋਰ ਬੇਇਨਸਾਫ਼ੀ ਹੈ ਜਿਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਉਨ੍ਹਾਂ ਦੀਆਂ ਬਹੁਪ੍ਰਕਾਰੀ ਸਿਫ਼ਤਾਂ ਦੇਖ ਕੇ "ਮਰਦਾਨਾ" ਕਹਿ ਕੇ ਪੁਕਾਰਦੇ ਸਨ ਭਾਵ ਉਹ ਮਰਦ ਜੋ ਸਮਝਦਾਰ ਹੈ, ਦਾਨਾ ਹੈ, ਸਿਆਣਾ ਹੈ ਤੇ ਸੁਲਝਿਆ ਹੋਇਆ ਹੈ। ਗੁਰੂ ਜੀ ਦੀ ਭਾਈ ਮਰਦਾਨਾ

ਜੀ ਨਾਲ ਗਹਿਰੇ ਸਨੇਹ ਦੀ ਪੁਸ਼ਟੀ ਇਸ ਗੱਲ ਤੋਂ ਵੀ ਹੁੰਦੀ ਹੈ ਕਿ ਭਾਈ ਮਰਦਾਨਾ ਜੀ ਨੇ ਆਪਣੇ ਉਚਰੇ ਸ਼ਬਦਾਂ ਦੇ ਅੰਤ ਵਿਚ ਆਪਣਾ ਨਾਂ ਵਰਨਣ ਕਰਨ ਦੀ ਥਾਂ ਗੁਰੂ ਨਾਨਕ ਸਾਹਿਬ ਦਾ ਹੀ ਨਾਂ ਵਰਤਿਆ ਹੈ। ਗੁਰੂ ਜੋਤਾਂ ਤੋਂ ਇਲਾਵਾ ਕਿਸੇ ਹੋਰ ਮਹਾਂਪੁਰਸ਼ ਨੂੰ ਅਜਿਹਾ ਕਰਨ ਦੀ ਖੁਲ੍ਹ ਕਿਧਰੇ ਵੀ ਪ੍ਰਦਾਨ ਨਹੀਂ ਹੋਈ। ਇਥੇ ਹੀ ਬਸ ਨਹੀਂ (ਸਤ ਜੁਗ ਅਖਬਾਰ ਦੇ ਅਪਰੈਲ-ਮਈ 96 ਅੰਕ ਅਨੁਸਾਰ) ਗੁਰੂ ਨਾਨਕ ਸਾਹਿਬ ਦੀ ਸੰਗਤ ਸਦਕਾ ਲੋਕੀ ਮਰਦਾਨਾ ਜੀ ਨੂੰ ਵੀ ਭਰਵਾਂ ਪਿਆਰ ਸਤਿਕਾਰ ਦੇਣ ਲਗ ਪਏ ਤੇ ਉਨ੍ਹਾਂ ਨੇ ਇਨ੍ਹਾਂ ਦੇ ਸਨਮਾਨ ਵਿਚ ਕਈ ਚਸ਼ਮਿਆਂ, ਤਲਾਵਾਂ, ਕੁੰਡਾਂ ਤੇ ਝੀਲਾਂ ਦੇ ਨਾਂ ਇਨ੍ਹਾਂ ਦੇ ਨਾਂ 'ਤੇ ਰੱਖ ਕੇ ਇਨ੍ਹਾਂ ਦੀ ਪਵਿਤਰ ਯਾਦ ਨੂੰ ਆਪਣੇ ਨਾਲ ਜੋੜਿਆ।

ਭਾਈ ਮਰਦਾਨਾ ਜੀ ਦੇ ਸ਼ਬਦਾਂ ਵਿਚ ਸ਼ਬਦਾਵਲੀ ਅਤੇ ਸਿੰਮਲੀਆਂ ਬੜੇ ਸੁਚੱਜੇ ਢੰਗ ਨਾਲ ਵਰਤੀਆਂ ਗਈਆਂ ਹਨ ਜਿਨ੍ਹਾਂ ਦੀ ਬਦੌਲਤ ਗੱਲ ਸਮਝਣ ਵਿਚ ਸੌਖ ਮਹਿਸੂਸ ਹੁੰਦੀ ਹੈ ਤੇ ਉਸ ਦਾ ਅਸਰ ਕਬੂਲਣ ਲਈ ਭਰਵੀਂ ਪ੍ਰੇਰਣਾ ਮਿਲਦੀ ਹੈ।

ਗੁਰੂ ਨਾਨਕ ਦੇਵ ਜੀ ਤੇ ਭਾਈ ਮਰਦਾਨਾ ਜੀ ਦੋਵੇਂ ਜੋਤੀ ਜੋਤ ਸਮਾ ਗਏ ਪਰ ਗੁਰੂ ਨਾਨਕ ਦੇਵ ਜੀ ਤੋਂ ਮਗਰੋਂ ਉਨ੍ਹਾਂ ਦੀ ਗੱਦੀ ਤੇ ਗੁਰੂ ਅੰਗਦ ਦੇਵ ਜੀ ਬਿਰਾਜਮਾਨ ਹੋਏ ਤਾਂ ਜਿਵੇਂ ਦੱਸਿਆ ਜਾ ਚੁੱਕਾ ਹੈ ਭਾਈ ਮਰਦਾਨਾ ਜੀ ਦੇ ਪੋਤਰੇ ਭਾਈ ਸਾਦੂ ਜੀ ਤੇ ਬਾਦੂ ਜੀ ਉਨ੍ਹਾਂ ਦੇ ਦਰਬਾਰ ਵਿਚ ਗੁਰੂ ਨਾਨਕ ਬਾਣੀ ਦਾ ਕੀਰਤਨ ਕਰ ਕੇ ਸੰਗਤਾਂ ਨੂੰ ਨਿਹਾਲ ਕਰਦੇ ਰਹੇ। ਕੀਰਤਨ ਦੀ ਇਸ ਅਦੁਤੀ ਸੇਵਾ ਦਾ ਸਿਲਸਿਲਾ ਬੰਦ ਨਹੀਂ ਹੋਇਆ ਤੇ ਭਾਈ ਮਰਦਾਨਾ ਜੀ ਦੇ ਖਾਨਦਾਨ ਵਿਚੋਂ ਹੀ ਭਾਈ ਸੱਤਾ ਜੀ ਤੇ ਬਲਵੰਡ ਜੀ ਰਬਾਬੀ, ਗੁਰੂ ਅਰਜਨ ਦੇਵ ਜੀ ਤੇ ਗੁਰੂ ਹਰਿਗੋਬਿੰਦ ਜੀ ਦੇ ਦਰਬਾਰ ਵਿਚ ਕੀਰਤਨ ਦੀ ਸੇਵਾ ਨਿਭਾਉਂਦੇ ਰਹੇ। ਅੱਜ ਕਲ੍ਹ ਵੀ ਪਾਕਿਸਤਾਨ ਵਿਚ ਰਹਿ ਗਏ ਗੁਰਧਾਮਾਂ ਵਿਚ ਮਰਦਾਨਾ ਪਰਵਾਰ ਦੇ ਹੀ ਦੋ ਸੱਜਣ, ਭਾਈ ਲਾਲ ਜੀ ਤੇ ਸ਼ਾਦ ਜੀ ਗੁਰਬਾਣੀ ਕੀਰਤਨ ਕਰ ਕੇ ਸੰਗਤਾਂ ਨੂੰ ਨਿਹਾਲ ਕਰਦੇ ਹਨ ਤੇ ਇਸ ਤਰ੍ਹਾਂ ਮਰਦਾਨਾ ਪਰਵਾਰ ਨੇ ਗੁਰੂ ਘਰ ਨਾਲ ਪੁਸ਼ਤਾਂ ਦਰ ਪੁਸ਼ਤਾਂ ਅਤੁੱਟ ਸੰਗਤ ਨਿਭਾ ਕੇ ਆਪਣੇ ਆਪ ਨੂੰ, ਆਪਣੇ ਸਿਦਕ ਨੂੰ ਤੇ ਆਪਣੇ ਹੁਨਰ ਨੂੰ ਅਮਰ ਕਰ ਲਿਆ ਹੈ।

ਅੱਜ ਭਾਰਤ, ਪਾਕਿਸਤਾਨ, ਇੰਗਲੈਂਡ ਵਿਚ ਕਈ ਸਭਾ ਸੁਸਾਇਟੀਆਂ ਭਾਈ ਮਰਦਾਨਾ ਜੀ ਦੀ ਪਵਿੱਤਰ ਯਾਦ ਵਿਚ ਸਲਾਨਾ ਜੋੜ ਮੇਲੇ ਤੇ ਕੀਰਤਨ ਦਰਬਾਰ ਕਰਵਾ ਰਹੀਆਂ ਹਨ ਅਤੇ ਉਹ ਗੁਰਬਾਣੀ ਗਾਇਨ ਮੁਕਾਬਲਿਆਂ ਵਿਚ ਪਰਮ ਸਰੇਸ਼ਠ ਰਹਿਣ ਵਾਲੇ ਵਿਅਕਤੀਆਂ ਨੂੰ ਭਾਈ ਮਰਦਾਨਾ ਪੁਰਸਕਾਰ ਨਾਲ ਸਨਮਾਨਤ ਕਰਦੀਆਂ ਹਨ। ਇਵੇਂ ਭਾਈ ਮਰਦਾਨਾ ਜੀ ਅਜ ਵੀ ਪੰਜਾਬੀਆਂ ਦੇ ਦਿਲਾਂ ਵਿਚ ਸ਼ਕਤੀਸ਼ਾਲੀ ਰੂਪ ਵਿਚ ਜੀਵਤ ਹਨ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਆਪਣੀ ਬਾਣੀ ਦੀ ਸੁਭਾਇਮਾਨਤਾ ਕਾਰਨ ਸਦਾ ਸਦਾ ਲਈ ਅਮਰ ਰਹਿਣਗੇ।

**ਅਬਿਨਾਸੀ ਖੇਮ ਚਾਹਹਿ ਜੇ ਨਾਨਕ**
**ਸਦਾ ਸਿਮਰਿ ਨਾਰਾਇਣ** (ਪੰਨਾ-714)

"ਜੋ ਸਤਿਗੁਰ ਤੇ ਮੁਹ ਫਿਰੇ ਤਿਨਾ ਠਉਰ ਨ ਠਾਉ"

# ਰਾਇ ਬਲਵੰਡ ਜੀ

ਰਾਇ ਬਲਵੰਡ ਜੀ ਡੂਮ ਰਬਾਬੀ ਸਨ ਜੋ ਸਤਾ ਜੀ ਨਾਲ ਰਲ ਕੇ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਕੀਰਤਨ ਕਰਦੇ ਹੁੰਦੇ ਸਨ। ਬਲਵੰਡ ਜੀ ਬਰਿਜ ਭਾਸ਼ਾ ਦੇ ਉੱਘੇ ਕਵੀ ਸਨ। ਇਨ੍ਹਾਂ ਦੀ ਇਸ ਪ੍ਰਤਿਭਾ ਨੂੰ ਸਲਾਹੁੰਦਿਆਂ ਹੋਇਆਂ ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਨੂੰ "ਰਾਇ" ਦਾ ਖਿਤਾਬ ਦਿੱਤਾ। ਕੁਝ ਲੋਕੀ ਬਲਵੰਡ ਜੀ ਨੂੰ ਗੁਰੂ ਨਾਨਕ ਦੇਵ ਜੀ ਦੇ ਸਾਥੀ, ਭਾਈ ਮਰਦਾਨਾ ਜੀ ਦਾ ਭਰਾ ਸਮਝਦੇ ਹਨ। ਕਈ ਲੇਖਕ ਬਲਵੰਡ ਤੇ ਸੱਤੇ ਹੋਰਾਂ ਨੂੰ ਪਿਉ ਪੁੱਤਰ, ਕੁਝ ਹੋਰ ਵੱਡੇ ਚੋਟੇ ਭਰਾ ਤੇ ਫਿਰ ਕੁਝ ਹੋਰ ਕੇਵਲ ਸਾਥੀ ਹੀ ਸਮਝਦੇ ਹਨ। ਇਸ ਲਈ ਪਰਪਕ ਤੌਰ ਤੇ ਇਨ੍ਹਾਂ ਦੇ ਰਿਸ਼ਤੇਦਾਰੀ ਸਬੰਧਾਂ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ ਪਰ ਪਟਿਆਲੇ ਵਾਲੀ ਜਨਮ ਸਾਖੀ ਅਨੁਸਾਰ ਇਹ ਭਾਈ ਮਰਦਾਨਾ ਜੀ ਦੀ ਸੰਤਾਨ ਤੇ ਖਾਨਦਾਨ ਵਿਚੋਂ ਸਨ। ਦੋਨਾਂ ਨੇ ਰਲ ਕੇ ਗੁਰੂ ਸਾਹਿਬਾਨ ਦੀ ਉਸਤਤ ਵਿਚ ਇਕ ਵਾਰ ਲਿਖੀ ਜਿਸ ਦੀਆਂ ਪਹਿਲੀਆਂ 5 ਪਉੜੀਆਂ ਬਲਵੰਡ ਜੀ ਨੇ ਤੇ ਆਖ਼ਰੀ ਤਿੰਨ ਪਉੜੀਆਂ ਸੱਤਾ ਜੀ ਨੇ ਲਿਖੀਆਂ। ਬਲਵੰਡ ਜੀ ਨੇ ਪਹਿਲੇ ਦੋ ਗੁਰੂ ਸਾਹਿਬਾਨ ਦੀ ਅਤੇ ਸੱਤਾ ਜੀ ਨੇ ਅਗਲੇ ਤਿੰਨ ਗੁਰੂ ਸਾਹਿਬਾਨ ਦੀ ਉਸਤਤ ਵਿਚ ਬਹੁਤ ਹੀ ਭਾਵ ਪੂਰਵਕ ਸ਼ਬਦਾਂ ਵਿਚ ਉਨ੍ਹਾਂ ਦੀ ਮਹਿਮਾ ਕੀਤੀ ਹੈ। ਕੁਝ ਵਿਦਵਾਨਾਂ ਦਾ ਇਹ ਵੀ ਮਤ ਹੈ ਕਿ ਭਾਈ ਮਰਦਾਨਾ ਜੀ ਦੇ ਅਕਾਲ ਚਲਾਣੇ ਮਗਰੋਂ ਭਾਈ ਬਲਵੰਡ ਜੀ ਗੁਰੂ ਨਾਨਕ ਦੇਵ ਜੀ ਦੀ ਸੰਗਤ ਵਿਚ ਕਰਤਾਰਪੁਰ ਵਿਖੇ ਰਹੇ ਤੇ ਉਨ੍ਹਾਂ ਨਾਲ ਕੀਰਤਨ ਕਰਦੇ ਰਹੇ ਅਤੇ ਗੁਰੂ ਅੰਗਦ ਦੇਵ ਜੀ ਦੇ ਵੀ ਇਹ ਮੁਖ ਕੀਰਤਨੀਏ ਸਨ। ਬਲਵੰਡ ਜੀ ਤੇ ਸੱਤਾ ਜੀ ਦੀ ਆਵਾਜ਼ ਵਿਚ ਸੋਜ਼ ਅਤੇ ਸਾਜ਼ਾਂ ਵਿਚ ਜਾਨ ਸੀ ਇਸ ਲਈ ਜਦ ਵਜਦ ਵਿਚ ਆ ਕੇ ਗੁਰੂ ਦੀ ਬਾਣੀ ਗਾਉਂਦੇ ਤਾਂ ਸੰਗਤਾਂ ਰਸ ਵਿਚ ਇਕ ਮਨ ਇਕ ਚਿਤ ਹੋ ਜਾਂਦੀਆਂ। ਆਪਣੀ ਇਸ ਪ੍ਰਾਪਤੀ ਕਾਰਨ ਉਹ ਲੋੜ ਨਾਲੋਂ ਵਦ ਅਭਿਮਾਨੀ ਵੀ ਹੋ ਗਏ ਤੇ ਇਕ ਵਾਰ ਗੁਰੂ ਅਰਜਨ ਦੇਵ ਜੀ ਨੂੰ ਕਹਿਣ ਲਗੇ ਕਿ ਅਸੀਂ ਕਿਉਂਕਿ ਆਪਣੀ ਕੁੜੀ ਦਾ ਵਿਆਹ ਕਰਨਾ ਹੈ ਇਸ ਲਈ ਸਾਨੂੰ ਬਹੁਤ ਸਾਰੀ ਮਾਇਆ ਕੀਰਤਨ ਦੀ ਭੇਟਾ ਵਜੋਂ ਦਿੱਤੀ ਜਾਵੇ। ਗੁਰੂ ਸਾਹਿਬ ਨੇ ਕਿਹਾ ਕਿ ਇਲਾਹੀ ਬਾਣੀ ਨੂੰ ਵੇਚਣਾ ਉਹ ਕਦਾਚਿਤ ਪ੍ਰਵਾਨ ਨਹੀਂ ਕਰ ਸਕਦੇ ਪਰ ਦੋਨਾਂ ਡੂਮਾਂ ਦੀ ਜ਼ਿਦ ਕਾਰਨ ਉਨ੍ਹਾਂ ਨੂੰ ਸੋਝੀ ਕਰਵਾਣ ਖ਼ਾਤਰ ਇਹ ਤਹਿ ਹੋਇਆ ਕਿ ਕੀਰਤਨ ਸੁਣਨ ਆਏ ਗੁਰਮੁਖਾਂ ਵਿਚੋਂ ਪ੍ਰਤੀ ਗੁਰਮੁਖ ਇਕ ਟਕਾ ਕੀਰਤਨ ਭੇਟ ਵਜੋਂ

ਇਨ੍ਹਾਂ ਰਬਾਬੀਆਂ ਨੂੰ ਦਿੱਤਾ ਜਾਵੇ। ਗੁਰੂ ਸਾਹਿਬ ਇਨ੍ਹਾਂ ਦਾ ਅਭਿਮਾਨ ਤੋੜਨ ਲਈ ਇਵੇਂ ਕਰਨਾ ਮੰਨ ਗਏ ਪਰ ਜਦ ਇਹ ਕੀਰਤਨ ਕਰਕੇ ਹਟੇ ਤਾਂ ਗੁਰੂ ਸਾਹਿਬ ਨੇ ਸਾਢੇ ਚਾਰ ਟਕੇ ਇਨ੍ਹਾਂ ਨੂੰ ਭੇਟਾ ਦਿੱਤੀ। ਡੂਮ ਸੰਗੀਆਂ ਨੇ ਗੁਰੂ ਸਾਹਿਬ ਨੂੰ ਕਿਹਾ ਕਿ ਕੀਰਤਨ ਸੁਣਨ ਲਈ ਇਤਨੀ ਸੰਗਤ ਸੀ ਕਿ ਸਾਰਾ ਦੀਵਾਨ ਸਥਾਨ ਪੂਰੀ ਤਰ੍ਹਾਂ ਭਰਿਆ ਪਿਆ ਸੀ ਪਰ ਤੁਸੀਂ ਸਾਨੂੰ ਕੇਵਲ ਸਾਢੇ ਚਾਰ ਟਕੇ ਦੇ ਕੇ ਟਾਲਦੇ ਹੋ? ਗੁਰੂ ਸਾਹਿਬ ਨੇ ਫਰਮਾਇਆ ਕਿ ਭਾਈਓ ਤੁਸੀਂ ਸ਼ਰਤ ਇਹ ਤਹਿ ਕੀਤੀ ਸੀ ਕਿ ਪ੍ਰਤੀ ਗੁਰਮੁਖ ਇਕ ਟਕਾ ਦਿੱਤਾ ਜਾਵੇ। ਅੱਜ ਦੇ ਸਮਾਗਮ ਦੇ ਹਿਸਾਬ ਨਾਲ ਮੈਂ 4 ਟਕੇ ਉਨ੍ਹਾਂ ਮਹਾਨ ਹਸਤੀਆਂ ਵਲੋਂ ਤੁਹਾਨੂੰ ਦੇਂਦਾ ਹਾਂ ਜਿਹੜੀਆਂ ਗੁਰੂ ਨਾਨਕ ਘਰ ਦੀ ਗੱਦੀ ਤੇ ਬੈਠ ਕੇ ਮਾਨਵਤਾ ਦੇ ਕਲਿਆਣ ਹਿਤ ਇਸ ਸੰਸਾਰ ਵਿਚ ਵਿਚਰੀਆਂ ਹਨ ਤੇ ਅੱਧਾ ਟਕਾ ਮੈਂ ਆਪਣੇ ਵਲੋਂ ਦੇਂਦਾ ਹੈ ਕਿਉਂਕਿ ਹਾਲੇਂ ਮੈਂ ਵੀ ਉਨ੍ਹਾਂ ਜਿਤਨਾ ਗੁਰਮੁਖ ਨਹੀਂ ਹੋਇਆ ਕੇਵਲ ਗੱਦੀ-ਨਸ਼ੀਨ ਹੋਣ ਦਾ ਦਾਅਵੇਦਾਰ ਹਾਂ। (ਆਪਣੇ ਪ੍ਰਤੀ ਅਜਿਹੀ ਨਿਮਰ ਭਾਵਨਾ ਦਾ ਪ੍ਰਗਟਾਵਾ ਕਰਨਾ ਗੁਰੂ ਸਾਹਿਬ ਦੀ ਮਹਾਨ ਹਸਤੀ ਦਾ ਲਖਾਇਕ ਹੈ)। ਇਹ ਗੱਲ ਸੁਣ ਕੇ ਦੋਨੋਂ ਸੱਜਣ ਬਹੁਤ ਅੱਗ ਬਗੋਲਾ ਹੋ ਗਏ ਤੇ ਆਪਣੀ ਗਾਇਕੀ ਤੇ ਵਜੰਤਰੀ ਗੁਣਾਂ ਤੇ ਮਾਣ ਕਰਦੇ ਹੋਏ ਬਹੁਤ ਵੱਧ ਘੱਟ ਬੋਲਣ ਲਗ ਪਏ ਜਿਸ ਤੇ ਸੰਗਤ ਨਰਾਜ਼ ਹੋ ਗਈ ਤੇ ਇਹ ਫੈਸਲਾ ਹੋਇਆ ਕਿ ਅਜਿਹੇ ਹੰਕਾਰੀਆਂ ਦੇ ਮੂਹੋਂ ਬਾਣੀ ਸੁਣਨਾ ਵੀ ਬਾਣੀ ਦਾ ਅਨਾਦਰ ਕਰਨਾ ਹੈ। ਇਸ ਲਈ ਇਨ੍ਹਾਂ ਨੂੰ ਸੇਵਾ ਮੁਕਤ ਕਰ ਦਿੱਤਾ ਗਿਆ ਤੇ ਇਹ ਵੀ ਫੈਸਲਾ ਹੋਇਆ ਕਿ ਜੇਕਰ ਇਨ੍ਹਾਂ ਨੂੰ ਦੋਬਾਰਾ ਗੁਰੂ ਸਾਹਿਬ ਦੇ ਦਰਬਾਰ ਵਿਚ ਰਖਵਾਣ ਦੀ ਕੋਈ ਸਿਫਾਰਸ਼ ਕਰੇਗਾ ਤਾਂ ਉਸ ਦਾ ਮੂੰਹ ਕਾਲਾ ਕਰਕੇ ਉਸਨੂੰ ਗਧੇ ਤੇ ਬਿਠਾਇਆ ਜਾਵੇਗਾ। ਅਜਿਹੀ ਸਥਿਤੀ ਵਿਚ ਜਦ ਦੋਨੋਂ ਸਾਥੀ ਗੁਰੂ ਸੰਗਤ ਦੀ ਸੇਵਾ ਤੋਂ ਖਾਰਜ ਹੋ ਗਏ ਤੇ ਸੰਗਤ ਨੇ ਇਨ੍ਹਾਂ ਨੂੰ ਮੂੰਹ ਲਾਉਣਾ ਬੰਦ ਕਰ ਦਿੱਤਾ ਤਦ ਕੁਝ ਹੀ ਸਮੇਂ ਵਿਚ ਇਨ੍ਹਾਂ ਦੇ ਹੋਸ਼ ਠਿਕਾਣੇ ਆ ਗਏ ਤੇ ਉਪਜੀਵਕਾ ਦਾ ਕੋਈ ਹੋਰ ਰਾਹ ਨਾ ਦਿਸਿਆ। ਸਥਿਤੀ ਬਿਲਕੁਲ ਐਸੀ ਹੋ ਗਈ ਜਿਹੋ ਜਹੀ ਗੁਰਬਾਣੀ ਦੀ ਨਿਮਨ ਪੰਗਤੀ ਵਿਚ ਦਸੀ ਗਈ ਹੈ।

**ਜੋ ਸਤਿਗੁਰ ਤੇ ਮੁਹ ਫਿਰੇ ਤਿਨਾ ਠਉਰ ਨ ਠਾਉ**<br>
**ਜਿਉ ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿ ਬਦਨਾਉ** (ਪੰਨਾ-645)

ਆਪਣੇ ਆਪ ਨੂੰ ਕੋਸਦੇ ਕਿ ਕਿਥੇ ਤਾਂ ਇਤਨੇ ਮਾਣ ਸਤਿਕਾਰ ਵਿਚ ਵਸਦੇ ਸਾਂ ਤੇ ਕਿਥੇ ਹੁਣ ਸਾਦੀ ਰੋਟੀ ਦੇ ਟੁਕੜਿਆਂ ਤੋਂ ਵੀ ਆਤੁਰ ਹੋ ਕੇ ਜ਼ਿੱਲਤ ਭਰੀ ਜ਼ਿੰਦਗੀ ਬਤੀਤ ਕਰਨ ਦੀ ਦਸ਼ਾ ਬਣ ਗਈ ਹੈ। ਇਸ ਮੰਦਹਾਲੀ ਵਿਚ ਇਨ੍ਹਾਂ ਦੀ ਭੇਂਟ ਭਾਈ ਲਧੇ ਨਾਲ ਲਾਹੌਰ ਵਿਖੇ ਹੋਈ ਜਿਸ ਨੂੰ ਇਨ੍ਹਾਂ ਨੇ ਆਪਣੀ ਸਾਰੀ ਵਿਥਿਆ ਸੁਣਾਈ। ਉਸ ਨੂੰ ਇਨ੍ਹਾਂ ਤੇ ਤਰਸ ਆਇਆ ਤਾਂ ਉਹ ਆਪਣਾ ਮੂੰਹ ਕਾਲਾ ਕਰਕੇ ਗਧੇ ਤੇ ਬੈਠ

ਕੇ ਇਨ੍ਹਾਂ ਨੂੰ ਨਾਲ ਲੈ ਕੇ ਗੁਰੂ ਸਾਹਿਬ ਦੇ ਦਰਬਾਰ ਅੰਮ੍ਰਿਤਸਰ ਹਾਜ਼ਰ ਹੋ ਗਿਆ। ਗੁਰੂ ਸਾਹਿਬ ਇਹ ਸਭ ਕੁਝ ਦੇਖ ਕੇ ਪਸੀਜ ਗਏ ਤੇ ਸੰਗਤ ਨੇ ਡੂਮਾਂ ਦੀ ਵਧੀਕੀ ਮਾਫ ਕਰ ਦਿੱਤੀ। ਗੁਰੂ ਸਾਹਿਬ ਨੇ ਦੁਬਾਰਾ ਕੀਰਤਨ ਦੀ ਸੇਵਾ ਬਖਸ਼ੀ ਤੇ ਦਿਨਾਂ ਦਿਨਾਂ ਵਿਚ ਮਨੋਬਲ ਤੇਜਵਾਨ ਹੋ ਗਿਆ ਪਰ ਇਸ ਝਟਕੇ ਨਾਲ ਉਨ੍ਹਾਂ ਦੀ ਹਉਮੈ ਨੂੰ ਅਜਿਹੀ ਠੇਸ ਪਹੁੰਚੀ ਕਿ ਉਹ ਨਿਰਮਲ ਹੋ ਗਏ ਅਤੇ ਗੁਰਬਾਣੀ ਦਵਾਰਾ ਅਕਾਲਪੁਰਖ ਦੀ ਉਸਤਤ ਗਾਉਣ ਲਗ ਪਏ। ਉਨ੍ਹਾਂ ਨੂੰ ਅਹਿਸਾਸ ਹੋ ਗਿਆ ਕਿ-

**ਸੋ ਸਿਖੁ ਸਖਾ ਬੰਧਪੁ ਹੈ ਭਾਈ ਜੇ ਗੁਰ ਕੇ ਭਾਣੇ ਵਿਚਿ ਆਵੈ**

**ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ** (ਪੰਨਾ 601/602)

ਕਿਉਂਕਿ ਹੰਕਾਰ ਤੇ ਲਾਲਚ ਨੇ ਉਨ੍ਹਾਂ ਨੂੰ ਜ਼ਿੰਦਗੀ ਵਿਚ ਬੁਰੀ ਤਰ੍ਹਾਂ ਪਛਾੜਿਆ ਸੀ ਇਸ ਲਈ ਇਸ ਲਾਲਚ ਤੇ ਲੋਭ ਕਾਰਨ ਹੋਈ ਖੁਆਰੀ ਦੇ ਪ੍ਰਭਾਵ ਨੂੰ ਉਨ੍ਹਾਂ ਨੇ ਨਿਮਨ ਇਕ ਪੰਗਤੀ ਲਿਖ ਕੇ ਪੂਰੀ ਤਰ੍ਹਾਂ ਦੁਰਕਾਰਿਆ ਤੇ ਫਿਟਕਾਰਿਆ "**ਲਬੁ ਵਿਣਾਹੇ** (ਵਿਗਾੜਦਾ ਹੈ) **ਮਾਣਸਾ ਜਿਉ ਪਾਣੀ ਬੂਰੁ**" ਭਾਵ ਇਹ ਹੈ ਕਿ ਲਾਲਚ ਇਨਸਾਨ ਨੂੰ ਇਵੇਂ ਵਿਗਾੜ ਦੇਂਦਾ ਹੈ ਜਿਵੇਂ ਬੂਰ ਨਿਰਮਲ ਤੇ ਸਾਫ ਸੁਥਰੇ ਜਲ ਨੂੰ ਖ਼ਰਾਬ ਕਰ ਦੇਂਦਾ ਹੈ। ਲਾਲਚ ਨੇ ਭਾਵੇਂ ਇਕ ਵਾਰੀ ਇਨ੍ਹਾਂ ਨੂੰ ਬੁਰੀ ਤਰ੍ਹਾਂ ਡੇਗ ਦਿੱਤਾ ਫਿਰ ਵੀ ਸਤਿਗੁਰਾਂ ਨੇ ਇਨ੍ਹਾਂ ਨੂੰ ਦੋਬਾਰਾ ਆਦਰ ਮਾਣ ਬਖਸ਼ਿਆ।

ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਵਲੋਂ ਛਾਪੀ ਗਈ ਗੁਰੂ ਗ੍ਰੰਥ ਸਾਹਿਬ ਸ਼ਬਦਾਰਥ ਦੀ ਤੀਜੀ ਸੈਂਚੀ, ਪੰਨਾ 966 ਦੇ ਫੁਟ ਨੋਟ ਵਿਚ ਉਕਤ ਘਟਨਾ ਗੁਰੂ ਅਰਜਨ ਦੇਵ ਜੀ ਦੀ ਥਾਂ ਗੁਰੂ ਅੰਗਦ ਦੇਵ ਜੀ ਨਾਲ ਘਟੀ ਦਸੀ ਗਈ ਹੈ ਅਤੇ ਪਰਮਾਣ ਇਹ ਦਿੱਤਾ ਗਿਆ ਹੈ ਕਿ ਰਾਇ ਬਲਵੰਡ ਨੇ ਆਪਣੀ ਲਿਖਤ ਵਿਚ ਗੁਰੂ ਅੰਗਦ ਦੇਵ ਜੀ ਹੀ ਬਾਰੇ ਬਹੁਤ ਕੁਝ ਲਿਖਿਆ ਹੈ। ਸਮੁੱਚੀ ਵਾਰ ਦੀਆਂ 8 ਪਉੜੀਆਂ ਵਿਚੋਂ 5 ਵਿਚ ਗੁਰੂ ਅੰਗਦ ਦੇਵ ਜੀ ਦੀ ਹੀ ਸਿਫਤ ਸਲਾਹ ਕੀਤੀ ਗਈ ਹੈ ਜਿਸ ਦੁਆਰਾ ਇਹ ਢਾਡੀ ਆਪਣੀ ਭੁਲ ਬਖਸ਼ਾਉਂਦੇ ਹਨ। ਹਾਂ ਇਤਨਾ ਜ਼ਰੂਰੀ ਹੈ ਕਿ ਸਬੰਧਤ ਵਾਰ ਵਿਚ ਗੁਰੂ ਅੰਗਦ ਦੇਵ ਜੀ ਬਾਰੇ ਜਿਸ ਢੰਗ ਨਾਲ ਵਰਨਣ ਕੀਤਾ ਗਿਆ ਹੈ ਉਸ ਤੋਂ ਮਹਾਨ ਗੁਰੂ ਪ੍ਰਤੀ ਇਨ੍ਹਾਂ ਦੀ ਸ਼ਰਧਾ, ਸਤਿਕਾਰ, ਪ੍ਰੇਮ, ਉਮਾਹ ਦੇ ਦਰਸ਼ਨ ਹੁੰਦੇ ਹਨ। ਗੁਰੂ ਅੰਗਦ ਦੇਵ ਜੀ ਪ੍ਰਤੀ ਆਪਣੇ ਭਾਵ ਪ੍ਰਗਟ ਕਰਦਿਆਂ ਲਿਖਦੇ ਹਨ: ਗੁਰੂ ਨਾਨਕ ਦੇਵ ਜੀ ਨੇ ਗੁਰਮਤਿ ਰਾਜ ਕਾਇਮ ਕੀਤਾ ਤੇ ਤਕੜੀ ਨੀਂਹ ਉੱਤੇ ਸਚ ਰੂਪੀ ਕਿਲ੍ਹਾ ਉਸਾਰਿਆ। ਆਪਣੇ ਜੀਂਦੇ ਜੀ ਪੁੱਤਰਾਂ ਤੇ ਸੇਵਕਾਂ ਵਿਚੋਂ ਸੇਵਕ ਨੂੰ ਮਥਾ ਟੇਕ ਕੇ ਉਸਨੂੰ ਆਪਣਾ ਆਤਮਿਕ ਰੂਪ ਬਖਸ਼ਿਆ। ਧਾਰਮਿਕ ਖੇਤਰ ਵਿਚ ਇਹ ਇਕ ਸ਼ਲਾਘਾਜਨਕ ਕਰਿਸ਼ਮਾ ਸੀ ਕਿ ਗੁਰੂ ਨਾਨਕ ਦੇਵ ਜੀ ਨੇ ਪੁੱਤਰਾਂ ਨੂੰ ਛੱਡ ਕੇ ਸੇਵਕ ਨੂੰ ਤਿਲਕ ਲਗਾਇਆ। ਹੁਣ ਨਾਨਕ ਪਾਤਸ਼ਾਹ ਦੀ ਥਾਂ ਸਭ ਪਾਸੇ ਭਾਈ

ਲਹਿਣਾ ਜੀ (ਗੁਰੂ ਅੰਗਦ ਦੇਵ ਜੀ) ਦੀ ਦੋਹੀ ਫਿਰ ਗਈ ਤੇ ਉਨ੍ਹਾਂ ਦੀ ਗੱਦੀ-ਨਸ਼ੀਨੀ ਦਾ ਐਲਾਨ ਹੋ ਗਿਆ। ਇਸ ਤਰ੍ਹਾਂ ਗੁਰੂ ਅੰਗਦ ਦੇਵ ਜੀ ਉਪਦੇਸ਼ ਰੂਪੀ ਹੱਟੀ ਮਲ ਕੇ ਬੈਠ ਗਏ ਤੇ ਉਹ ਉਹੀ ਕੁਝ ਕਰਦੇ ਜੋ ਕੁਝ ਕਰਨ ਲਈ ਉਨ੍ਹਾਂ ਨੂੰ ਪਹਿਲੇ ਪਾਤਸ਼ਾਹ ਨੇ ਹੁਕਮ ਕੀਤਾ। ਗੁਰੂ ਅੰਗਦ ਦੇਵ ਜੀ ਨੇ ਮਰਦਾਂ ਵਾਲੀ ਘਾਲ ਘਾਲੀ ਤੇ ਸਾਰੇ ਜਗਤ ਦਾ ਭਾਰ ਖੁਦ ਚੁਕਿਆ। ਇਸ ਸਭ ਕੁਝ ਲਈ ਗੁਰੂ ਨਾਨਕ ਦੇਵ ਜੀ ਨੇ ਸੁਰਤ ਰੂਪੀ ਪਰਬਤ ਦਾ ਮਧਾਣਾ ਕਰਕੇ ਤੇ ਇਕਾਗਰਤਾ ਰੂਪੀ ਬਾਸ਼ਕ ਨਾਗ ਦਾ ਨੇਤਰਾ ਪਾ ਕੇ ਈਸ਼ਵਰੀ ਕਲਾਮ ਨੂੰ ਰਿੜਕਿਆ ਤੇ ਇਸ ਤਰ੍ਹਾਂ ਗੁਰੂ ਅੰਗਦ ਦੇਵ ਜੀ ਨੂੰ ਠੋਕ ਵਜਾ ਕੇ ਦੇਖਿਆ ਤੇ ਪਾਇਆ ਕਿ ਉਹ ਗੁਰਗੱਦੀ ਦੇ ਯੋਗ ਹਨ। ਗੁਰੂ ਅੰਗਦ ਦੇਵ ਜੀ ਬਾਰੇ ਬਲਵੰਡ ਜੀ ਹੋਰ ਲਿਖਦੇ ਹਨ ਕਿ ਉਹ ਅਜਿਹੀ ਅਜ਼ਮਤ (ਇਜ਼ਤ) ਦੇ ਮਾਲਕ ਹਨ ਜਿਸ ਦੀ ਡੂੰਘਾਈ ਦਾ ਥਹੁ ਨਹੀਂ ਪਾਇਆ ਜਾ ਸਕਦਾ। ਉਹ ਨਾਮ ਦੀ ਦੌਲਤ ਦੇ ਨੌ ਖਜ਼ਾਨਿਆਂ ਨਾਲ ਪਰੀਪੂਰਨ ਤੇ ਨੂਰੋ-ਨੂਰ ਹਨ। ਇਸ ਸੰਸਾਰ ਦੇ ਲੋਕੀ ਕਮ-ਦ੍ਰਿਸ਼ਟੀ ਕਾਰਨ ਨਜ਼ਦੀਕ ਤੱਕ ਦੇਖਣ ਤੇ ਘੋਖਣ ਵਾਲੇ ਹਨ ਪਰ ਗੁਰੂ ਅੰਗਦ ਦੇਵ ਜੀ ਦੀ ਦੂਰ-ਦ੍ਰਿਸ਼ਟਤਾ ਬਹੁਤ ਦੁਰਾਡੇ ਤੱਕ ਦੀ ਅਵਸਥਾ ਜਾਣਨ ਦੇ ਸਮਰਥ ਹੈ। **ਸਿਮਰਨ, ਕਰੜੀ ਘਾਲ ਤੇ ਸਵੈ-ਜ਼ਬਤ ਗੁਰੂ ਅੰਗਦ ਦੇਵ ਜੀ ਵਿਚ ਵਸਦੇ ਹਨ ਤੇ ਘਿਰਣਾ, ਨ.ਫਰਤ, ਘੁਮੰਡ, ਗ਼ਰੂਰ, ਹੰਕਾਰ ਹੋਰਨਾਂ ਵਿਚ ਵੱਸਦਾ ਹੈ।** ਗੁਰੂ ਅੰਗਦ ਦੇਵ ਜੀ ਮਹਾਰਾਜ ਦੇ ਮਹਿਲ ਮਾਤਾ ਖੀਵੀ ਜੀ ਬਾਰੇ ਬਲਵੰਡ ਆਪਣੀ ਵਾਰ ਵਿਚ ਹਵਾਲਾ ਦੇਂਦੇ ਲਿਖਦੇ ਹਨ ਕਿ ਮਾਤਾ ਖੀਵੀ ਇਕ ਅਜਿਹੀ ਨੇਕ ਤੇ ਪਵਿਤਰ ਇਸਤਰੀ ਹਨ ਜੋ ਸਾਰਿਆਂ ਨੂੰ ਸੰਘਣੇ ਪਤਿਆਂ ਵਾਲੀ ਛਾਂ ਪਰਦਾਨ ਕਰਦੇ ਹਨ ਤੇ ਸਾਧ ਸੰਗਤ ਦੀ ਚੰਗੇ ਪਕਵਾਨਾਂ ਨਾਲ ਸੇਵਾ ਕਰਕੇ ਖੁਸ਼ ਹੁੰਦੇ ਹਨ।

ਇਸੇ ਤਰ੍ਹਾਂ ਦਾ ਸ਼ਰਧਾ ਭਾਵਨਾ ਵਾਲਾ ਖਾਕਾ ਸੱਤਾ ਜੀ ਨੇ ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਬਾਰੇ ਖਿੱਚ ਕੇ ਉਨ੍ਹਾਂ ਪ੍ਰਤੀ ਆਪਣੀ ਕ੍ਰਿਤਗਤਾ ਪ੍ਰਗਟ ਕੀਤੀ। ਵਾਰ ਦਾ ਸਮੁੱਚਾ ਵਿਸ਼ਾ ਗੁਰੂ-ਜੋਤ ਦੀ ਏਕਤਾ ਦਰਸਾਣਾ ਹੈ ਜੋ ਇਕ ਗੁਰੂ ਸਾਹਿਬ ਦੇ ਜੋਤੀ ਜੋਤ ਸਮਾਣ ਨਾਲ ਖਤਮ ਨਹੀਂ ਹੋ ਜਾਂਦੀ ਸਗੋਂ ਭਿੰਨ ਭਿੰਨ ਗੁਰੂ ਸਰੂਪਾਂ ਵਿਚ ਨਿਰੰਤਰ ਵਿਚਰਦੀ ਹੋਈ ਇਕੋ ਹੀ ਰਹਿੰਦੀ ਹੈ। ਸਤਾ ਜੀ ਵਲੋਂ ਪੰਚਮ ਪਿਤਾ ਤਕ ਆਪਣੀ ਵਾਰ ਦੀਆਂ ਪਉੜੀਆਂ ਵਿਚ ਜ਼ਿਕਰ ਕਰਨਾ ਸਾਬਤ ਕਰਦਾ ਹੈ ਕਿ ਇਹ ਦੋਨੋਂ ਰਬਾਬੀ ਗੁਰੂ ਅਰਜਨ ਦੇਵ ਜੀ ਦੇ ਗੁਰੂ ਗੱਦੀ ਕਾਲ ਵਿਚ ਮੌਜੂਦ ਸਨ।

ਬਲਵੰਡ ਤੇ ਸੱਤਾ ਜੀ ਦੀ ਸੰਤਾਨ ਵਿਚੋਂ ਭਾਈ ਲਾਲ ਜੀ, ਭਾਈ ਰਸਾਦ ਜੀ ਤੇ ਉਨ੍ਹਾਂ ਦੇ ਸਾਥੀ ਅੱਜ ਵੀ ਪਾਕਿਸਤਾਨ ਵਿਚ ਸਥਿਤ ਗੁਰਧਾਮਾਂ ਤੇ ਕੀਰਤਨ ਦੀ ਸੇਵਾ ਕਰਕੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕਰ ਰਹੇ ਹਨ। ਮੂਲ ਵਿਚ ਇਹ ਸਾਰੇ ਭਾਈ

ਮਰਦਾਨਾ ਜੀ ਦੇ ਖਾਨਦਾਨ ਵਿਚੋਂ ਹਨ। ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਤੇ ਭਾਈ ਮਰਦਾਨਾ ਜੀ ਦੀ ਅਤੁੱਟ ਪ੍ਰੀਤ ਪੰਜ ਸਦੀਆਂ ਤੋਂ ਲਗਾਤਾਰ ਨਿਰਵਿਘਨ ਨਿਭ ਰਹੀ ਹੈ ਤੇ ਅਵੱਸ਼ ਹੀ ਸਮਾਂ ਪਾ ਕੇ ਇਹ ਹੋਰ ਗੂੜ੍ਹੀ ਹੁੰਦੀ ਜਾਏਗੀ।

ਰਾਮਕਲੀ ਰਾਗ ਵਿਚ ਬਲਵੰਡ ਜੀ ਦੀ ਭਾਈ ਸੱਤਾ ਜੀ ਨਾਲ ਰਲ ਕੇ ਲਿਖੀ ਵਾਰ, ਗੁਰੂ ਗ੍ਰੰਥ ਸਾਹਿਬ ਦੇ ਪੰਨਾ 966 ਤੋਂ 968 ਤੇ ਦਰਜ ਹੈ ਜਿਸ ਦੀਆਂ ਕੁਝ ਪੰਗਤੀਆਂ ਨਿਮਨ ਅਨੁਸਾਰ ਹਨ:

1. **ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ**
   **ਤੁਧੁ ਡਿਠੇ ਸਚੇ ਪਾਤਿਸਾਹ**
   **ਮਲੁ ਜਨਮ ਜਨਮ ਦੀ ਕਟੀਐ** (ਪੰਨਾ-967)
2. **ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵਦੈ**
   **ਲਹਣੇ ਧਰਿਓਨੁ ਛਤੁ ਸਿਰਿ**
   **ਕਰਿ ਸਿਫਤੀ ਅੰਮ੍ਰਿਤੁ ਪੀਵਦੈ** (ਪੰਨਾ-966)
3. **ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ**
   **ਲੰਗਰਿ ਦਉਲਤਿ ਵੰਡੀਐ**
   **ਰਸੁ ਅੰਮ੍ਰਿਤੁ ਖੀਰਿ ਘਿਆਲੀ** (ਘਿਉ ਵਾਲੀ) (ਪੰਨਾ-967)
4. **ਜਾਣੈ ਬਿਰਥਾ ਜੀਅ ਕੀ ਜਾਣੀ ਹੂ ਜਾਣੁ**
   **ਕਿਆ ਸਾਲਾਹੀ ਸਚੇ ਪਾਤਿਸਾਹ**
   **ਜਾ ਤੂ ਸੁਘੜੁ ਸੁਜਾਣੁ** (ਪੰਨਾ-968)

ਰਾਇ ਬਲਵੰਡ ਤੇ ਸੱਤਾ ਹੋਰਾਂ ਨਾਲ ਵਾਪਰੀ ਉਕਤ ਦੱਸੀ ਘਟਨਾ ਵਿਚੋਂ ਇਹੀ ਨਿਸ਼ਕਰਸ਼ (ਨਤੀਜਾ) ਉਭਰ ਕੇ ਸਾਹਮਣੇ ਆਉਂਦਾ ਹੈ ਕਿ ਲੱਬ, ਲੋਭ ਤੇ ਹੰਕਾਰ ਚੰਗੇ ਤੋਂ ਚੰਗੇ ਮਨੁੱਖ ਦੀਆਂ ਚੰਗਿਆਈਆਂ ਨੂੰ ਨਸ਼ਟ ਕਰਕੇ ਉਸ ਦੀ ਵਡਿੱਤਣ ਨੂੰ ਖੁਨਾਮੀ ਤੇ ਜ਼ਲਾਲਤ (ਬਦਨਾਮੀ) ਵਿਚ ਬਦਲ ਸਕਦੇ ਹਨ। ਇਸ ਲਈ ਸਬਰ, ਸੰਤੋਖ ਤੇ ਸੰਜਮ ਵਿਚ ਜੀਵਨ ਬਤੀਤ ਕਰਨਾ ਹੀ ਅਰਥ ਭਰਪੂਰ ਹੈ ਅਤੇ ਅਜਿਹੇ ਗੁਣਾਂ ਦੀ ਪ੍ਰਾਪਤੀ ਲਈ ਗੁਰੂ ਦੀ ਸ਼ਰਨ ਵਿਚ ਆਉਣਾ ਇਕ ਪ੍ਰਮੁੱਖ ਅਵਸ਼ਕਤਾ ਹੈ, ਜਿਸ ਦੇ ਲਾਭ ਹੀ ਲਾਭ ਹਨ।

**ਤੁਧੁ ਬਾਝਹੁ ਥਾਉ ਕੋ ਨਾਹੀ**
**ਜਿਸੁ ਪਾਸਹੁ ਮੰਗੀਐ**
**ਮਨਿ ਵੇਖਹੁ ਕੋ ਨਿਰਜਾਸਿ** (ਪੰਨਾ-86)

"ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਨੁ"

# ਭਾਈ ਸੱਤਾ ਜੀ

ਬਹੁਤੇ ਭਗਤਾਂ ਵਾਂਗ ਭਾਈ ਸੱਤਾ ਜੀ ਬਾਰੇ ਵੀ ਇਹ ਪਤਾ ਨਹੀਂ ਮਿਲਦਾ ਕਿ ਇਨ੍ਹਾਂ ਦਾ ਜਨਮ ਕਿਥੇ ਤੇ ਕਦੋਂ ਹੋਇਆ। ਭਾਈ ਸੰਤੋਖ ਸਿੰਘ ਅਨੁਸਾਰ ਇਹ ਬਲਵੰਡ ਜੀ ਦੇ ਛੋਟੇ ਭਾਈ ਸਨ ਅਤੇ ਮਹਿਮਾ ਪਰਕਾਸ਼ ਦੇ ਰਚੇਤਾ ਬਾਵਾ ਕ੍ਰਿਪਾਲ ਸਿੰਘ ਅਨੁਸਾਰ ਇਹ ਉਨ੍ਹਾਂ ਦੇ ਸਪੁੱਤਰ ਸਨ। ਉਕਤ ਤੋਂ ਇਲਾਵਾ ਕਈ ਖੋਜੀਆਂ ਦਾ ਮਤ ਹੈ ਕਿ ਬਲਵੰਡ ਤੇ ਸੱਤਾ ਦੋ ਸਾਥੀ ਡੂਮ ਸਨ ਜੋ ਕੇਵਲ ਕੀਰਤਨੀ ਜੋੜੀ ਦੀ ਸਾਂਝ ਰਖਦੇ ਸਨ। ਇਨ੍ਹਾਂ ਦਾ ਇਕ ਦੂਜੇ ਨਾਲ ਆਪਸੀ ਰਿਸ਼ਤਾ ਭਾਵੇਂ ਕੁਝ ਵੀ ਹੋਵੇ ਪਰ ਇਤਨਾ ਜ਼ਰੂਰ ਹੈ ਕਿ ਇਹ ਪ੍ਰਸਿੱਧ ਡੂਮ ਰਬਾਬੀਏ ਸਨ ਜਿਹੜੇ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ (ਕੁਝ ਅਨੁਸਾਰ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ) ਗੁਰਬਾਣੀ ਕੀਰਤਨ ਕਰਕੇ ਸੰਗਤਾਂ ਤੋਂ ਜਸ ਖਟਦੇ ਰਹੇ ਪਰ ਆਪਣੇ ਹੁਨਰ ਤੇ ਗਲੇ ਤੇ ਮਾਣ ਕਰਦਿਆਂ ਬਹੁਤ ਅਭਿਮਾਨੀ ਹੋ ਗਏ ਜਿਸ ਕਰਕੇ ਇਨ੍ਹਾਂ ਨੂੰ ਗੁਰੂ ਦਰਬਾਰ ਵਿਚ ਕੀਰਤਨ ਕਰਨ ਦੀ ਸੇਵਾ ਤੋਂ ਵਰਜ ਦਿੱਤਾ ਗਿਆ ਤੇ ਥੋੜ੍ਹੇ ਹੀ ਸਮੇਂ ਵਿਚ ਇਨ੍ਹਾਂ ਦੇ ਹੋਸ਼ ਟਿਕਾਣੇ ਆ ਗਏ। ਆਖ਼ਿਰ ਲਾਹੌਰ ਨਿਵਾਸੀ ਭਾਈ ਲੱਧਾ ਜੀ ਦੇ ਉਦਮਾਂ ਨਾਲ ਦੁਬਾਰਾ ਗੁਰੂ ਦਰਬਾਰ ਵਿਚ ਰਸਾਈ ਪਾਈ ਤੇ ਭੁੱਲਾਂ ਬਖਸ਼ਾਈਆਂ। **"ਖਿਮਾ ਗਹੀ** (ਅਪਨਾਉਣਾ) **ਮਨੁ ਸਤਿਗੁਰ ਦੀਆ"** ਦੇ ਤਾਬੇ ਖਿਮਾ ਮੰਗਕੇ ਆਪਣੇ ਆਪ ਨੂੰ ਗੁਰੂ ਸਾਹਿਬ ਅੱਗੇ ਫਿਰ ਸਮਰਪਤ ਕਰ ਦਿੱਤਾ ਤੇ ਗੁਰਬਾਣੀ ਦੀ ਪੰਗਤੀ–**'ਹਮ ਨਹੀ ਚੰਗੇ ਬੁਰਾ ਨਹੀ ਕੋਇ ਪ੍ਰਣਵਤਿ** (ਕਹਿੰਦਾ ਹੈ) **ਨਾਨਕੁ ਤਾਰੇ ਸੋਇ'** ਨੂੰ ਅਜਿਹੀ ਚੰਗੀ ਤਰ੍ਹਾਂ ਕੰਠ ਕੀਤਾ ਕਿ ਹਉਮੈ ਦੀ ਭਾਵਨਾ ਦਾ ਵਿਨਾਸ਼ ਕਰਨ ਵਿਚ ਸਫਲ ਹੋਏ। ਇਨ੍ਹਾਂ ਦੀ ਗੁਰੂ ਸਾਹਿਬ ਨਾਲ ਵਾਪਰੀ ਵਧੀਕੀ ਭਰੀ ਘਟਨਾ ਦਾ ਸੰਖੇਪ ਬਿਰਤਾਂਤ ਰਾਇ ਬਲਵੰਡ ਜੀ ਦੀ ਜੀਵਨ ਕਥਾ ਵਿਚ ਅੰਕਤ ਕੀਤਾ ਜਾ ਚੁਕਾ ਹੈ। ਪਰ ਤਵਾਰੀਖ ਗੁਰੂ ਖਾਲਸਾ ਵਿੱਚ ਉਸ ਬਿਰਤਾਂਤ ਨੂੰ ਕੁਝ ਇਵੇਂ ਲਿਖਿਆ ਗਿਆ ਹੈ:- ਜਦ ਸੱਤੇ ਤੇ ਬਲਵੰਡ ਨੇ ਕਰੋਧ ਵਿਚ ਆ ਕੇ ਗੁਰੂ ਅਰਜਨ ਪਾਤਸ਼ਾਹ ਦੀ ਸ਼ਾਨ ਦੇ ਉਲਟ ਕੁਝ ਕਿਹਾ ਤਾਂ ਉਹ ਦਰਗੁਜ਼ਰ (ਬਰਦਾਸ਼ਤ) ਕਰ ਗਏ ਪਰ ਜਦ ਉਨ੍ਹਾਂ ਪਹਿਲੇ ਚਾਰ ਗੁਰੂ ਸਾਹਿਬਾਨ ਬਾਰੇ ਵੀ ਮੰਦਾ ਚੰਗਾ ਬੋਲਣਾ ਸ਼ੁਰੂ ਕਰ ਦਿਤਾ ਤਾਂ ਗੁਰੂ ਜੀ ਨੇ ਕਿਹਾ ਕਿ ਕੋਹੜਿਓ ਇਸ ਦਰਬਾਰ ਵਿਚੋਂ ਨਿਕਲ ਜਾਓ। ਇਸ ਤਰ੍ਹਾਂ ਉਨ੍ਹਾਂ ਨੂੰ ਕੋਹੜ ਹੋਣਾ ਸ਼ੁਰੂ ਹੋ ਗਿਆ। ਭਾਈ ਲਧਾ ਜੀ ਨੇ ਜਦ ਉਨ੍ਹਾਂ ਵਲੋਂ ਮਾਫੀ ਮੰਗੀ ਤਾਂ ਗੁਰੂ ਜੀ ਨੇ ਡੂਮਾਂ ਨੂੰ ਕਿਹਾ ਕਿ ਜਿਸ ਜ਼ਬਾਨ ਨਾਲ ਤੁਸੀਂ ਮਹਾਨ ਗੁਰੂ ਸਾਹਿਬਾਨ ਦੇ ਖਿਲਾਫ ਬੋਲਿਆ ਹੈ ਉਸੇ ਦੁਆਰਾ ਉਨ੍ਹਾਂ

ਦੀ ਉਪਮਾ ਵਿਚ ਬੋਲ ਕੇ ਭੁਲਾਂ ਬਖਸ਼ਵਾਓ ਤਦ ਹੀ ਤੁਹਾਡੇ ਕੋਹੜ ਦਾ ਰੋਗ ਕੱਟਿਆ ਜਾ ਸਕਦਾ ਹੈ। ਇਸ ਲਈ ਉਨ੍ਹਾਂ ਨੇ ਪੰਜੇ ਗੁਰੂ ਸਾਹਿਬਾਨ ਦੀ ਉਸਤਤ ਵਿਚ ਵਾਰ ਲਿਖੀ। ਜਿਉਂ ਜਿਉਂ ਉਹ ਉਸਤਤ ਵਿਚ ਵਾਰ ਗਾਇਨ ਕਰਦੇ ਗਏ, ਭਿਆਨਕ ਰੋਗ ਤੋਂ ਮੁਕਤ ਹੁੰਦੇ ਗਏ ਤੇ ਫਿਰ ਨੌ-ਬਰ-ਨੌ ਹੋ ਗਏ।

ਭਾਈ ਸੱਤਾ ਜੀ ਨੇ ਪਹਿਲੇ 5 ਗੁਰੂ ਸਾਹਿਬਾਨ ਦੀ ਉਪਮਾ ਵਿਚ ਇਕ ਵਾਰ ਬਲਵੰਡ ਜੀ ਨਾਲ ਰਲ ਕੇ ਲਿਖੀ। ਪਹਿਲੀਆਂ 5 ਪਉੜੀਆਂ ਰਾਇ ਬਲਵੰਡ ਜੀ ਨੇ ਗੁਰੂ ਨਾਨਕ ਦੇਵ ਜੀ ਅਤੇ ਬਹੁਤਾ ਕਰਕੇ ਗੁਰੂ ਅੰਗਦ ਦੇਵ ਜੀ ਦੀ ਵਰਿਸ਼ਟ ਉਪਮਾ ਤੇ ਕੀਰਤੀ ਵਿਚ ਲਿਖੀਆਂ ਅਤੇ ਜਿਹੜੀਆਂ ਅੰਤਲੀਆਂ ਤਿੰਨ ਪਉੜੀਆਂ ਸੱਤਾ ਜੀ ਨੇ ਲਿਖੀਆਂ ਹਨ ਉਨ੍ਹਾਂ ਵਿਚ ਗੁਰੂ ਅਮਰਦਾਸ ਜੀ, ਗੁਰੂ ਰਾਮ ਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਮਹਾਨ ਹਸਤੀ ਅਤੇ ਅਧਿਆਤਮਿਕ ਉਚਤਤਾ ਦਰਸਾਉਂਦੀ ਮਹਿਮਾ ਕੀਤੀ ਗਈ ਹੈ। ਗੁਰੂ ਅਮਰਦਾਸ ਜੀ ਦੀ ਸ਼ਾਨ ਵਿਚ ਫਰਮਾਇਆ ਕਿ "ਤੀਜੇ ਪਾਤਸ਼ਾਹ ਨੂੰ ਗੁਰੂ ਨਾਨਕ ਦੇਵ ਜੀ ਵਾਲਾ ਹੀ ਗੁਰਿਆਈ ਤਿਲਕ, ਉਹੀ ਸੱਚਾ ਤਖਤ ਤੇ ਉਹੀ ਉਤਮ ਦਰਬਾਰ ਪ੍ਰਾਪਤ ਹੋਇਆ। ਗੁਰੂ ਅਮਰਦਾਸ ਆਪਣੇ ਗਦੀ ਧਾਰੀ ਦਾਦਾ-ਗੁਰੂ ਨਾਨਕ ਅਤੇ ਗੁਰ ਪਿਤਾ-ਗੁਰੂ ਅੰਗਦ ਦੇਵ ਜੀ ਵਰਗੇ ਹੀ ਪਰਮਾਣਕ ਹੋਏ।

**ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ**
**ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ** (ਪੰਨਾ-968)

ਗੁਰੂ ਜੀ ਨੇ ਬ੍ਰਹਮ ਗਿਆਨ ਨੂੰ ਆਪਣਾ ਘੋੜਾ ਬਣਾ ਕੇ ਪਰਹੇਜ਼ਗਾਰੀ ਦੀ ਉਸ ਉਤੇ ਕਾਠੀ ਪਾਈ ਤੇ ਤੇਜ਼ ਰਫਤਾਰੀ ਨਾਲ ਸਾਰੇ ਪਾਸੇ ਰੱਬੀ ਨੂਰ ਪਰਕਾਸ਼ਮਾਨ ਕਰ ਦਿੱਤਾ। ਸੁਆਮੀ ਸਤਿਗੁਰਾਂ ਨੇ ਸਤ ਗੁਣਾਂ ਦੀ ਖੇਤੀ ਉਗਾਈ ਤੇ ਸੰਸਾਰ ਤੇ ਸੱਚ ਦਾ ਸ਼ਾਮਿਆਨਾ ਤਾਣਿਆ। ਭਾਵ ਇਹ ਕਿ ਕਥਨੀ, ਕਰਨੀ ਤੇ ਬਚਨੀ ਸੁਭਾ ਵਿਚ ਸੱਚ ਤੇ ਸੱਤ ਦਾ ਭਰਵਾਂ ਪਰਵੇਸ਼ ਕੀਤਾ। ਸੱਤਾ ਜੀ ਅਨੁਸਾਰ ਗੁਰੂ ਅਮਰਦਾਸ ਜੀ ਆਪਣੀ ਅਧਿਆਤਮਿਕ ਸ਼ਕਤੀ ਸਦਕਾ ਜਗਤ ਦੇ ਚਾਰੇ ਪਾਸਿਆਂ ਤੋਂ ਭਲੀ ਭਾਂਤ ਪਰੀਚਤ ਹਨ ਅਤੇ ਅਕਾਲਪੁਰਖ ਦਾ ਨਾਮ ਜਿਹੜਾ ਉਨ੍ਹਾਂ ਨੂੰ ਅਤਿਅੰਤ ਪਿਆਰਾ ਹੈ, ਉਸ ਦਾ ਪਸਾਰਾ ਕਰਨ ਵਿਚ ਪ੍ਰਸੰਨਤਾ ਅਨੁਭਵ ਕਰਦੇ ਹਨ ਅਤੇ ਜਿਸ ਕਿਸੇ ਤੇ ਉਨ੍ਹਾਂ ਦੀ ਮਿਹਰ ਦੀ ਦ੍ਰਿਸ਼ਟੀ ਹੋ ਜਾਵੇ, ਉਸ ਦਾ ਆਵਾਗਵਣ ਮੁਕ ਜਾਂਦਾ ਹੈ।"

ਗੁਰੂ ਰਾਮਦਾਸ ਜੀ ਬਾਰੇ ਲਿਖਦੇ ਹਨ ਕਿ ਗੁਰੂ ਰਾਮਦਾਸ ਜੀ ਦੇ ਸਰੂਪ ਵਿਚ ਸਿਆਣਾ ਪ੍ਰਭੂ ਆਪ ਆ ਉਤਰਿਆ ਹੈ। ਉਨ੍ਹਾਂ ਦੀ ਹਸਤੀ ਸੁਮੇਰ ਪਰਬਤ ਵਾਂਗ ਅਹਿੱਲ ਹੈ ਤੇ ਉਹ ਦੁਨਿਆਵੀ ਹਨੇਰੀ ਤੇ ਹਵਾ ਦੇ ਬੁੱਲਿਆਂ ਨਾਲ ਪ੍ਰਭਾਵਤ ਨਹੀਂ ਹੁੰਦੇ। ਨਾਨਕ ਪਾਤਸ਼ਾਹ ਦਾ ਛਤਰ ਉਨ੍ਹਾਂ ਦੇ ਸੀਸ ਤੇ ਝੁਲਦਾ ਦੇਖ ਕੇ ਸਾਰਾ ਸਿੱਖ ਜਗਤ ਵਿਸਮਾਦ ਵਿਚ ਆ ਗਿਆ ਹੈ ਅਤੇ ਸਾਰੇ ਧੰਨ ਧੰਨ ਕਰ ਰਹੇ ਹਨ ਅਤੇ ਗੁਰੂ

ਰਾਮਦਾਸ ਜੀ ਦੀ ਗੁਰ ਗੱਦੀ ਪ੍ਰਾਪਤੀ ਤੇ ਉਨ੍ਹਾਂ ਨੂੰ ਮੁਬਾਰਕ ਮੁਬਾਰਕ ਆਖ ਰਹੇ ਹਨ ਤੇ ਹਰ ਪਾਸੇ ਇਸ ਗੱਲ ਦੀ ਖੁਸ਼ੀ ਹੈ ਕਿ ਜਿਸ ਸਾਹਿਬ ਨੇ ਉਨ੍ਹਾਂ ਨੂੰ ਸਾਜਿਆ ਹੈ ਉਸੇ ਨੇ ਹੀ ਉਨ੍ਹਾਂ ਨੂੰ ਇਲਾਹੀ ਗੱਦੀ ਤੇ ਸ਼ਸ਼ੋਭਤ ਕੀਤਾ ਹੈ। ਗੁਰੂ ਰਾਮਦਾਸ ਜੀ ਦੀ ਹਸਤੀ ਬਿਆਨ ਕਰਦਿਆਂ ਕਹਿੰਦੇ ਹਨ ਕਿ ਉਹ ਅਹਿੱਲ, ਅਗਾਧ ਤੇ ਅਮਾਪ ਹਨ। ਉਨ੍ਹਾਂ ਦਾ ਅੰਤ ਪਾਉਣਾ ਅਸੰਭਵ ਹੈ। ਉਨ੍ਹਾਂ ਨੇ ਮੋਹ ਮਾਇਆ, ਲਾਲਚ, ਤਮ੍ਹਾ, ਕਾਮ, ਕ੍ਰੋਧ ਤੇ ਕਾਮ ਚੇਸ਼ਟਾ, ਸੰਸਾਰੀ ਮਮਤਾ ਆਦਿ ਬੁਰਾਈਆਂ ਨੂੰ ਟੱਬਰਾਂ ਸਮੇਤ ਕੁੱਟ ਕੁੱਟ ਕੇ ਮਾਰ ਕੇ ਬਾਹਰ ਕੱਢ ਦਿਤਾ ਹੈ, ਜਿਸ ਕਰਕੇ ਉਨ੍ਹਾਂ ਦਾ ਸਥਾਨ ਸ਼ਲਾਘਾਜਨਕ ਹੈ ਅਤੇ ਉਨ੍ਹਾਂ ਦੀਆਂ ਦਾਤਾਂ ਸੱਚੀਆਂ ਤੇ ਸੁੱਚੀਆਂ ਹਨ। ਸੱਤਾ ਜੀ ਗੁਰੂ ਰਾਮਦਾਸ ਜੀ ਨੂੰ ਵੀ ਗੁਰੂ ਨਾਨਕ, ਗੁਰੂ ਅੰਗਦ, ਗੁਰੂ ਅਮਰਦਾਸ ਜੀ ਦਾ ਰੂਪ ਵੇਖਦੇ ਤੇ ਖਿਆਲ ਕਰਦੇ ਕਹਿੰਦੇ ਹਨ ਕਿ ਜਦ ਮੈਂ ਉਨ੍ਹਾਂ ਦੇ ਦਰਸ਼ਨ ਕੀਤੇ ਤਦ ਮੇਰੀ ਆਤਮਾ ਨੂੰ ਪੂਰਨ ਸਹਾਰਾ ਮਿਲ ਗਿਆ।

**ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ**
**ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ**
**ਗੁਰੁ ਡਿਠਾ ਤਾ ਮਨੁ ਸਾਧਾਰਿਆ** (ਪੰਨਾ 968)

ਇਸੇ ਤਰ੍ਹਾਂ ਪੰਚਮ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਬਾਰੇ ਵੀ ਲਿਖਦੇ ਹਨ ਕਿ ਚਾਰ ਗੁਰਾਂ ਨੇ ਚਾਰ ਸਮਿਆਂ ਨੂੰ ਪ੍ਰਕਾਸ਼ਮਾਨ ਕੀਤਾ, ਤੂੰ ਹੇ ਨਾਨਕ ਖੁਦ ਹੀ ਪੰਜਵਾਂ ਰੂਪ ਧਾਰਨ ਕਰ ਕੇ ਚੜ੍ਹਦੇ ਤੇ ਛਿਪਦੇ ਸਾਰੇ ਪਾਸਿਆਂ ਨੂੰ ਪਰਕਾਸ਼ ਨਾਲ ਭਰ ਦਿੱਤਾ ਹੈ। ਸ਼ਬਦ ਦੀਆਂ ਪੰਗਤੀਆਂ ਇਵੇਂ ਹਨ:-

**ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ** (ਚਮਕਦਾ) **ਚੰਦੋਆ**
**ਉਗਵਣਹੁ ਤੇ ਆਥਵਣਹੁ ਚਹੁ ਚਕੀ ਕੀਅਨੁ ਲੋਆ**
**ਜਿਨੀ ਗੁਰੂ ਨ ਸੇਵਿਓ ਮਨਮੁਖਾ ਪਇਆ ਮੋਆ**
... ... ... ...
**ਚਾਰੇ ਜਾਗੇ ਚਹੁ ਜੁਗੀ ਪੰਚਾਇਣੁ** (ਪੰਜਵਾਂ) **ਆਪੇ ਹੋਆ** (ਪੰਨਾ 968)

ਪੁਰਾਣੀ ਪੰਜਾਬੀ ਦੀ ਬਲਵਾਨ ਸ਼ਬਦਾਵਲੀ ਨਾਲ ਸ਼ਿੰਗਾਰੀ ਇਸ ਵਾਰ ਦੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਤ ਹੋ ਜਾਣ ਕਾਰਨ ਇਨ੍ਹਾਂ ਦੋਹਾਂ ਰਬਾਬੀ ਸਾਥੀਆਂ ਦੀ ਮਾਨਵਤਾ ਨਾਲ ਜੁੱਗਾਂ ਜੁਗੰਤਰਾਂ ਦੀ ਸਾਂਝ ਬਣ ਗਈ ਹੈ। ਕਿਸੇ ਪੁਰਾਤਨ ਬੀੜ ਵਿਚ ਸੱਤਾ ਬਲਵੰਡ ਵਾਰ ਵਿਚ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਬਾਰੇ ਵੀ ਸਿਫਤ ਸਲਾਹ ਦੇ ਸ਼ਬਦ ਮਿਲਦੇ ਹਨ ਪਰ ਉਹ ਕਿਉਂਕਿ ਕਰਤਾਰਪੁਰ ਵਾਲੀ ਪ੍ਰਥਮ ਪਰਮਾਣਕ ਬੀੜ ਨਾਲ ਮੇਲ ਨਹੀਂ ਖਾਂਦੇ, ਇਸ ਲਈ ਵਾਰ ਦੀ ਉਸ ਪਉੜੀ ਨੂੰ ਮਹੱਤਤਾ ਨਹੀਂ ਦਿੱਤੀ ਗਈ। ਹਾਂ ਇਤਨਾ ਜ਼ਰੂਰੀ ਹੈ ਕਿ ਸੱਤਾ ਜੀ ਗੁਰੂ ਹਰਿਗੋਬਿੰਦ

ਸਾਹਿਬ ਦੇ ਦਰਬਾਰ ਵਿਚ ਕੀਰਤਨ ਕਰਦੇ ਰਹੇ ਹਨ ਅਤੇ ਇਹ ਕਿਤਨੀ ਹੈਰਾਨਗੀ ਵਾਲੀ ਗੱਲ ਹੈ ਕਿ ਇਕ ਦਿਨ ਭਰੇ ਦੀਵਾਨ ਵਿਚ ਕੀਰਤਨ ਕਰਦੇ ਕਰਦੇ ਆਸਾ ਜੀ ਦੀ ਵਾਰ ਦਾ ਭੋਗ ਪਾਉਂਦੇ ਸਾਰ ਦੋਹਾਂ ਰਬਾਬੀਆਂ, ਸੱਤਾ ਤੇ ਬਲਵੰਡ ਜੀ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਨਮੁਖ ਸੰਗਤ ਦੀ ਹਾਜ਼ਰੀ ਵਿਚ ਇਕੱਠਿਆਂ ਹੀ ਆਪਣੇ ਪਰਾਣ ਤਿਆਗ ਕੇ ਸਦੀਵੀ ਰੁਖਸਤ ਲਈ ਅਤੇ ਗੁਰੂ ਹਰਿਗੋਬਿੰਦ ਸਾਹਿਬ ਨੇ ਇਨ੍ਹਾਂ ਦੀਆਂ ਆਖਰੀ ਰਸਮਾਂ ਖੁਦ ਅਦਾ ਕਰਵਾ ਕੇ ਇਨ੍ਹਾਂ ਨੂੰ ਵੱਡਾ ਮਾਣ ਹੀ ਨਹੀਂ ਬਖਸ਼ਿਆ, ਸਗੋਂ ਅਮਰ ਕਰ ਦਿੱਤਾ ਹੈ।

ਗੁਰਮੁਖਿ ਨਾਮੁ ਸਾਲਾਹਿ ਜਨਮੁ ਸਵਾਰਿਆ
ਆਪ ਹੋਆ ਸਦਾ ਮੁਕਤੁ
ਸਭੁ ਕੁਲੁ ਨਿਸਤਾਰਿਆ (ਪੰਨਾ–86)

"ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ"

# ਬਾਬਾ ਸੁੰਦਰ ਜੀ

(1560-1603 ਈ:)

ਬਾਬਾ ਸੁੰਦਰ ਜੀ ਤੀਜੇ ਸਤਿਗੁਰ ਅਮਰਦਾਸ ਜੀ ਦੇ ਪੜਪੋਤੇ, ਮੋਹਰੀ ਜੀ ਦੇ ਪੋਤਰੇ ਅਤੇ ਆਪਣੇ ਸਮੇਂ ਦੇ ਉਘੇ ਲਿਖਾਰੀ ਆਨੰਦ ਜੀ ਦੇ ਸੰਪੁੱਤਰ ਸਨ। ਸੁੰਦਰ ਜੀ ਦਾ ਜਨਮ ਸੰਨ 1560 ਈ: ਨੂੰ ਗੋਇੰਦਵਾਲ ਸਾਹਿਬ ਵਿਖੇ ਹੋਇਆ। ਸਮੇਂ ਦੇ ਲਿਹਾਜ਼ ਨਾਲ ਉਹ ਗੁਰੂ ਅਰਜਨ ਦੇਵ ਜੀ ਦੇ ਸਮਕਾਲੀ ਸਨ ਤੇ ਉਮਰ ਵਿਚ ਉਨ੍ਹਾਂ ਤੋਂ ਕੇਵਲ ਤਿੰਨ ਸਾਲ ਵੱਡੇ ਸਨ। ਬਾਬਾ ਸੁੰਦਰ ਜੀ ਨੇ, ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤ ਸਮਾਉਣ ਸਮੇਂ ਗੁਰੂ ਜੀ ਵਲੋਂ ਉਥੇ ਸਾਰੀ ਸੰਗਤ ਨੂੰ ਜੋ ਉਪਦੇਸ਼ ਦਿੱਤਾ ਗਿਆ, ਉਸ ਨੂੰ ਰਾਗ ਰਾਮਕਲੀ ਵਿਚ 'ਸੱਦ' ਦੇ ਰੂਪ ਵਿਚ ਕਲਮਬੰਦ ਕੀਤਾ ਹੈ ਜੋ ਗੁਰੂ ਗ੍ਰੰਥ ਸਾਹਿਬ ਦੇ ਪੰਨਾ 923-24 ਤੇ ਦਰਜ ਹੈ। 'ਸੱਦ' ਸ਼ਬਦ ਦੇ ਡਿਕਸ਼ਨਰੀ ਅਰਥ ਹਨ 'ਸੱਦਾ ਦੇਣਾ' ਅਤੇ 'ਮਰਨ ਦਾ ਬੁਲਾਵਾ।' ਇਹ ਸੱਦ ਹਰ ਸਿੱਖ ਘਰ ਵਿਚ ਕਿਸੇ ਪਰਾਣੀ ਦੇ ਚਲਾਣੇ ਦੇ ਭੋਗ ਦੀ ਰਸਮ ਸਮੇਂ ਪੜ੍ਹੀ ਜਾਂਦੀ ਹੈ। ਇਹ ਵੀ ਠੀਕ ਹੈ ਕਿ ਚਲਾਣੇ ਦੇ ਭੋਗ ਤੇ ਜਿਥੇ ਇਹ ਸੱਦ ਪੜ੍ਹੀ ਜਾਂਦੀ ਹੈ ਉਥੇ ਅਨੰਦ ਸਾਹਿਬ ਦਾ ਪਾਠ ਵੀ ਕੀਤਾ ਜਾਂਦਾ ਹੈ ਜਿਸ ਵਿਚ ਖੁਸ਼ੀਆਂ ਖੇੜਿਆਂ ਦਾ ਪ੍ਰਗਟਾਵਾ ਹੈ। ਇਨ੍ਹਾਂ ਦੋਹਾਂ ਬਾਣੀਆਂ ਦੇ ਇਕ ਸਾਥ ਪੜ੍ਹਨ ਤੋਂ ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਗੁਰੂ ਦਾ ਸਿੱਖ ਦੁਖਦਾਈ ਭਾਣੇ ਨੂੰ ਵੀ ਸਹਿਜ ਢੰਗ ਨਾਲ ਗ੍ਰਹਿਣ ਕਰਦਾ ਹੈ ਅਤੇ ਖੁਸ਼ੀ ਗ਼ਮੀ ਦੀਆਂ ਦੋਹਾਂ ਹਾਲਤਾਂ ਵਿਚ ਗੁਰਬਾਣੀ ਤੇ ਟੇਕ ਰੱਖਣ ਦਾ ਵੀ ਉਸ ਨੂੰ ਉਪਦੇਸ਼ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਇਹ ਸੱਦ, ਸੁੰਦਰ ਜੀ ਨੇ ਗੁਰੂ ਅਰਜਨ ਦੇਵ ਜੀ ਨੂੰ ਪਹਿਲੀ ਵਾਰੀ ਉਦੋਂ ਸੁਣਾਈ, ਜਦ ਉਹ ਗੋਇੰਦਵਾਲ ਸਾਹਿਬ ਵਿਖੇ ਬਾਬਾ ਮੋਹਣ ਜੀ ਪਾਸੋਂ ਗੁਰਬਾਣੀ ਦੀਆਂ ਪੋਥੀਆਂ ਲੈਣ ਲਈ ਉਥੇ ਪਧਾਰੇ ਸਨ। ਇਸ ਸੱਦ ਦੀ ਰਚਨਾ ਦੇ ਸਹੀ ਸਹੀ ਸਮੇਂ ਦਾ ਪਤਾ ਨਹੀਂ ਲੱਗ ਸਕਿਆ ਪਰ ਜਿਸ ਸਮੇਂ ਗੁਰੂ ਅਮਰਦਾਸ ਜੀ ਜੋਤੀ-ਜੋਤ ਸਮਾਏ ਸਨ ਉਸ ਸਮੇਂ ਬਾਬਾ ਸੁੰਦਰ ਜੀ ਦੀ ਆਯੂ ਕੇਵਲ 14 ਸਾਲ ਦੀ ਸੀ। ਇਸ ਲਈ ਹੋ ਸਕਦਾ ਹੈ ਕਿ 6 ਬੰਦਾਂ ਦੀ ਇਹ ਮਹੱਤਵਪੂਰਨ ਸੱਦ, ਸੁੰਦਰ ਜੀ ਨੇ ਗੁਰੂ ਸਾਹਿਬ ਦੇ ਅਕਾਲ ਚਲਾਣੇ ਤੋਂ ਕੁਝ ਦੇਰ ਬਾਅਦ ਹੀ ਲਿਖੀ ਹੋਵੇ ਜਾਂ ਵਡਿਆਂ ਵਡੇਰਿਆਂ ਤੋਂ ਗੁਰੂ ਸਾਹਿਬ ਦਾ ਅੰਤਿਮ ਉਪਦੇਸ਼ ਸੁਣ ਕੇ ਸੱਦ ਕਲਮਬੰਦ ਕੀਤੀ ਹੋਵੇ ਕਿਉਂਕਿ ਇਤਨੀ ਛੋਟੀ ਉਮਰ ਵਿਚ ਇਤਨੀ ਪਾਏਦਾਰ ਕਵਿਤਾ ਰਚਣਾ ਇਕ ਅਚੰਭੇ

ਵਾਲੀ ਗੱਲ ਸਮਝੀ ਜਾ ਸਕਦੀ ਹੈ। ਬਹਰਹਾਲ ਇਸ ਸੱਦ ਵਿਚ ਗੁਰੂ ਸਾਹਿਬ ਦਾ ਇਹ ਉਪਦੇਸ਼ ਪ੍ਰਗਟ ਕੀਤਾ ਗਿਆ ਹੈ ਕਿ ਪਰਾਣੀ ਦੇ ਚਲਾਣੇ ਤੋਂ ਮਗਰੋਂ ਰੋਣ ਪਿੱਟਣ ਦੀ ਲੋੜ ਨਹੀਂ ਸਗੋਂ ਉਸ ਦੇ ਆਤਮਿਕ ਕਲਿਆਣ ਲਈ ਨਿਰਬਾਣ ਕੀਰਤਨ ਤੇ ਪਾਠ ਪੂਜਾ ਕਰਨੀ ਜ਼ਰੂਰੀ ਹੈ। ਸਾਰਾ ਕੁਝ ਗੁਰੂ ਅਮਰਦਾਸ ਜੀ ਨੇ ਆਪਣੇ ਤੇ ਘਟਾਕੇ ਬਿਆਨਿਆ ਹੈ। ਲਿਖਤ ਦੇ ਇਸ ਪਰਸੰਗ ਤੋਂ ਮੌਤ ਦੀ ਅਟੱਲ ਸਚਾਈ ਨੂੰ ਧੀਰਜ ਨਾਲ ਪਰਵਾਨ ਕਰਨ ਤੇ ਸਬਰ ਸ਼ੁਕਰ ਨਾਲ ਭਾਣਾ ਮੰਨਣ ਦਾ ਸੰਤੋਖੀ ਉਪਦੇਸ਼ ਪ੍ਰਾਪਤ ਹੁੰਦਾ ਹੈ। ਉਂਜ ਗੁਰਬਾਣੀ ਅਨੁਸਾਰ **"ਆਵਤ ਹਰਖ ਨ ਜਾਵਤ ਦੂਖਾ ਨਹ ਬਿਆਪੈ ਮਨ ਰੋਗਨੀ"** ਜਾਂ **"ਜੋ ਆਇਆ ਸੋ ਚਲਸੀ ਅਮਰੁ ਸੁ ਗੁਰੁ ਕਰਤਾਰੁ"** ਦੀ ਭਾਵਨਾ ਵੀ ਸਾਨੂੰ ਸਭ ਹਾਲਤਾਂ ਵਿਚ ਸਹਿਜ ਅਵਸਥਾ ਗ੍ਰਹਿਣ ਕਰਨ ਵੱਲ ਪ੍ਰੇਰਦੀ ਹੈ। ਇਸ ਸੱਦ ਅਨੁਸਾਰ ਇਸ ਇਤਿਹਾਸਕ ਪਰਮਾਣ ਦਾ ਵੀ ਪਤਾ ਲਗਦਾ ਹੈ ਕਿ ਸਤਿਗੁਰ ਅਮਰਦਾਸ ਜੀ ਨੇ ਗੁਰਗੱਦੀ ਆਪਣੇ ਜਵਾਈ ਰਾਮਦਾਸ ਜੀ ਨੂੰ ਦਿਤੀ ਅਤੇ ਆਪਣੇ ਪੁੱਤਰਾਂ ਨੂੰ ਹੁਕਮ ਕੀਤਾ ਕਿ ਉਹ ਉਨ੍ਹਾਂ ਨੂੰ ਗੁਰੂ ਮੰਨਦੇ ਹੋਏ ਉਨ੍ਹਾਂ ਦੇ ਚਰਨਾਂ ਤੇ ਸੀਸ ਨਿਵਾਉਣ।

ਬਾਬਾ ਸੁੰਦਰ ਜੀ ਕੇਵਲ 43 ਸਾਲ ਦੀ ਆਯੂ ਭੋਗ ਕੇ 1603 ਈ: ਵਿਚ ਪਰਲੋਕ ਸਿਧਾਰ ਗਏ। ਉਨ੍ਹਾਂ ਵਲੋਂ ਰਚੀ ਗਈ ਸੱਦ ਇਨ੍ਹਾਂ ਪੰਗਤੀਆਂ ਨਾਲ ਪ੍ਰਾਰੰਭ ਹੁੰਦੀ ਹੈ:-

**"ਜਗਿ ਦਾਤਾ ਸੋਇ ਭਗਤਿ ਵਛਲੁ ਤਿਹੁ ਲੋਇ ਜੀਉ**
**ਗੁਰ ਸਬਦਿ ਸਮਾਵਏ ਅਵਰੁ ਨ ਜਾਣੈ ਕੋਇ ਜੀਉ"**

ਅਗੇ ਜਾ ਕੇ ਭਾਣੇ ਤੇ ਰਜ਼ਾ ਨੂੰ ਖੁਸ਼ੀ ਖੁਸ਼ੀ ਪ੍ਰਵਾਨ ਕਰਨ ਦਾ ਜ਼ਿਕਰ ਇਸ ਪ੍ਰਕਾਰ ਹੈ:-

**ਮੇਰੇ ਸਿਖ ਸੁਣਹੁ ਪੁਤ ਭਾਈਹੋ**
**ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ**
**ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਓ**
**ਭਗਤੁ ਸਤਿਗੁਰੁ ਪੁਰਖੁ ਸੋਈ ਜਿਸ ਹਰਿਪ੍ਰਭੁ ਭਾਣਾ ਭਾਵਏ**
**ਆਨੰਦ ਅਨਹਦ ਵਜਹਿ ਵਾਜੇ ਹਰਿ ਆਪ ਗਲਿ ਮੇਲਾਵਏ"**

... ... ... ...

ਅਤੇ ਅੰਤਮ ਪੰਗਤੀਆਂ ਇਵੇਂ ਹਨ:-

**"ਹਰਿ ਭਾਇਆ ਸਤਿਗੁਰ ਬੋਲਿਆ ਹਰਿ ਮਿਲਿਆ ਪੁਰਖੁ ਸੁਜਾਣੁ ਜੀਉ**
**ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ**
**ਹਰਿ ਗੁਰਹਿ ਭਾਣਾ ਦੀਈ ਵਡਿਆਈ**

ਧੁਰਿ ਲਿਖਿਆ ਲੇਖੁ ਰਜਾਇ ਜੀਉ
ਕਹੈ ਸੁੰਦਰੁ ਸੁਣਹੁ ਸੰਤਹੁ
ਸਭੁ ਜਗਤੁ ਪੈਰੀ ਪਾਇ ਜੀਉ

ਉਕਤ ਸੱਦ ਦੇ ਸ਼ਾਬਦਿਕ ਅਰਥ ਇਸ ਪ੍ਰਕਾਰ ਹਨ:- ਉਹ ਕੁਲ ਆਲਮ ਦਾ ਦਾਤਾਰ ਸੁਆਮੀ ਤਿੰਨਾਂ ਜਹਾਨਾਂ ਵਿਚ ਆਪਣੇ ਸ਼ਰਧਾਲੂਆਂ ਨੂੰ ਪਿਆਰ ਕਰਨ ਵਾਲਾ ਹੈ। ਜੋ ਗੁਰੂ ਦੀ ਬਾਣੀ ਵਿਚ ਵਲੀਨ ਹੈ ਉਹ ਅਕਾਲਪੁਰਖ ਤੋਂ ਸਿਵਾਏ ਹੋਰ ਕਿਸੇ ਨੂੰ ਕੁਝ ਨਹੀਂ ਸਮਝਦਾ ਤੇ ਨਾਮ ਦਾ ਹੀ ਜਾਪ ਕਰਦਾ ਹੈ। ਗੁਰੂ ਨਾਨਕ ਤੇ ਗੁਰੂ ਅੰਗਦ ਦੇਵ ਜੀ ਦੀ ਅਪਾਰ ਦ੍ਰਿਸ਼ਟੀ ਦੁਆਰਾ ਗੁਰੂ ਅਮਰਦਾਸ ਨੇ ਉੱਚਾ ਮੁਰਾਤਬਾ ਪਾਇਆ ਹੈ। ਜਦ ਉਨ੍ਹਾਂ ਨੂੰ ਅਕਾਲ ਚਲਾਣੇ ਦਾ ਸੱਦਾ ਆਇਆ ਉਸ ਸਮੇਂ ਤੱਕ ਉਨ੍ਹਾਂ ਨੇ ਸਿਮਰਨ ਸਦਕਾ, ਅਹਿੱਲ, ਅਬਿਨਾਸ਼ੀ ਤੇ ਅਡੋਲ ਵਾਹਿਗੁਰੂ ਨੂੰ ਪ੍ਰਾਪਤ ਕਰ ਲਿਆ ਸੀ। ਵਾਹਿਗੁਰੂ ਦੀ ਰਜ਼ਾ ਸਤਿਗੁਰਾਂ ਨੇ ਖੁਸ਼ੀ ਨਾਲ ਪਰਵਾਨ ਕੀਤੀ ਅਤੇ ਬੇਨਤੀ ਕੀਤੀ ਕਿ ਵਾਹਿਗੁਰੂ ਉਨ੍ਹਾਂ ਦੀ ਲਜਿਆ ਰਖੇ। ਇਹ ਬੇਨਤੀ ਸੁਆਮੀ ਨੇ ਪਰਵਾਨ ਕਰ ਲਈ ਤੇ ਵਾਹ ਵਾਹ ਦੀ ਧੁਨੀ ਨਾਲ ਸਤਿਗੁਰਾਂ ਦੀ ਜੋਤ ਨੂੰ ਆਪਣੇ ਵਿਚ ਅਭੇਦ ਕਰ ਲਿਆ। ਅਕਾਲ ਚਲਾਣੇ ਤੋਂ ਪਹਿਲਾਂ ਉਨ੍ਹਾਂ ਆਪਣੇ ਮਿਤਰਾਂ, ਬੰਦੂਆਂ ਨੂੰ ਸੰਬੋਧਨ ਕਰਕੇ ਕਿਹਾ ਕਿ ਪਿਆਰਿਓ ਵਾਹਿਗੁਰੂ ਦੀ ਰਜ਼ਾ ਹੈ ਕਿ ਮੈਂ ਉਨ੍ਹਾਂ ਪਾਸ ਜਾਵਾਂ। ਕੇਵਲ ਉਹੀ ਪੁਰਸ਼ ਸਰੇਸ਼ਟ ਹੈ ਜਿਸ ਨੂੰ ਵਾਹਿਗੁਰੂ ਦੀ ਰਜ਼ਾ ਚੰਗੀ ਲੱਗਦੀ ਹੈ। ਬਿਹਤਰੀਨ ਗੌਰਵ-ਮਈ ਧੁਨਾਂ ਦੀ ਝੁਣਕਾਰ ਵਿਚ ਵਾਹਿਗੁਰੂ ਨੇ ਗੁਰੂ ਅਮਰਦਾਸ ਜੀ ਨੂੰ ਆਪਣੀ ਛਾਤੀ ਨਾਲ ਲਾਇਆ ਹੈ। ਆਪਣੇ ਸਬੰਧੀਆਂ ਨੂੰ ਉਪਦੇਸ਼ ਦੇਂਦਿਆਂ ਗੁਰਦੇਵ ਕਹਿੰਦੇ ਹਨ ਕਿ ਸਾਹਿਬ ਦਾ ਹੁਕਮ ਅਮਲ ਕੀਤੇ ਬਿਨਾਂ ਨਹੀਂ ਮੋੜਿਆ ਜਾ ਸਕਦਾ ਇਸ ਲਈ ਉਨ੍ਹਾਂ ਆਪਣੇ ਪਰਵਾਰ ਨੂੰ ਸਮਝਾਇਆ ਕਿ ਉਨ੍ਹਾਂ ਦੇ ਟੁਰ ਜਾਣ ਮਗਰੋਂ ਕੋਈ ਵਰਲਾਪ ਜਾਂ ਰੁਦਨ ਨਾ ਕਰੇ ਕਿਉਂਕਿ ਇਹ ਗੱਲ ਉਨ੍ਹਾਂ ਨੂੰ ਨਹੀਂ ਭਾਂਵਦੀ।

ਉਨ੍ਹਾਂ ਅੱਗੇ ਫਰਮਾਇਆ ਕਿ ਜਦ ਕਿਸੇ ਮਿਤਰ ਨੂੰ ਮਾਣ ਸਤਿਕਾਰ ਜਾਂ ਸਿਰੋਪਾ ਮਿਲਦਾ ਹੈ ਤਾਂ ਉਸ ਦੇ ਦੂਜੇ ਮਿਤਰ ਖੁਸ਼ ਹੁੰਦੇ ਹਨ। ਅਕਾਲਪੁਰਖ ਨੇ ਸਤਿਗੁਰਾਂ ਨੂੰ ਸਤਿਕਾਰ ਤੇ ਪ੍ਰਤਿਸ਼ਟਾ ਦੀ ਪੋਸ਼ਾਕ ਪਵਾਈ ਹੈ ਇਸ ਲਈ ਇਸ ਅਵਸਰ ਤੇ ਰੋਣਾ ਪਿਟਣਾ ਨਹੀਂ ਸੋਭਦਾ। ਜਾਣ ਤੋਂ ਪਹਿਲਾਂ ਗੁਰੂ ਅਮਰਦਾਸ ਜੀ ਨੇ ਖੁਦ ਗਦੀ-ਨਸ਼ੀਨੀ ਲਈ ਰਾਮਦਾਸ ਜੀ ਨੂੰ ਚੌਥਾ ਗੁਰੂ ਥਾਪਿਆ ਤੇ ਸਭ ਨੂੰ ਉਨ੍ਹਾਂ ਦੇ ਚਰਨਾਂ ਤੇ ਨਿਵਣ ਦਾ ਹੁਕਮ ਕੀਤਾ। ਅੰਤ ਵਿਚ ਇਹ ਵੀ ਹਦਾਇਤ ਕੀਤੀ ਕਿ ਉਨ੍ਹਾਂ ਦੇ ਜਾਣ ਮਗਰੋਂ ਕੇਵਲ ਪਵਿੱਤਰ ਪ੍ਰਭੂ ਦਾ ਹੀ ਜਸ ਗਾਇਨ ਕਰਨਾ। ਪੰਡਿਤਾਂ ਦੀ ਥਾਂ ਸੁੰਦਰ ਕੇਸਾਂ ਦੇ ਸੁਆਮੀ ਵਾਹਿਗੁਰੂ ਦੇ ਪੰਡਿਤਾਂ (ਗਿਆਨੀਆਂ) ਨੂੰ ਬੁਲਾਣਾ ਜਿਹੜੇ ਪੁਰਾਣ ਦੀ ਥਾਂ ਸੁਆਮੀ ਪ੍ਰਭੂ ਦੀ ਕਥਾ ਵਾਰਤਾ ਵਾਚਣ ਤੇ ਰਸਮੀ ਉਪਚਾਰਕਤਾਵਾਂ ਨੂੰ ਤਜ ਕੇ ਪ੍ਰਭੂ

ਪ੍ਰੇਮ ਦੇ ਗੁਣ ਗਾਉਣ। ਭਾਵ ਇਹ ਕਿ ਮੇਰੇ ਚਲੇ ਜਾਣ ਮਗਰੋਂ ਕੀਰਤਨ ਕਰਨਾ ਅਤੇ ਵਾਹਿਗੁਰੂ ਹਰੀ ਦੀ ਕਥਾ ਦਾ ਪੁਰਾਣ ਪੜ੍ਹਨਾ। ਇਹੀ ਕਥਾ ਵਾਰਤਾ ਤੇ ਸ਼ਬਦ ਕੀਰਤਨ ਪਿੰਡ ਪੱਤਲ ਤੇ ਅੰਤਮ ਸੰਸਕਾਰ ਦਾ ਕਿਰਿਆ ਕਰਮ ਹੈ।

ਇਹ ਹੁਕਮ ਤੇ ਤਾਕੀਦ ਸੁਣ ਕੇ ਗੁਰੂ ਦੇ ਸਿੱਖਾਂ ਨੇ ਆਗਿਆ ਦਾ ਪਾਲਨ ਕਰਨ ਦਾ ਵਚਨ ਕੀਤਾ ਤੇ ਗੁਰੂ ਸਾਹਿਬ ਨੇ ਆਪਣੇ ਪੁੱਤਰ ਮੋਹਰੀ ਜੀ ਨੂੰ ਗੁਰੂ ਰਾਮਦਾਸ ਜੀ ਦੇ ਚਰਨਾਂ ਤੇ ਨਿਵਣ ਨੂੰ ਕਿਹਾ। ਜਿਹੜੇ ਲੋਕ ਕਿਸੇ ਈਰਖਾ ਜਾਂ ਬਖੀਲ਼ੀ ਕਾਰਨ ਨਹੀਂ ਨਿਵੇ ਸਨ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਵੀ ਅਜਿਹਾ ਕਰਨ ਦੀ ਹਦਾਇਤ ਕੀਤੀ ਕਿਉਂਕਿ ਗੁਰੂ ਰਾਮਦਾਸ ਜੀ ਨੂੰ ਬਜ਼ੁਰਗੀ ਬਖਸ਼ਣੀ ਗੁਰੂ ਅਮਰਦਾਸ ਜੀ ਨੂੰ ਬਹੁਤ ਭਾਈ ਹੈ। ਇਸਦਾ ਕਾਰਨ ਇਹ ਹੀ ਹੈ ਕਿ ਇਸ ਤਰ੍ਹਾਂ ਕਰਨਾ ਧੁਰ ਤੋਂ ਲਿਖਿਆ ਹੋਇਆ ਹੈ। ਅੰਤ ਵਿਚ ਸੁੰਦਰ ਜੀ ਕਹਿੰਦੇ ਹਨ ਕਿ ਫਿਰ ਸਾਰਾ ਹੀ ਸੰਸਾਰ ਗੁਰੂ ਰਾਮਦਾਸ ਜੀ ਦੇ ਚਰਨਾਂ ਤੇ ਢਹਿ ਪਿਆ ਤੇ ਗੁਰੂ ਅਮਰਦਾਸ ਜੀ ਵਾਹਿਗੁਰੂ ਦੀ ਜੋਤਿ ਵਿਚ ਵਲੀਨ ਹੋ ਗਏ।

ਸਿੱਖ ਚਜ-ਅਚਾਰ ਵਿਚ ਇਸ ਸੱਦ ਦੀ ਬਹੁਤ ਮਹੱਤਤਾ ਹੈ ਕਿਉਂਕਿ ਇਸ ਵਿਚ ਸਿਖ ਰਹੁ-ਰੀਤੀ ਨਾਲ ਜੀਵਨ ਬਤੀਤ ਕਰਨ ਲਈ ਬੜੀਆਂ ਵਧੀਆ ਹਦਾਇਤਾਂ, ਤਾਕੀਦਾਂ ਤੇ ਉਪਦੇਸ਼ ਹਨ ਅਤੇ ਇਸ ਵਿਚ ਸਿੱਖ ਲਈ ਵਿਸ਼ੇਸ਼ ਤਾਕੀਦ ਇਹ ਹੈ ਕਿ ਉਸ ਨੇ ਦੁੱਖ ਦੀ ਘੜੀ ਸਮੇਂ ਭਾਣੇ ਵਿਚ ਕਿਵੇਂ ਰਹਿਣਾ ਹੈ ਤੇ ਹਰ ਹਾਲਤ ਵਿਚ **"ਤੇਰਾ ਕੀਆ ਮੀਠਾ ਲਾਗੈ"** ਦੀ ਭਾਵਨਾ ਦੇ ਤਾਬੇ ਵਿਚਰਦਿਆਂ ਹੋਇਆਂ ਸਬਰ ਸ਼ੁਕਰ ਦਾ ਦਾਮਨ ਨਹੀਂ ਛਡਣਾ।

**"ਜੋਤੀ ਜੋਤ ਰਲੀ**
**ਸੰਪੂਰਨੁ ਥੀਆ ਰਾਮ"** ਮ-5 (ਪੰਨਾ-846)

"ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ
ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ"

# ਭੱਟ ਸਾਹਿਬਾਨ ਬਾਰੇ

ਭਾਈ ਸੰਤੋਖ ਸਿੰਘ ਦੁਆਰਾ ਰਚੇ ਗੁਰ ਪ੍ਰਤਾਪ ਸੂਰਜ ਪ੍ਰਕਾਸ਼ ਗ੍ਰੰਥ ਦੇ ਪੰਨਾ-2121 ਤੇ ਭੱਟਾਂ ਬਾਰੇ ਅੰਕਤ ਹੈ ਕਿ ਇਹ ਵੇਦਾਂ ਦੇ ਅਵਤਾਰ ਹਨ ਅਤੇ ਉਨ੍ਹਾਂ ਦੇ ਰਚਣਹਾਰੇ ਹਨ। ਭੱਟ ਆਮ ਕਰਕੇ ਗੁਣਵਾਨ ਜਾਤੀ ਦੇ ਮਨੁੱਖ ਹੁੰਦੇ ਹਨ ਜਿਨ੍ਹਾਂ ਦਾ ਮੁੱਖ ਕਿੱਤਾ ਸੂਰਮਿਆਂ ਦੀਆਂ ਬੀਰ ਗਾਥਾਵਾਂ ਲਿਖਣਾ ਤੇ ਰਾਜਿਆਂ ਤੇ ਮਹਾਰਾਜਿਆਂ ਦੇ ਦਰਬਾਰਾਂ ਵਿਚ ਇਨ੍ਹਾਂ ਨੂੰ ਗਾਉਣਾ ਅਤੇ ਉਨ੍ਹਾਂ ਦੀ ਜਾਇਜ਼ ਨਜਾਇਜ਼ ਉਸਤਤੀ ਕਰਕੇ ਉਨ੍ਹਾਂ ਨੂੰ ਆਪਣੇ ਪ੍ਰਭਾਵ ਵਿਚ ਕਰੀ ਰੱਖਣਾ ਰਿਹਾ ਹੈ। ਕਈ ਬਹੁਤ ਹੀ ਵਿਦਵਾਨ ਭੱਟ ਆਪਣੀਆਂ ਲਿਖਤਾਂ ਨੂੰ ਆਪਣੇ ਨਾਲ ਲੈ ਜਾ ਕੇ ਦੂਜੇ ਵਿਦਵਾਨਾਂ ਨਾਲ ਸਾਹਿਤਕ ਭੇੜ ਕਰਦੇ ਅਤੇ ਜਿਹੜਾ ਇਕ ਦੂਜੇ ਤੇ ਹਾਵੀ ਹੋ ਜਾਂਦਾ, ਉਹ ਉਸ ਦੀ ਰਚਨਾ ਨੂੰ ਵੀ ਜਿਤ ਕੇ ਆਪਣੇ ਪਾਸ ਰੱਖ ਲੈਂਦਾ। ਇਸੇ ਤਰ੍ਹਾਂ ਦੀ ਗੱਲ ਉਨ੍ਹਾਂ ਗਿਆਰਾਂ ਭੱਟਾਂ ਨਾਲ ਵੀ ਜੁੜੀ ਹੋਈ ਦੱਸੀ ਜਾਂਦੀ ਹੈ ਜਿਨ੍ਹਾਂ ਦੇ 121 ਸੱਵਈਏ ਗੁਰੂ ਗ੍ਰੰਥ ਸਾਹਿਬ ਦੇ ਪੰਨਾ 1389 ਤੋਂ 1409 ਵਿਚ ਅੰਕਤ ਹਨ। ਆਮ ਕਥਨ ਅਨੁਸਾਰ ਜਦ ਇਨ੍ਹਾਂ ਭੱਟਾਂ ਨੂੰ ਇਹ ਪਤਾ ਲੱਗਾ ਕਿ ਗੁਰੂ ਅਰਜਨ ਦੇਵ ਜੀ ਇਕ ਐਸਾ ਧਰਮ ਗ੍ਰੰਥ ਤਿਆਰ ਕਰ ਰਹੇ ਹਨ ਜਿਸ ਵਿੱਚ ਸਿੱਖ ਗੁਰੂ ਸਾਹਿਬਾਨ ਤੋਂ ਇਲਾਵਾ ਹੋਰ ਧਰਮਾਂ, ਜਾਤਾਂ, ਇਲਾਕਿਆਂ ਦੇ ਉਚੇ ਸੁਚੇ ਜੀਵਨ ਵਾਲੇ ਮਹਾਂ-ਪੁਰਸ਼ਾਂ ਦੀਆਂ ਲਿਖਤਾਂ ਵੀ ਸ਼ਾਮਲ ਕੀਤੀਆਂ ਜਾ ਰਹੀਆਂ ਹਨ ਤਦ ਇਹ ਭੱਟ ਆਪਣੇ ਸਾਰੇ ਗ੍ਰੰਥਾਂ ਸਮੇਤ ਗੁਰੂ ਅਰਜਨ ਦੇਵ ਜੀ ਪਾਸ ਰਾਮਸਰ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਪਹੁੰਚੇ ਅਤੇ ਉਨ੍ਹਾਂ ਨੂੰ ਕਿਹਾ ਕਿ ਉਹ ਆਪਣੇ ਗ੍ਰੰਥ ਦਾ ਮੁਕਾਬਲਾ ਉਨ੍ਹਾਂ ਦੇ ਗ੍ਰੰਥਾਂ ਨਾਲ ਕਰਵਾਉਣ ਤਾਂ ਜੋ ਨਿਰਣਾ ਹੋ ਸਕੇ ਕਿ ਕਿਹੜੀ ਲਿਖਤ ਜ਼ਿਆਦਾ ਆਲਮੀ ਹੈ। ਗੁਰੂ ਜੀ ਨੇ ਅਜਿਹਾ ਕਰਨ ਤੋਂ ਇਹ ਕਹਿ ਕੇ ਨਾ ਕਰ ਦਿੱਤੀ ਕਿ ਉਨ੍ਹਾਂ ਵਲੋਂ ਰਚਿਆ ਜਾ ਰਿਹਾ ਗ੍ਰੰਥ ਮਨਾਂ ਦੀ ਮੈਲ ਉਤਾਰੇਗਾ, ਹਲੀਮੀ ਸਿਖਾਏਗਾ ਇਸ ਲਈ ਉਸ ਗ੍ਰੰਥ ਨਾਲ ਕਿਸੇ ਲਿਖਤ ਦਾ ਮੁਕਾਬਲਾ ਕਰਨਾ ਬੇਲੋੜਾ ਹੈ। ਇਹ ਉੱਤਰ ਸੁਣਕੇ ਭੱਟ ਇਸ ਗੱਲ ਤੇ ਆ ਗਏ ਕਿ ਜੇਕਰ ਗੁਰੂ ਸਾਹਿਬ ਨੇ ਗ੍ਰੰਥਾਂ ਦਾ ਆਪਸ ਵਿਚ ਟਾਕਰਾ ਨਹੀਂ ਕਰਨਾ ਤਦ ਤਿਆਰ ਕੀਤੇ ਜਾ ਰਹੇ ਆਪਣੇ ਗ੍ਰੰਥ ਸਾਹਿਬ ਵਿਚ ਉਨ੍ਹਾਂ ਦੀ ਬਾਣੀ ਵੀ ਸ਼ਾਮਲ ਕੀਤੀ ਜਾਵੇ। ਗੁਰੂ ਜੀ ਨੇ ਇਵੇਂ ਕਰਨ ਵਿੱਚ ਆਪਣੀ ਰਜ਼ਾਮੰਦੀ ਪ੍ਰਗਟ ਕਰਦਿਆਂ ਹੋਇਆਂ ਉਨ੍ਹਾਂ

ਨੂੰ ਆਪਣੀਆਂ ਲਿਖਤਾਂ ਵਿਚੋਂ ਕੁਝ ਚੀਦਾ ਚੀਦਾ ਰਚਨਾਵਾਂ ਸੁਣਾਨ ਲਈ ਕਿਹਾ ਪਰ ਆਖੀਰ ਇਹ ਕਹਿ ਕੇ ਉਨ੍ਹਾਂ ਦੀਆਂ ਰਚਨਾਵਾਂ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਰਨ ਤੋਂ ਇਨਕਾਰ ਕਰ ਦਿੱਤਾ ਕਿ ਉਹ ਉਸ ਆਸ਼ੇ ਨਾਲ ਮੇਲ ਨਹੀਂ ਖਾਂਦੀਆਂ ਜਿਸ ਨੂੰ ਮੁਖ ਰੱਖ ਕੇ ਇਹ ਇਲਾਹੀ ਗ੍ਰੰਥ ਤਿਆਰ ਕੀਤਾ ਜਾ ਰਿਹਾ ਹੈ। ਕਾਰਨ ਇਹ ਦੱਸਿਆ ਗਿਆ ਕਿ ਭੱਟਾਂ ਦੀਆਂ ਲਿਖਤਾਂ ਵਿਚ ਥਾਂ ਥਾਂ ਤੇ ਹਉਮੈ ਦਾ ਪ੍ਰਗਟਾਵਾ ਹੈ, ਹੰਕਾਰ ਦੀ ਬੂ ਹੈ ਜਦ ਕਿ ਆਦਿ ਗ੍ਰੰਥ ਦੁਆਰਾ ਮਾਨਵਤਾ ਵਿਚ ਨਿਮਰਤਾ, ਹਲੀਮੀ ਤੇ ਭਰਾਤਰੀ ਭਾਵ ਦੀ ਭਾਵਨਾ ਸਿੰਚਤ ਕਰਨ ਤੇ ਜ਼ੋਰ ਦਿੱਤਾ ਜਾ ਰਿਹਾ ਹੈ ਤਾਂ ਜੋ ਮਨੁੱਖ ਦੀ ਆਤਮਾ ਦਾ ਸ਼ੀਸ਼ਾ ਹਉਮੈ ਤੇ ਤਕੱਬਰ ਦੇ ਧੁਆਂਖ ਤੋਂ ਮੁਕਤ ਹੋ ਕੇ ਅਕਾਲਪੁਰਖ ਦੇ ਦਰਬਾਰ ਦੀ ਰੋਸ਼ਨੀ ਨਾਲ ਜਗਮਗਾ ਸਕੇ। ਇਸੇ ਕਾਰਨ ਨੂੰ ਮੁਖ ਰਖ ਕੇ ਹੀ ਪੀਲੂ, ਸ਼ਾਹ ਹੁਸੈਨ, ਕਾਹਨਾ ਤੇ ਛਜੂ ਵਰਗੇ ਕਵੀ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਨਹੀਂ ਪਾ ਸਕੇ ਭਾਵੇਂ ਕਿ ਉਨ੍ਹਾਂ ਨੇ ਗੁਰੂ ਅਰਜਨ ਸਾਹਿਬ ਨੂੰ ਇਸ ਬਾਰੇ ਬੇਨਤੀ ਵੀ ਕੀਤੀ ਸੀ। ਆਖ਼ਿਰ ਕਾਫ਼ੀ ਬਹਿਸ ਤੇ ਵਿਚਾਰ ਵਟਾਂਦਰੇ ਮਗਰੋਂ ਭੱਟਾਂ ਨੂੰ ਪੂਰਨ ਅਹਿਸਾਸ ਹੋ ਗਿਆ ਕਿ ਉਹ ਸਾਰੀ ਉਮਰ ਆਪਣੇ ਚੁੰਜ ਗਿਆਨ ਦੇ ਬਲਬੋਤੇ ਤੇ ਹਉਮੈ ਦੀ ਦੁਨੀਆ ਵਿਚ ਹੀ ਭਟਕ ਭਟਕ ਕੇ ਮੂਲ ਸਰੋਤ ਤੋਂ ਲਾਂਭੇ ਹੁੰਦੇ ਗਏ ਹਨ। ਉਨ੍ਹਾਂ ਨੂੰ ਜਦ ਗੁਰੂ ਅਰਜਨ ਦੇਵ ਜੀ ਨੇ ਆਪਣੀ ਅਤੇ ਬਾਕੀ ਸਿੱਖ ਗੁਰੂ ਸਾਹਿਬਾਨ ਤੇ ਕੁਝ ਭਗਤਾਂ ਆਦਿ ਦੀ ਬਾਣੀ ਦੇ ਕੁਝ ਅੰਸ਼ ਪੜ੍ਹਾਏ ਤਾਂ ਉਹ ਗੁਰੂ ਜੀ ਦੇ ਚਰਨਾਂ ਤੇ ਡਿਗ ਪਏ। ਜਿਉਂ ਜਿਉਂ ਗੁਰੂ ਸਾਹਿਬ ਤੇ ਸੰਗਤ ਦੀ ਸੰਗਤ ਦਾ ਉਨ੍ਹਾਂ ਨੇ ਰਸ ਮਾਣਿਆ, ਤਿਉਂ ਤਿਉਂ ਉਨ੍ਹਾਂ ਦੇ ਹਿਰਦੇ ਸ਼ੁਧ ਹੋਣ ਲਗ ਪਏ ਅਤੇ ਪ੍ਰਭੂ ਪ੍ਰਾਪਤੀ ਦਾ ਗਾਡੀ ਰਾਹ ਗੁਰੂ ਅਰਜਨ ਦੇਵ ਜੀ ਤੋਂ ਪ੍ਰਾਪਤ ਕਰਨ ਉਪਰੰਤ ਉਨ੍ਹਾਂ ਨੇ ਆਪਣੀਆਂ ਕਲਮਾਂ ਦੁਆਰਾ ਅਕਾਲਪੁਰਖ ਦੀ ਉਸਤਤ ਕੀਤੀ ਤੇ ਨਾਲ ਹੀ ਗੁਰੂ ਅਰਜਨ ਦੇਵ ਜੀ ਅਤੇ ਪਹਿਲੇ ਚਾਰ ਸਿੱਖ ਗੁਰੂ ਸਾਹਿਬਾਨ ਦੀ ਅਜ਼ਮਤ ਵਿਚ ਸੱਵਈਏ ਲਿਖੇ ਜਿਹੜੇ ਗੁਰੂ ਗ੍ਰੰਥ ਸਾਹਿਬ ਵਿੱਚ ਮੌਜੂਦ ਹਨ। ਭੱਟਾਂ ਨੇ ਬਿਹਤਰੀਨ ਉਦਾਹਰਨਾਂ, ਮਿਸਾਲਾਂ, ਉਪਮਾਵਾਂ ਦੇ ਕੇ ਸਿੱਖ ਗੁਰੂ ਸਾਹਿਬਾਨ ਦੀ ਅਧਿਆਤਮਿਕ ਉੱਚਤਤਾ ਦਾ ਵਰਨਣ ਕੀਤਾ।

ਉਪਰੋਕਤ ਦੰਤ ਕਥਾ ਭਾਵੇਂ ਕਾਫ਼ੀ ਪ੍ਰਚਲਤ ਹੈ ਪਰ ਇਹ ਇਤਿਹਾਸਕ ਤੱਥਾਂ ਨਾਲ ਬਿਲਕੁਲ ਮੇਲ ਨਹੀਂ ਖਾਂਦੀ, ਇਸ ਲਈ ਇਸ ਨੂੰ ਇੰਨ ਬਿੰਨ ਸਵੀਕਾਰ ਨਹੀਂ ਕੀਤਾ ਜਾ ਸਕਦਾ। ਭੱਟਾਂ ਦੇ ਸਵਈਆਂ ਦੇ ਅਧਿਐਨ ਤੋਂ ਇਹ ਗੱਲ ਬਿਲਕੁਲ ਸਪੱਸ਼ਟ ਹੋ ਜਾਂਦੀ ਹੈ ਕਿ ਇਹ ਗਿਆਰਾਂ ਭੱਟ ਗੁਰੂ ਅਰਜਨ ਦੇਵ ਜੀ ਨੂੰ ਉਸ ਸਮੇਂ ਬਿਆਸ ਨਦੀ ਦੇ ਕਿਨਾਰੇ ਵਸੇ ਸ਼ਹਿਰ ਗੋਇੰਦਵਾਲ ਸਾਹਿਬ ਵਿਖੇ ਮਿਲੇ ਜਦ ਉਹ ਨਵੇਂ ਨਵੇਂ ਹੀ ਗੁਰਗੱਦੀ ਤੇ ਬਿਰਾਜਮਾਨ ਹੋਏ ਸਨ ਅਤੇ ਗੁਰੂ ਰਾਮਦਾਸ ਜੀ ਨੂੰ ਜੋਤੀ-ਜੋਤ ਸਮਾਇਆਂ ਬਹੁਤ ਥੋੜ੍ਹਾ ਸਮਾਂ ਹੀ ਹੋਇਆ ਸੀ। ਇਸ ਹਿਸਾਬ ਨਾਲ ਭੱਟਾਂ ਦੀ ਗੁਰੂ

ਅਰਜਨ ਦੇਵ ਜੀ ਨਾਲ ਭੇਂਟ 1581 ਈ: ਦੇ ਲਾਗੇ ਚਾਗੇ ਹੋਈ ਹੋਣੀ ਹੈ ਜਦ ਕਿ ਗੁਰੂ ਗ੍ਰੰਥ ਸਾਹਿਬ ਦੀ ਸਿਰਜਣਾ ਦਾ ਸਮਾਂ 1601-1604 ਈ: ਹੈ।

ਇਹ ਗਿਆਰਾਂ ਭਟ ਸਾਬਕਾ ਪੰਜਾਬ ਅਤੇ ਅੱਜ ਕਲ੍ਹ ਦੇ ਹਰਿਆਣਾ ਪ੍ਰਾਂਤ ਦੇ ਜੀਂਦ ਜ਼ਿਲ੍ਹੇ ਦੇ ਵਸਨੀਕ ਦਸੇ ਜਾਂਦੇ ਹਨ। ਕੁਝ ਖੋਜੀ ਇਨ੍ਹਾਂ ਨੂੰ ਸੁਲਤਾਨਪੁਰ ਲੋਧੀ ਜ਼ਿਲ੍ਹਾ ਕਪੂਰਥਲਾ ਦੇ ਵਾਸੀ ਦਸਦੇ ਹਨ। ਹੋ ਸਕਦਾ ਹੈ ਕਿ ਇਹ ਜੀਂਦ ਦੇ ਇਲਾਕੇ ਤੋਂ ਹੀ ਇਧਰ ਆਏ ਹੋਣ। ਜ਼ਾਤ ਦੇ ਇਹ ਸਾਰਸੁਤ ਬਰਾਹਮਣ, ਜਿਨ੍ਹਾਂ ਦਾ ਮੂਲ ਸਰੋਤ ਕੌਸ਼ਿਕ ਰਿਸ਼ੀ ਨਾਲ ਜੁੜਦਾ ਹੈ, ਸਾਰੇ ਆਪਸ ਵਿਚ ਨਜ਼ਦੀਕੀ ਰਿਸ਼ਤੇਦਾਰ ਸਨ। ਇਹ ਭੱਟ ਸਰਸਵਤੀ ਨਦੀ, ਜੋ ਪਹਿਲੇ ਪਹੋਏ (ਜ਼ਿਲ੍ਹਾ ਕਰਨਾਲ) ਦੇ ਕੋਲੋਂ ਵਗਦੀ ਸੀ, ਦੇ ਕੰਢਿਆਂ ਤੇ ਵਸੇ ਵੀ ਦਸੇ ਜਾਂਦੇ ਹਨ। ਜਿਹੜੇ ਭੱਟ ਨਦੀ ਦੇ ਉਰਲੇ ਪਾਸੇ ਰਹਿੰਦੇ ਸਨ ਉਹ ਸਾਰਸੁਤ ਭਟ ਤੇ ਜਿਹੜੇ ਪਰਲੇ ਪਾਸੇ ਵਸਦੇ ਸਨ ਉਹ ਗੌੜ ਭੱਟ ਅਖਵਾਉਂਦੇ ਸਨ। ਕਿਉਂਕਿ ਸਰਸਵਤੀ ਨੂੰ ਗਿਆਨ ਦੀ ਦੇਵੀ ਵੀ ਕਿਹਾ ਜਾਂਦਾ ਹੈ ਇਸ ਕਾਰਨ ਇਹ ਭੱਟ ਸਰਸਵੱਤ ਅਖਵਾਉਣਾ ਬਹੁਤ ਪਸੰਦ ਕਰਦੇ ਸਨ।

ਇਨ੍ਹਾਂ ਗਿਆਰਾਂ ਭੱਟਾਂ ਵਿਚੋਂ ਭਿੱਖਾ ਜੀ ਉਮਰ ਤੇ ਰਿਸ਼ਤੇਦਾਰੀ ਦੋਹਾਂ ਵਿਚ ਵਡੇਰੇ ਸਨ। ਗੁਰਪ੍ਰਤਾਪ ਸੂਰਜ ਗ੍ਰੰਥ ਅਨੁਸਾਰ ਭਿੱਖਾ ਜੀ ਤੇ ਉਨ੍ਹਾਂ ਦੇ ਭਾਈ ਟੋਡਾ ਜੀ ਗੁਰੂ ਅਮਰਦਾਸ ਜੀ ਦੇ ਵੇਲੇ ਸਿੱਖ ਸਜੇ ਸਨ। ਗਿਆਰਾਂ ਭੱਟਾਂ ਵਿਚੋਂ ਭਿਖਾ ਜੀ ਤੋਂ ਇਲਾਵਾ ਉਨ੍ਹਾਂ ਦੇ ਤਿੰਨ ਸਪੁੱਤਰ ਕੀਰਤ ਜੀ, ਮਥੁਰਾ ਜੀ ਤੇ ਜਾਲਪ ਜੀ (ਜਿਨ੍ਹਾਂ ਨੂੰ ਜਲ੍ਹ ਵੀ ਕਿਹਾ ਜਾਂਦਾ ਹੈ) ਸਨ। ਇਸੇ ਤਰ੍ਹਾਂ ਸਲ੍ਹ ਜੀ ਤੇ ਭਲ੍ਹ ਜੀ ਭਿੱਖਾ ਜੀ ਦੇ ਛੋਟੇ ਭਰਾ ਸੇਖੋ ਦੇ ਸਪੁੱਤਰ ਸਨ। ਕਲਸਹਾਰ ਜੀ, ਜਿਨ੍ਹਾਂ ਨੂੰ ਟਲ ਤੇ ਕਲ੍ਹ ਵੀ ਕਿਹਾ ਜਾਂਦਾ ਹੈ ਅਤੇ ਗਯੰਦ ਜੀ, ਭਿੱਖਾ ਜੀ ਦੇ ਇਕ ਹੋਰ ਛੋਟੇ ਭਰਾ ਚੋਖਾ ਜੀ ਦੇ ਨਾਮਵਾਰ ਸਪੁੱਤਰ ਸਨ। ਬਲ੍ਹ ਜੀ, ਭਿੱਖਾ ਜੀ ਦੇ 6 ਭਰਾਵਾਂ ਵਿਚੋਂ ਇਕ ਭਰਾ ਤੋਖਾ ਜੀ ਦੇ ਅਤੇ ਹਰਿਬੰਸ ਜ਼ੀ ਗੋਪਾ ਜੀ ਦੇ ਸਪੁੱਤਰ ਹੋਣ ਕਾਰਨ ਭਿੱਖਾ ਜੀ ਦੇ ਸਕੇ ਭਤੀਜੇ ਸਨ। ਕੇਵਲ ਨਲ੍ਹ ਜੀ, ਜਿਨ੍ਹਾਂ ਨੇ ਗੁਰੂ ਰਾਮਦਾਸ ਜੀ ਮਹਾਰਾਜ ਦੀ ਉਸਤਤ ਵਿਚ ਸਭ ਤੋਂ ਵੱਧ 16 ਸੱਵਈਏ ਲਿਖੇ ਹਨ ਅਤੇ ਜਿਨ੍ਹਾਂ ਦੇ ਸੱਵਈਏ ਸਭ ਤੋ ਵੱਧ ਲੋਕ ਪ੍ਰੀਯ ਹੋਏ ਹਨ, ਬਾਰੇ ਇਹ ਪਤਾ ਨਹੀਂ ਲੱਗ ਸਕਿਆ ਕਿ ਉਨ੍ਹਾਂ ਦੀ ਬਾਕੀ ਅਰਸ਼ੀ ਭੱਟਾਂ ਨਾਲ ਕੀ ਰਿਸ਼ਤੇਦਾਰੀ ਹੈ। ਸੰਭਾਵਨਾ ਇਹੀ ਹੈ ਕਿ ਉਹ ਵੀ ਬਾਕੀ ਭੱਟਾਂ ਵਾਂਗ ਭਿਖਾ ਜੀ ਦੇ ਭਤੀਜੇ ਹੀ ਹੋਣਗੇ। ਪ੍ਰੋ. ਸਾਹਿਬ ਸਿੰਘ, ਪ੍ਰੋ. ਤੇਜਾ ਸਿੰਘ, ਪ੍ਰੋ. ਮਨਮੋਹਨ ਸਹਿਗਲ ਇਸ ਗੱਲ ਤੇ ਸਦ੍ਰਿੜ੍ਹ ਹਨ ਕਿ ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ਭੱਟਾਂ ਦੇ ਸਵਈਏ ਦਰਜ ਹਨ ਉਨ੍ਹਾਂ ਦੀ ਗਿਣਤੀ 11 ਹੀ ਹੈ ਪਰ ਭਾਈ ਸੰਤੋਖ ਸਿੰਘ, ਭਾਈ ਵੀਰ ਸਿੰਘ ਇਨ੍ਹਾਂ ਦੀ ਸੰਖਿਆ 17 ਮੰਨਦੇ ਹਨ। ਪੰਡਤ ਕਰਤਾਰ ਸਿੰਘ ਦਾਖਾ ਦੋ ਕਦਮ ਹੋਰ ਅੱਗੇ ਚਲ ਕੇ ਇਹ ਗਿਣਤੀ 19 ਤਕ ਕਰ ਦੇਂਦੇ ਹਨ ਪਰ ਵਾਸਤਵ ਵਿਚ ਇਨ੍ਹਾਂ ਦੀ ਗਿਣਤੀ 11 ਹੀ ਹੈ,

ਬਾਕੀ ਇਨ੍ਹਾਂ ਦੇ ਉਪ ਨਾਮ ਹੀ ਹਨ। ਕੁਝ ਖੋਜਕਾਰ ਇਹ ਵੀ ਕਹਿ ਚੁੱਕੇ ਹਨ ਕਿ ਇਹ ਸਾਰੇ 11 ਦੇ 11 ਭੱਟ, ਗੁਰੂ ਅਰਜਨ ਦੇਵ ਜੀ ਪਾਸ ਆਪਣੀ ਬਾਣੀ ਦਰਜ ਕਰਵਾਣ ਆਪ ਨਹੀਂ ਆਏ ਸਗੋਂ ਭੱਟ ਕਲਸਹਾਰ ਨੇ ਭੱਟਾਂ ਦੀਆਂ ਵਹੀਆਂ ਵਿਚੋਂ ਕੁਝ ਸਵਈਏ ਕੱਢ ਕੇ ਗੁਰੂ ਅਰਜਨ ਦੇਵ ਜੀ ਨੂੰ ਭੇਟ ਕੀਤੇ। ਇਸ ਕਥਨ ਨੂੰ ਵੀ ਪਰਮਾਣਕਤਾ ਨਹੀਂ ਮਿਲ ਸਕੀ ਅਤੇ ਆਮ ਧਾਰਨਾ ਇਹੀ ਬਣੀ ਹੈ ਕਿ ਸਾਰੇ ਭੱਟ ਖੁਦ ਗੁਰੂ ਸਾਹਿਬ ਦੇ ਦਰਬਾਰ ਵਿਚ ਹਾਜ਼ਰ ਹੋਏ ਸਨ।

ਭੱਟਾਂ ਦੀ ਆਪਣੀ ਲਿਖਤ ਤੋਂ ਨਿਕਲਦੇ ਪਰਮਾਣ ਅਨੁਸਾਰ ਇਹ ਸਾਰੇ ਭੱਟ ਸਾਹਿਬਾਨ ਪੂਰਨ ਮੁਰਸ਼ਦ ਦੀ ਭਾਲ ਵਿਚ ਭਟਕਦੇ ਭਟਕਦੇ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਪੰਜਵੇਂ ਪਾਤਸ਼ਾਹ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਗੋਇੰਦਵਾਲ ਸਾਹਿਬ ਵਿਖੇ ਹਾਜ਼ਰ ਹੋਏ ਅਤੇ ਗੁਰੂ ਸਾਹਿਬ ਨਾਲ ਵਿਚਾਰ ਵਟਾਂਦਰੇ ਨਾਲ ਉਨ੍ਹਾਂ ਦੇ ਕਪਾਟ ਖੁਲ੍ਹ ਗਏ ਤੇ ਇਵੇਂ ਉਨ੍ਹਾਂ ਨੂੰ ਪੂਰਨ ਗੁਰੂ ਪ੍ਰਾਪਤ ਹੋ ਗਿਆ। ਮਨ ਵਿਚ ਅਨੰਦਮਈ ਤਰੰਗਾਂ ਉਠਣ ਲਗ ਪਈਆਂ ਤੇ ਗੁਰੂ ਦੀ ਮਹਾਨ ਹਸਤੀ ਅੱਗੇ ਆਪਾ ਸਮਰਪਤ ਕਰ ਦਿੱਤਾ। ਭਿਖਾ ਜੀ ਇਸ ਘਟਨਾ ਬਾਰੇ ਖ਼ੁਦ ਲਿਖਦੇ ਹਨ ਕਿ ਉਹ ਸਚ ਦੀ ਤਲਾਸ਼ ਵਿਚ, ਆਤਮਾ ਦੀ ਸ਼ਾਂਤੀ ਹਿਤ, ਮਨ ਦੇ ਟਿਕਾਉ ਲਈ ਬਹੁਤ ਥਾਵਾਂ ਤੇ ਵਿਚਰੇ, ਦਖਾਵੇ ਦੇ ਸੰਤਾਂ ਤੇ ਪਾਖੰਡੀ ਵਿਹਾਰ ਕਰਨ ਵਾਲੇ ਲੋਕਾਂ ਨਾਲ ਉਨ੍ਹਾਂ ਦਾ ਵਾਸਤਾ ਪਿਆ ਜਿਥੋਂ ਉਨ੍ਹਾਂ ਨੂੰ ਕੀ ਤਸੱਲੀ ਮਿਲਣੀ ਸੀ? ਆਖਿਰ ਇਕ ਸਾਲ ਦੀ ਭਟਕਣਾ ਮਗਰੋਂ ਚੰਗੇ ਭਾਗਾਂ ਨਾਲ ਉਨ੍ਹਾਂ ਦੀ ਰਸਾਈ ਮਾਨਵਤਾ ਦੇ ਰਹਿਬਰ ਪੰਜਵੇਂ ਗੁਰੂ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਹੋਈ ਜਿਥੇ ਉਨ੍ਹਾਂ ਦੇ ਮਨ ਦੀ ਮੁਰਾਦ ਪੂਰੀ ਹੋਈ ਤੇ ਪੂਰੇ ਗੁਰੂ ਦੇ ਕੰਠ ਲਗ ਕੇ ਉਨ੍ਹਾਂ ਆਪਣਾ ਜਨਮ ਸਫਲਾ ਕਰ ਲਿਆ। ਇਸ ਕਥਨ ਨੂੰ ਪ੍ਰਗਟਾਉਂਦਾ ਭਿਖਾ ਜੀ ਦਾ ਸਵੱਈਆ ਇਸ ਪ੍ਰਕਾਰ ਹੈ।

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ
ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ
ਹਰਿ ਨਾਮੁ ਛੋਡਿ ਦੂਜੈ ਲਗੇ ਤਿਨ ਕੇ ਗੁਣ ਹਉ ਕਿਆ ਕਹਉ
ਗੁਰੁ ਦਯਿ ਮਿਲਾਯਉ ਭਿਖਿਆ
ਜਿਵ ਤੂ ਰਖਹਿ ਤਿਵ ਰਹਉ (ਪੰਨਾ 1395-96)

ਜਦ ਗੁਰੂ ਜੀ ਦੇ ਦਰਬਾਰ ਵਿਚ ਟਿਕਾਉ ਮਿਲ ਗਿਆ ਤਾਂ ਗੁਰੂ ਸੰਗਤ, ਗੁਰੂ ਪਿਆਰ, ਗੁਰੂ ਸਪਰਸ਼, ਗੁਰੂ ਸੰਪਰਕ ਸਦਕਾ ਦਿਨ-ਬ-ਦਿਨ ਮਨੋਬਲ ਤੇ ਬਿਰਤੀ ਪ੍ਰਬਲ ਹੁੰਦੀ ਗਈ ਅਤੇ ਗੁਰ-ਜੋਤਿ ਬਾਰੇ ਨਿਸ਼ਚਾ ਵਧੇਰੇ ਬਲਵਾਨ ਹੁੰਦਾ ਗਿਆ।

ਅਜਿਹੀ ਅਵਸਥਾ ਦੇ ਧਾਰਨੀ ਹੋ ਜਾਣ ਤੇ ਇਨ੍ਹਾਂ ਭੱਟਾਂ ਨੇ ਅਕਾਲਪੁਰਖ ਦਾ ਧੰਨਵਾਦ ਆਪਣੇ ਉਨ੍ਹਾਂ 121 (ਕੁਝ ਅਨੁਸਾਰ 123) ਸਵਈਆਂ ਵਿਚ ਕੀਤਾ ਹੈ ਜਿਹੜੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਗੁਰੂ ਜੋਤਿ ਦੀ ਮਹਾਨਤਾ ਦਾ ਵਰਨਣ ਕਰਦਿਆਂ ਪੰਜਾਂ ਗੁਰੂ ਸਾਹਿਬਾਨ ਨੂੰ ਅਵਤਾਰਾਂ, ਰਿਸ਼ੀਆਂ, ਮੁਨੀਆਂ, ਦਰਵੇਸ਼ਾਂ, ਦੇਵਤਿਆਂ, ਭਗਤਾਂ ਦਾ ਸਰੂਪ ਕਹਿ ਕਹਿ ਕੇ ਵਡਿਆਇਆ ਪਰ ਫਿਰ ਵੀ ਇਨ੍ਹਾਂ ਨੂੰ ਇਵੇਂ ਲਗਿਆ ਕਿ ਉਹ ਇਨ੍ਹਾਂ ਇਲਾਹੀ ਰੂਪਾਂ ਦੀ ਯੋਗ ਉਪਮਾ ਵਿਚ ਨਿਸਫਲ ਰਹੇ ਹਨ। ਆਖ਼ਿਰ ਉਨ੍ਹਾਂ ਨੇ ਇਹ ਕਹਿ ਕੇ ਗੱਲ ਮੁਕਾਈ ਕਿ ਗੁਰੂ-ਸਰੂਪ ਖੁਦ ਅਕਾਲਪੁਰਖ ਹਨ, ਅਕਾਲਪੁਰਖ ਦਾ ਸਰਗੁਣ ਸਰੂਪ ਹਨ।

ਗਿਆਰਾਂ ਭੱਟਾਂ ਵਿਚੋਂ ਕਲਸਹਾਰ, ਜਿਹੜੇ ਇਨ੍ਹਾਂ ਦੇ ਮੋਢੀ ਸੀ ਅਤੇ ਜਿਨ੍ਹਾਂ ਨੇ ਸਭ ਨਾਲੋਂ ਵੱਧ 54 ਸਵਈਏ ਪੰਜਾਂ ਹੀ ਗੁਰੂ ਸਾਹਿਬਾਨ ਦੀ ਉਸਤਤ ਵਿਚ ਲਿਖੇ ਹਨ, ਨੇ ਗੁਰੂ ਨਾਨਕ ਦੇਵ ਜੀ ਦੀ ਬੇਪਨਾਹ ਉਸਤਤ ਕਰਦਿਆਂ ਹੋਇਆਂ ਉਨ੍ਹਾਂ ਪ੍ਰਥਾਏ 10 ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਬਾਰੇ ਵੀ 10 ਸਵਈਏ ਲਿਖ ਕੇ ਆਪਣੀ ਸ਼ਰਧਾ ਅਰਪਤ ਕੀਤੀ। ਗਿਆਰਾਂ ਵਿਚੋਂ 6 ਭੱਟਾਂ ਨੇ 22 ਸਵਈਆਂ ਦੁਆਰਾ ਤੀਜੇ ਸਤਿਗੁਰੂ ਸਾਹਿਬ ਦੀ ਮਹਾਨ ਸ਼ਖ਼ਸੀਅਤ ਦੇ ਗੁਣ ਗਾਏ। ਸਭ ਤੋਂ ਵੱਧ ਸਤ ਭੱਟ ਸਾਹਿਬਾਨ ਨੇ 60 ਸੱਵਈਆਂ ਦੁਆਰਾ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੀ ਸਿਫਤ ਸਲਾਹ ਕੀਤੀ ਅਤੇ ਤਿੰਨਾਂ ਨੇ 21 ਸੱਵਈਏ ਪੰਚਮ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਪ੍ਰਥਾਏ ਲਿਖੇ। ਭੱਟ ਸਾਹਿਬਾਨ ਨੇ ਆਪਣੀਆਂ ਲਿਖਤਾਂ ਵਿਚ ਵਿਸ਼ੇਸ਼ ਤੌਰ ਤੇ ਵਰਨਣ ਕੀਤਾ ਕਿ ਗੁਰੂ ਨਾਨਕ ਦੇਵ ਜੀ ਦੀ ਜੋਤ ਸਾਰੇ ਆਉਣ ਵਾਲੇ ਗੁਰੂ ਸਾਹਿਬਾਨ ਵਿਚ ਵਿਚਰਦੀ ਰਹੀ ਅਤੇ ਇਸ ਜੋਤ ਦਾ ਸਾਨੀ ਕੋਈ ਹੋਰ ਨਹੀਂ ਹੋ ਸਕਦਾ। ਦਰਅਸਲ ਭੱਟਾਂ ਦੀਆਂ ਨਜ਼ਰਾਂ ਵਿਚ ਤਾਂ ਗੁਰੂ ਸਾਹਿਬਾਨ, ਅਕਾਲਪੁਰਖ ਦਾ ਸਰਗੁਣ ਸਰੂਪ ਹੀ ਸਨ ਤੇ ਉਹ ਇਸ ਜਗਤ ਨੂੰ ਕਾਮਲ ਸ਼ਕਤੀ ਨਾਲ ਜੋੜਨ ਦਾ ਮਹਾਨ ਕਾਰਨਾਮਾ ਕਰਨ ਲਈ ਮਾਤ ਲੋਕ ਵਿਚ ਪਧਾਰੇ ਸਨ।

ਭੱਟਾਂ ਦੀ ਬਾਣੀ ਆਪਣੀ ਭਾਸ਼ਾਈ ਪਰਪੱਕਤਾ, ਸ਼ਬਦਾਵਲੀ ਦੀ ਸੁਗਮਤਾ, ਉਪਮਾਵਾਂ ਦੀ ਸੁੰਦਰਤਾ ਅਤੇ ਵਿਚਾਰਾਂ ਦੀ ਉਚੱਤਤਾ ਕਾਰਨ ਬਹੁਤ ਪ੍ਰਸਿਧ ਬਾਣੀ ਮੰਨੀ ਜਾਂਦੀ ਹੈ ਜਿਸ ਨੂੰ ਹਰ ਕੋਈ ਅਥਾਹ ਸ਼ਰਧਾ, ਨਿੱਘੇ ਪਿਆਰ ਨਾਲ ਨਿੱਤ ਸਵੇਰੇ ਅੰਮ੍ਰਿਤ ਵੇਲੇ ਗਾ ਗਾ ਕੇ ਵਾਹਿਗੁਰੂ ਦਾ ਜਸ ਗਾਇਨ ਕਰਦਾ ਹੋਇਆ ਆਪਣੇ ਮਨ ਨੂੰ ਸ਼ਾਂਤ ਅਤੇ ਆਤਮਾ ਨੂੰ ਪ੍ਰਸੰਨ ਕਰਦਾ ਹੈ। ਜਦ ਹਰਿਮੰਦਰ ਸਾਹਿਬ ਅੰਮ੍ਰਿਤਸਰ ਸਾਹਿਬ ਵਿਖੇ ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਜਾਂਦਾ ਹੈ ਤਾਂ ਸਤਿਗੁਰਾਂ ਦੀ ਉਸਤਤ ਵਿਚ ਉਚਾਰੇ ਗਏ ਇਹ ਭੱਟ-ਸੱਵਈਏ ਸੰਗਤਾਂ ਦੁਆਰਾ ਵਾਰੀ ਵਾਰੀ ਖੜੇ ਹੋ ਕੇ ਗਾਏ ਜਾਂਦੇ ਹਨ ਤੇ ਗੁਰੂ ਸਾਹਿਬਾਨ ਦੀ ਉਸਤਤ ਕਰ ਕੇ ਉਨ੍ਹਾਂ ਨੂੰ ਸੰਗਤੀ ਰੂਪ

ਵਿਚ ਸਤਿਕਾਰ ਅਰਪਤ ਕੀਤਾ ਜਾਂਦਾ ਹੈ। ਇਹ ਅਲੌਕਿਕ ਨਜ਼ਾਰਾ ਦੇਖਦਿਆਂ ਹੀ ਬਣਦਾ ਹੈ।

ਕੁਝ ਸ਼ਰਧਾਲੂਆਂ ਦਾ ਮਤ ਹੈ ਕਿ ਜਿਵੇਂ ਹਰਿਮੰਦਰ ਸਾਹਿਬ ਵਿਖੇ ਅੰਮ੍ਰਿਤ ਵੇਲੇ ਅੱਜ ਕਲ ਉਸਤਤ ਰੂਪ ਵਿਚ ਭੱਟਾਂ ਦੇ ਸੱਵਈਏ ਗਾਏ ਜਾਂਦੇ ਹਨ ਇਸੇ ਤਰ੍ਹਾਂ ਇਹ ਗੁਰੂ ਅਰਜਨ ਦੇਵ ਜੀ ਦੇ ਸਮੇਂ ਵੀ ਖੁਦ ਭੱਟਾਂ ਵਲੋਂ ਆਦਿ ਗ੍ਰੰਥ ਸਾਹਿਬ ਦੇ ਪਰਕਾਸ਼ ਸਮੇਂ ਹਰ ਰੋਜ਼ ਗੁਰੂ ਅਰਜਨ ਦੇਵ ਸਾਹਿਬ ਦੇ ਸਨਮੁਖ ਗਾਏ ਜਾਂਦੇ ਰਹੇ ਹਨ। ਇਸੇ ਤਰ੍ਹਾਂ ਇਹ ਰਵਾਜ ਬਣ ਜਾਣ ਕਰਕੇ ਹਰਿਮੰਦਰ ਸਾਹਿਬ ਵਿਖੇ ਇਹ ਸੱਵਈਏ ਗੁਰੂ ਗ੍ਰੰਥ ਸਾਹਿਬ ਦੀ ਅਜ਼ਮਤ ਵਿਚ ਭੱਟਾਂ ਦੇ ਪੁੱਤਰਾਂ, ਸੇਵਕਾਂ ਵਲੋਂ ਗਾਏ ਜਾਂਦੇ ਰਹੇ ਅਤੇ ਅਜ ਵੀ ਜੋ ਗੁਰਸਿੱਖ ਇਨ੍ਹਾਂ ਨੂੰ ਅੰਮ੍ਰਿਤ ਵੇਲੇ ਗੁਰੂ ਉਸਤਤ ਵਿਚ ਉਥੇ ਉਚਾਰਦੇ ਹਨ ਉਹ ਉਨ੍ਹਾਂ ਹੀ ਭੱਟਾਂ ਨਾਲ ਕਿਸੇ ਨਾ ਕਿਸੇ ਰੂਪ ਵਿਚ ਸਬੰਧਤ ਹਨ ਤੇ ਪ੍ਰਭੂ ਕੀਰਤੀ ਦੁਆਰਾ ਅਗੰਮੀ ਅਨੰਦ ਪ੍ਰਾਪਤ ਕਰ ਕੇ ਜਨਮ ਸਕਾਰਥ ਕਰ ਰਹੇ ਹਨ:-

**ਗਾਵਤੇ ਉਧਰਹਿ ਸੁਣਤੇ ਉਧਰਹਿ**
**ਬਿਨਸਹਿ ਪਾਪ ਘਨੇਰੇ** ਮ-5, (ਪੰਨਾ-802)

"ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੇ ਲਏ ਮਿਲਾਇ ਜੀਉ" ਮਹਲਾ-1

# ਭੱਟ ਕਲ ਸਹਾਰ ਜੀ

ਕਲ ਸਹਾਰ ਜੀ ਇਕੋ ਇਕ ਅਜਿਹੇ ਭੱਟ ਹੋਏ ਹਨ ਜਿਨ੍ਹਾਂ ਨੇ ਪੰਜੇ ਗੁਰੂ ਸਾਹਿਬਾਨ ਦੀ ਉਸਤਤ ਵਿਚ 54 (ਕੁਝ ਅਨੁਸਾਰ 56) ਉਪਮਾ-ਮਈ ਸੱਵਈਏ ਉਚਰੇ ਹਨ। ਇਹ, ਭੱਟ ਭਿੱਖਾ ਜੀ ਦੇ ਛੋਟੇ ਭਰਾ ਭੱਟ ਚੋਖਾ ਦੇ ਸਪੁੱਤਰ ਸਨ ਤੇ ਭੱਟ ਗਯੰਦ ਜੀ ਦੇ ਭਰਾਤਾ ਸਨ। ਇਨ੍ਹਾਂ ਦਾ ਉਪਨਾਮ 'ਟਲ' ਤੇ 'ਕਲ੍ਹ' ਵੀ ਹੈ ਅਤੇ ਕਈ ਸੱਵਈਆਂ ਵਿਚ ਇਨ੍ਹਾਂ ਆਪਣਾ ਨਾਂ ਕਲਸਹਾਰ ਦੀ ਥਾਂ ਉਪ ਨਾਂ ਟਲ ਜਾਂ ਕਲ੍ਹ ਵਰਤਿਆ ਵੀ ਹੈ। ਜਿਵੇਂ:-

**ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸ ਸਹਜਿ ਸੁਭਾਇ**
**ਦਰਸਨ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ** (ਪੰਨਾ-1392)

ਜਾਂ

**ਮਸਤਕਿ ਨੀਸਾਣੁ ਸਚਉ ਕਰਮੁ ਕਲ ਜੋੜਿ ਕਰ ਧਾਇਅਉ** (ਪੰਨਾ-1394)

ਜਾਂ

**ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ**
(ਪੰਨਾ-1389)

(ਕਈ ਲੋਕੀ ਗੁਰੂ ਅੰਗਦ ਦੇਵ ਜੀ ਦੀ ਮਹਿਮਾ ਵਿਚ ਉਚਾਰੇ ਸੱਵਈਏ ਦੀਆਂ ਉਕਤ ਪੰਗਤੀਆਂ ਨੂੰ ਪੜ੍ਹਨ ਲਗਿਆਂ 'ਟਲ' ਦੀ ਥਾਂ ਗਲਤੀ ਨਾਲ ਅਟੱਲ ਬੋਲ ਜਾਂਦੇ ਹਨ ਜਿਹੜਾ ਕਿ ਸਰਾਸਰ ਗਲਤ ਹੈ। ਇਥੇ ਹੀ ਬਸ ਨਹੀਂ ਗੁਰਬਾਣੀ ਤੋਂ ਅਣਵਾਕਫ ਇਕ ਟੈਲੀ ਸੀਰੀਅਲ ਡਾਇਰੈਕਟਰ ਇਸ ਸੱਵਈਏ ਦੇ ਉਚਾਰਣ ਸਮੇਂ ਬੈਕ ਗਰਾਉਂਡ ਵਿਚ ਬਾਬਾ ਅਟੱਲ ਦੇ ਮੀਨਾਰ ਦਾ ਸੀਨ ਦਿਖਾਉਣ ਵਿਚ ਆਪਣੀ "ਸੂਝ" ਦਾ ਪਰਗਟਾਵਾ ਕਰਨ ਤੋਂ ਵੀ ਨਹੀਂ ਟਲਿਆ ਜਿਸਦਾ ਇਸ ਸੱਵਈਏ ਦੇ ਅਰਥਾਂ ਨਾਲ ਦੂਰ ਦਾ ਵੀ ਵਾਸਤਾ ਨਹੀਂ।)

ਕਲ ਸਹਾਰ ਨੇ ਗੁਰੂ ਨਾਨਕ ਦੇਵ ਜੀ ਦੀ ਸ਼ਾਨ ਵਿਚ 10 ਸੱਵਈਏ ਲਿਖੇ। ਇਨ੍ਹਾਂ ਅਨੁਸਾਰ ਗੁਰੂ ਨਾਨਕ ਸਾਹਿਬ ਰਾਜ ਯੋਗ ਮਾਨਣ ਵਾਲੇ ਪਰਮ ਗਰੂ ਸਨ ਜਿਨ੍ਹਾਂ ਦੀ ਅਰਾਧਨਾ ਆਦਿ ਕਾਲ ਤੋਂ ਦੇਵਤੇ, ਸਿੱਧ ਤੇ ਮੁਨੀ ਕਰਦੇ ਰਹੇ ਹਨ ਅਤੇ ਇਹ ਨੂਰੀ ਜੋਤ ਅਨੇਕਾਂ ਕਾਲਾਂ ਤੋਂ ਮਾਨਵ ਕਲਿਆਣ ਹਿਤ ਜਾਗਰਤ ਹੁੰਦੀ ਰਹੀ ਅਤੇ ਗੁਰੂ ਨਾਨਕ ਸਾਹਿਬ ਤੋਂ ਮਗਰੋਂ ਅਗਲੇ ਗੁਰੂ ਸਾਹਿਬਾਨ ਵਿਚ ਸੰਚਤ ਹੁੰਦੀ ਗਈ:

ਗਾਵਹਿ ਗੁਣ ਬਰਨ ਚਾਰਿ ਖਟ ਦਰਸਨ ਬ੍ਰਹਮਾਦਿਕ ਸਿਮਰੰਥਿ ਗੁਨਾ
ਗਾਵੈ ਗੁਣ ਸੇਸੁ ਸਹਸ ਜਿਹਬਾ ਰਸ ਆਦਿ ਅੰਤਿ ਲਿਵ ਲਾਗਿ ਧੁਨਾ
ਗਾਵੈ ਗੁਣ ਮਹਾਦੇਉ ਬੈਰਾਗੀ ਜਿਨਿ ਧਿਆਨ ਨਿਰੰਤਰਿ ਜਾਣਿਓ
ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ

(ਪੰਨਾ-1390)

ਗੁਰੂ ਅੰਗਦ ਦੇਵ ਜੀ ਪ੍ਰਤੀ ਲਿਖੇ 10 ਉਸਤਤੀ ਸੱਵਈਆਂ ਵਿਚ ਉਨ੍ਹਾਂ ਦੀ ਲਾਸਾਨੀ ਸ਼ਖ਼ਸੀਅਤ ਦੀ ਮਹਿਮਾ ਦਾ ਵਿਆਖਿਆਨ ਕਰਦੇ ਹੋਏ ਕਹਿੰਦੇ ਹਨ ਕਿ ਗੁਰੂ ਅੰਗਦ ਦੇਵ ਜੀ ਦੇ ਸਿਰ ਤੇ ਗੁਰੂ ਨਾਨਕ ਦੇਵ ਜੀ ਦਾ ਹੱਥ ਸੀ ਜਿਸ ਕਰਕੇ ਉਹ ਜਗਤ ਗੁਰੂ ਬਣੇ ਤੇ ਅਗਿਆਨਤਾ, ਨਾਮਲੂਮੀਅਤ (ਅਣਵਾਕਫੀ) ਦੇ ਪਸਰੇ ਪਸਾਰੇ ਨੂੰ ਉਨ੍ਹਾਂ ਨੇ ਦੂਰ ਕੀਤਾ। ਉਨ੍ਹਾਂ ਅਨੁਸਾਰ ਗੁਰੂ ਅੰਗਦ ਦੇਵ ਪਾਤਸ਼ਾਹ ਵਿਚ ਰਬੀ ਸ਼ਕਤੀ ਦਾ ਪਰਵਾਹ ਚਲ ਰਿਹਾ ਹੈ। ਉਨ੍ਹਾਂ ਦੇ ਨੇਤਰਾਂ ਦੀ ਆਬੇਹਯਾਤ (ਅੰਮ੍ਰਿਤ) ਦੀ ਨਦੀ ਪਾਪਾਂ ਦੀ ਕਾਲਖ ਨੂੰ ਧੋ ਸੁਟਦੀ ਹੈ ਅਤੇ ਉਨ੍ਹਾਂ ਦੇ ਨਿਰਮਲ ਦਰਸ਼ਨ ਬੇਸਮਝੀ ਤੇ ਅਗਿਆਨਤਾ ਦਾ ਹਨੇਰਾ ਦੂਰ ਕਰਦੇ ਹਨ:-

ਜਾ ਕੀ ਦ੍ਰਿਸਟਿ ਅੰਮ੍ਰਿਤ ਧਾਰ ਕਾਲੁਖ ਖਨਿ (ਪਾਪ) ਉਤਾਰ
ਤਿਮਰ (ਹਨੇਰਾ) ਅਗ੍ਹਾਨ ਜਾਹਿ ਦਰਸ ਦੁਆਰ (ਪੰਨਾ-1391)

ਗੁਰੂ ਅਮਰਦਾਸ ਜੀ ਸਿਮਰਨ ਦੇ ਬਲ ਅਤੇ ਗੁਰੂ ਨਾਨਕ ਦੀ ਬਖ਼ਸ਼ਿਸ਼ ਨਾਲ ਗੁਰੂ ਬਣੇ ਜਿਨ੍ਹਾਂ ਦੀ ਮਹਿਮਾ ਜਗਤ ਅੰਦਰ ਸੂਰਜ ਦੀਆਂ ਕਿਰਨਾਂ ਅਤੇ ਮੋਲਸਰੀ ਰੁੱਖ ਦੀਆਂ ਟਹਿਣੀਆਂ ਤੇ ਫੁਲ ਪਤਿਆਂ ਦੀ ਸੁਗੰਧੀ ਵਾਂਗਰਾਂ ਹਰ ਪਾਸੇ ਖਿਲਰੀ ਹੋਈ ਹੈ ਤੇ ਉਤਰ, ਦੱਖਣ, ਪੂਰਬ, ਪੱਛਮ ਵਿਚ ਲੋਕੀ ਇਨ੍ਹਾਂ ਦੀ ਵਿਜੇ ਦੇ ਨਾਅਰੇ ਲਗਾ ਰਹੇ ਹਨ, ਜੈ ਜੈ ਕਾਰ ਕਰ ਰਹੇ ਹਨ ਤੇ ਇਨ੍ਹਾਂ ਦੇ ਰਬੀ ਗੁਣਾਂ ਅਤੇ ਸਹਿਨਸ਼ੀਲਤਾ ਦਾ ਸਫੇਦ ਝੰਡਾ ਬ੍ਰਹਮ ਲੋਕ ਨੂੰ ਜਾਣ ਵਾਲੇ ਪੁਲ ਉਤੇ ਐਨ ਅਰੰਭ ਤੋਂ ਹੀ ਦਿਸ ਰਿਹਾ ਹੈ। ਗੁਰੂ ਸਾਹਿਬ ਦੀ ਸ਼ਾਨ ਤੇ ਉੱਚਮਤਾ ਭਰੀ ਹਸਤੀ ਦਾ ਵਰਨਣ ਉਨ੍ਹਾਂ ਪ੍ਰਤੀ ਲਿਖੇ 9 ਸੱਵਈਆਂ ਵਿਚ ਬਹੁਤ ਹੀ ਸਿਦਕੀ ਭਾਵਨਾ ਵਿਚ ਕਰਕੇ ਕਲਸਹਾਰ ਜੀ ਨੇ ਉਨ੍ਹਾਂ ਪ੍ਰਤੀ ਆਪਣੀ ਅਗਾਧ ਸ਼ਰਧਾ ਤੇ ਸਤਿਕਾਰ ਨੂੰ ਪ੍ਰਗਟਾਇਆ ਹੈ।

ਠਾਕਰ ਹਰੀਦਾਸ ਜੀ ਦੇ ਸਪੁੱਤਰ ਗੁਰੂ ਰਾਮਦਾਸ ਜੀ ਨੂੰ ਕਲ੍ਹ ਜੀ ਅੰਮ੍ਰਿਤ ਦਾ ਚਸ਼ਮਾ ਸਮਝਦੇ ਹਨ ਜਿਸ ਨਾਲ ਖਾਲੀ ਸਰੋਵਰ ਭਰੇ ਗਏ। ਉਹ ਅਜਨਮੇ ਤੇ ਸਵੈ-ਪਰਕਾਸ਼ਮਾਨ ਪ੍ਰਮਾਤਮਾ ਦੇ ਸਰੂਪ ਹਨ ਅਤੇ ਆਪਣੀ ਲਾਸਾਨੀ ਬਾਣੀ ਨਾਲ ਸੰਸਾਰ ਦਾ ਪਾਰ ਉਤਾਰਾ ਕਰਦੇ ਹਨ ਤੇ ਸੁਆਮੀ ਦੇ ਨਾਮ ਦਾ ਨਗਾਰਾ ਵਜਾਉਂਦੇ ਹਨ। ਕਲਸਹਾਰ ਜੀ ਗੁਰੂ ਰਾਮਦਾਸ ਜੀ ਦੀ ਉਪਮਾ ਕਰਦੇ ਖੀਵੇ ਹੋ ਜਾਂਦੇ ਹਨ। ਉਨ੍ਹਾਂ

ਦੀ ਉਸਤਤ ਵਿਚ ਉਨ੍ਹਾਂ ਨੇ ਸਭ ਤੋਂ ਵੱਧ 13 ਸੱਵਈਏ ਰਚੇ ਹਨ ਤੇ ਕਈ ਢੰਗਾਂ ਨਾਲ ਗੁਰੂ ਸਾਹਿਬ ਦੀ ਕੀਰਤੀ ਗਾਈ ਹੈ। ਹਰ ਸੱਵਈਆ ਸ਼ਰਧਾ, ਸਤਿਕਾਰ, ਸ਼ਰਧਾਂਜਲੀ ਤੇ ਸਨਮਾਨ ਵਿਅਕਤ ਕਰਨ ਦਾ ਇਕ ਗੁਲਦਸਤਾ ਕਿਹਾ ਜਾ ਸਕਦਾ ਹੈ ਜਿਸ ਵਿਚ ਵੱਖਰੇ ਵੱਖਰੇ ਕਿਸਮ ਦੇ ਸ਼ਬਦ ਰੂਪੀ ਫੁੱਲ ਸਜਾਏ ਗਏ ਹਨ।

ਗੁਰੂ ਅਰਜਨ ਦੇਵ ਜੀ ਦੇ ਸਮੇਂ ਨੂੰ ਜਨਕ ਰਾਜਾ ਦਾ ਕਾਲ ਕਹਿ ਕੇ ਭੱਟ ਕਲ ਸਹਾਰ ਗੁਰੂ ਅਰਜਨ ਦੇਵ ਜੀ ਦੀ ਉਪਮਾ, ਮਹਾਂ ਭਾਰਤ ਯੁੱਧ ਦੇ ਹੀਰੋ ਸ੍ਰੀ ਅਰਜਨ ਨਾਲ ਕਰਦਿਆਂ ਕਹਿੰਦੇ ਹਨ ਕਿ ਉਹ ਮੁਸ਼ਕਲ ਦੇ ਸਾਹਮਣੇ ਇਸ ਤਰ੍ਹਾਂ ਅਹਿੱਲ ਸਨ ਜਿਵੇਂ ਕਿ ਅਰਜਨ ਸੀ। ਉਹ ਅਧਿਆਤਮ ਮੁਸੀਬਤਾਂ ਤੇ ਔਕੜਾਂ ਵਿਚ ਵੀ ਅਹਿੱਲ ਤੇ ਸ਼ਾਂਤ ਚਿਤ ਰਹਿਣ ਵਾਲੇ ਪਵਿਤਰਤਾ ਦੇ ਝੰਡੇ ਸਨ। ਇਕ ਹੋਰ ਥਾਂ ਤੇ ਲਿਖਦੇ ਹਨ ਕਿ ਗੁਰੂ ਅਰਜਨ ਸਾਹਿਬ:

**"ਧ੍ਰੰਮ ਧੀਰ ਗੁਰਮਤਿ ਗਭੀਰੁ ਪਰ ਦੁਖ ਬਿਸਾਰਣੁ**
**ਸਬਦ ਸਾਰੁ ਹਰਿ ਸਮ ਉਦਾਰੁ ਅਹੰਮੇਵ** (ਹੰਕਾਰ) **ਨਿਵਾਰਣੁ"** ਦੇ ਗੁਣਾਂ ਵਾਲੇ ਗੁਰੂ ਹਨ ਜਿਨ੍ਹਾਂ ਨੇ ਧੀਰਜ ਤੇ ਸੰਤੋਖ ਨੂੰ ਆਪਣਾ ਧਰਮ ਮੰਨਿਆ ਹੋਇਆ ਹੈ। ਉਹ ਗੁਰਮਤਿ ਵਿਚ ਬਹੁਤ ਡੂੰਘੇ ਹਨ, ਪਰਾਏ ਦੁੱਖਾਂ ਨੂੰ ਹਰਨ ਵਾਲੇ ਹਨ। ਉਹ ਉਦਾਰਚਿਤ ਸ਼ਬਦ ਸਰੇਸ਼ਠ ਗੁਰੂ ਹਨ ਜਿਨ੍ਹਾਂ ਦੇ ਦਰਸ਼ਨਾਂ ਨਾਲ ਹਉਮੈ ਦਾ ਭਰਮ ਟੁੱਟਦਾ ਹੈ। ਗੁਰੂ ਸਾਹਿਬ ਬਾਰੇ ਰਚੇ 12 ਸੱਵਈਆਂ ਵਿਚ ਭੱਟ ਕਲ ਸਹਾਰ ਜੀ ਉਨ੍ਹਾਂ ਦੀ ਅਸਚਰਜ ਹਸਤੀ ਸ਼ਕਤੀ ਦਾ ਅਦੁੱਤੀ ਕਲਮੀ ਸਤਿਕਾਰ ਬੜੇ ਪ੍ਰੇਮ ਨਾਲ ਕਰਦੇ ਹਨ।

ਭੱਟ ਕਲਸਹਾਰ ਨੇ ਜਿਨ੍ਹਾਂ ਉਪਮਾਵਾਂ ਤੇ ਜਿਨ੍ਹਾਂ ਨਿਰਮਲ ਤੇ ਸ਼ੋਭਨੀਕ ਸ਼ਬਦਾਂ ਨਾਲ ਪੂਰੀ ਸ਼ਰਧਾ ਭਾਵਨਾ ਵਿਚ ਪਹਿਲੇ ਪੰਜ ਗੁਰੂ ਸਾਹਿਬਾਨ ਦੀ ਸਿਫਤ ਸਲਾਹ ਕੀਤੀ ਹੈ, ਉਸ ਤੋਂ ਸਹਿਜੇ ਹੀ ਪ੍ਰਤੀਤ ਹੁੰਦਾ ਹੈ ਕਿ ਭੱਟ ਸੱਜਣ, ਗੁਰ-ਜੋਤਿ ਦਾ ਕਿਤਨੀ ਨਿਸ਼ਠਾ ਨਾਲ ਆਦਰ ਮਾਣ ਤੇ ਸਤਿਕਾਰ ਕਰਨ ਵਿਚ ਪ੍ਰਸੰਨਤਾ ਅਨੁਭਵ ਕਰਦੇ ਹੋਏ ਉਸ ਪ੍ਰਤੀ ਆਪਣੀ ਧੰਨਤਾ ਤੇ ਰਿਣਤਾ ਵਿਅਕਤ ਕਰਦੇ ਨਹੀਂ ਸਨ ਥਕਦੇ:-

**ਗੁਰ ਚਰਨੀ ਜਾ ਕਾ ਮਨੁ ਲਾਗਾ**
**ਨਾਨਕ ਦਾਸ ਤਿਸੁ ਪੂਰਨ ਭਾਗਾ** (ਮ-5, ਪੰਨਾ-897)

"ਅਵਰ ਸਾਦ ਚਖਿ ਸਗਲੇ ਦੇਖੇ ਮਨ ਹਰਿਰਸੁ ਸਭ ਤੇ ਮੀਠਾ ਜੀਉ" -ਮਹਲਾ -5

# ਭੱਟ ਗਯੰਦ ਜੀ

ਭੱਟ ਗਯੰਦ ਜੀ, ਭੱਟ ਕਲਸਹਾਰ ਦੇ ਛੋਟੇ ਭਰਾ ਸਨ ਅਤੇ ਭੱਟਾਂ ਦੇ ਮੁਖੀਏ ਭੱਟ ਭਿੱਖਾ ਜੀ ਦੇ ਇਕ ਭਰਾ ਚੋਖੇ ਦੇ ਸਪੁੱਤਰ ਸਨ। ਇਨ੍ਹਾਂ ਨੇ ਆਪਣੇ ਵੱਡੇ ਭਰਾਤਾ ਕਲਸਹਾਰ ਜੀ ਵਾਂਗ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੀ ਦਿਲ ਖੋਲ੍ਹ ਕੇ ਉਪਮਾ ਕੀਤੀ ਹੈ ਅਤੇ ਕਲਸਹਾਰ ਜੀ ਵਾਂਗ ਤੇਰਾਂ ਸੱਵਈਏ ਗੁਰੂ ਸਾਹਿਬ ਦੀ ਪਾਰਗਾਮੀ ਹਸਤੀ ਤੇ ਤੇਜੱਸਵੀ ਜਲਾਲ ਬਾਰੇ ਲਿਖੇ ਹਨ ਜਿਨ੍ਹਾਂ ਵਿਚ ਉਨ੍ਹਾਂ ਨੇ ਗੁਰੂ ਸਾਹਿਬ ਦੀ ਹਸਤੀ ਦੀ ਸਿਫਤ ਤੇ ਵਡਿਆਈ ਕਰਨ ਦੇ ਨਾਲ ਗੁਰ-ਜੋਤਿ ਦੀ ਵਡਿਤਣ ਪ੍ਰਗਟਾਈ ਹੈ ਅਤੇ ਸਿੱਖ ਗੁਰੂ ਸਾਹਿਬਾਨ ਨਾਲ ਸੰਬੰਧਤ ਕਈ ਇਤਿਹਾਸਕ ਪਰਮਾਣ ਵੀ ਆਪਣੀ ਲਿਖਤ ਵਿਚ ਪਰੋਏ ਹਨ। ਜਿਵੇਂ ਗੁਰੂ ਦੀ ਉਸਤਤ ਵਿਚ ਉਹ ਕਹਿੰਦੇ ਹਨ:-

**ਗੁਰੁ ਜਹਾਜੁ ਖੇਵਟੁ** (ਮਲਾਹ) **ਗੁਰੂ ਗੁਰ ਬਿਨੁ ਤਰਿਆ ਨ ਕੋਇ**

**ਗੁਰ ਪ੍ਰਸਾਦਿ ਪ੍ਰਭੁ ਪਾਈਐ ਗੁਰ ਬਿਨੁ ਮੁਕਤਿ ਨ ਹੋਇ** (ਪੰਨਾ 1401)

ਭਾਵ ਇਹ ਕਿ ਇਸ ਸੰਸਾਰ ਰੂਪੀ ਸਾਗਰ ਵਿਚੋਂ ਤਰ ਕੇ ਪਾਰ ਲੰਘ ਜਾਣ ਲਈ ਗੁਰੂ ਜਹਾਜ਼ ਹੈ, ਗੁਰੂ ਆਪ ਹੀ ਖੇਵਟ ਹੈ, ਕੋਈ ਵੀ ਜੀਵ ਗੁਰੂ ਦੀ ਅਗਵਾਈ ਤੋਂ ਬਿਨਾਂ ਪਾਰ ਨਹੀਂ ਉਤਰ ਸਕਦਾ। ਗੁਰੂ ਸਭ ਕੁਝ ਕਰਨ ਦੇ ਸਮਰੱਥ ਹੈ, ਉਸ ਦੀ ਕ੍ਰਿਪਾ ਨਾਲ ਪ੍ਰਮਾਤਮਾ ਨਾਲ ਮਿਲਾਪ ਹੋ ਸਕਦਾ ਹੈ। ਜੇ ਕੋਈ ਇਹ ਸਮਝੇ ਕਿ ਗੁਰੂ ਦੀ ਸ਼ਰਨ ਪੈਣ ਤੋਂ ਬਿਨਾਂ ਹੀ ਉਹ ਮੁਕਤੀ ਪ੍ਰਾਪਤ ਕਰ ਲਵੇਗਾ ਤਾਂ ਇਹ ਉਸ ਦੀ ਖਾਮ ਖਿਆਲੀ ਤੇ ਭੁਲ ਹੈ। ਜੋ ਨਿਸ਼ਚੇ ਨਾਲ ਗੁਰੂ ਦੀ ਸ਼ਰਨ ਵਿਚ ਆਉਂਦੇ ਹਨ, ਗਯੰਦ ਜੀ ਕਹਿੰਦੇ ਹਨ ਕਿ ਉਹ ਸੁਖ ਪਾਉਂਦੇ ਹਨ, ਪਰਮ ਅਨੰਦ ਦੀ ਅਵਸਥਾ ਪ੍ਰਾਪਤ ਕਰਕੇ ਗੁਰਮੁਖ ਅਖਵਾਉਂਦੇ ਹਨ ਅਤੇ ਨਾਮ ਦੇ ਅਟੁੱਟ ਖ਼ਜ਼ਾਨੇ ਦੇ ਧਾਰਨੀ ਬਣ ਜਾਂਦੇ ਹਨ। ਇਵੇਂ ਉਹ ਜਮਾਂ ਦੇ ਡਰਾਂ ਤੋਂ ਵੀ ਮੁਕਤ ਹੋ ਜਾਂਦੇ ਹਨ ਤੇ ਉਨ੍ਹਾਂ ਦਾ ਆਵਾਗਵਣ ਦਾ ਚੱਕਰ ਵੀ ਸਮਾਪਤ ਹੋ ਜਾਂਦਾ ਹੈ। ਗੁਰੂ ਦੀ ਮਹਾਨਤਮ ਹਸਤੀ ਦਾ ਉਕਤ ਵਰਨਣ ਕਰਦਿਆਂ ਉਹ ਗੁਰੂ ਰਾਮਦਾਸ ਜੀ ਪ੍ਰਤੀ ਆਪਣੀ ਸ਼ਰਧਾ ਅਰਪਤ ਕਰਦੇ ਕਹਿੰਦੇ ਹਨ ਕਿ ਗੁਰੂ ਰਾਮਦਾਸ ਜੀ ਉਕਤ ਸਾਰੀਆਂ ਸ਼ਕਤੀਆਂ ਦੇ ਮਾਲਕ ਹਨ ਅਤੇ ਸਰਬ ਜੀਆਂ ਦੇ ਸੁਆਮੀ ਪਰਮਾਤਮਾ, ਗੁਰੂ ਰਾਮ ਦਾਸ ਜੀ ਦੇ ਪਵਿੱਤਰ ਪਿੰਡ ਵਿਰ ਨਿਵਾਸ ਰੱਖ ਰਹੇ ਹਨ। ਗੁਰੂ ਸਾਹਿਬ ਦੀ ਆਤਮਿਕ ਉੱਚਤਾ, ਕਥਨੀ ਤੋਂ ਬਾਹਰ ਦੀ ਗੱਲ ਹੈ। ਉਹ ਤਾਂ ਸੰਸਾਰ ਰੂਪੀ ਸਾਗਰ ਤੋਂ ਪਾਰ ਲੰਘਾਉਣ ਲਈ ਬੋਹਿਥ ਹਨ, ਵੱਡੇ ਜਹਾਜ਼ ਹਨ ਇਸ

ਲਈ ਉਨ੍ਹਾਂ ਦੀ ਤਨੋ ਮਨੋ ਸੇਵਾ ਕਰਕੇ ਜੀਵਨ ਸਫਲਾ ਕਰਨਾ ਚਾਹੀਦਾ ਹੈ। ਗੁਰੂ ਰਾਮਦਾਸ ਜੀ ਦੀ ਬਰਹਿਮੰਡੀ ਸ਼ਕਤੀ ਦਾ ਸਰੋਤ ਜੋੜਦੇ ਹੋਏ ਦਸਦੇ ਹਨ ਕਿ:-

**ਗੁਰੁ ਨਾਨਕੁ ਨਿਕਟਿ ਬਸੈ ਬਨਵਾਰੀ** (ਜਗਤ ਦੇ ਮਾਲਕ)
**ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ**
**ਲਹਣੈ ਪੰਥੁ ਧਰਮ ਕਾ ਕੀਆ ਅਮਰਦਾਸ ਭਲੇ ਕਉ ਦੀਆ**
**ਤਿਨਿ ਸ੍ਰੀ ਰਾਮਦਾਸੁ ਸੋਢੀ ਥਿਰੁ ਥਪੵਉ** (ਅਟੱਲ ਕੀਤਾ)
**ਹਰਿ ਕਾ ਨਾਮੁ ਅਖੈ ਨਿਧਿ ਅਪੵਉ** (ਦਿਤਾ)
**ਅਪੵਉ ਹਰਿ ਨਾਮੁ ਅਖੈ** (ਅਮੁਕ) **ਨਿਧਿ ਚਹੁ ਜੁਗਿ**
**ਗੁਰ ਸੇਵਾ ਕਰਿ ਫਲੁ ਲਹੀਅੰ** (ਲੈਂਦੇ ਹਨ)
**ਬੰਦਹਿ ਜੋ ਚਰਣ ਸਰਣਿ ਸੁਖੁ ਪਾਵਹਿ**
**ਪਰਮਾਨੰਦ ਗੁਰਮੁਖਿ ਕਹੀਅੰ** (ਪੰਨਾ 1401)

ਸ਼ਬਦ ਦਾ ਸਾਰੰਸ਼ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਇਤਨੀ ਉਚੀ ਬਿਰਤੀ ਦੇ ਮਾਲਕ ਸਨ ਕਿ ਉਨ੍ਹਾਂ ਦਾ ਵਾਸਾ ਅਕਾਲਪੁਰਖ ਦੇ ਨਾਲ ਹੀ ਹੈ। ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣੇ (ਗੁਰੂ ਅੰਗਦ ਦੇਵ ਜੀ) ਨੂੰ ਆਪਣੀ ਅਖੰਡ ਜੋਤ ਪ੍ਰਦਾਨ ਕਰਕੇ ਗੁਰ-ਜੋਤਿ ਪ੍ਰਕਾਸ਼ਮਾਨ ਕਰ ਦਿੱਤੀ। ਜੋਤ ਪ੍ਰਾਪਤੀ ਕਰਕੇ ਗੁਰੂ ਅੰਗਦ ਦੇਵ ਜੀ ਨੇ ਧਰਮ ਦੇ ਇਸ ਪਵਿੱਤਰ ਮਾਰਗ ਨੂੰ ਅੱਗੇ ਤੋਰਿਆ ਤੇ ਵਾਹਿਗੁਰੂ ਦੇ ਉਤਮ ਨਾਮ ਦੀ ਦਾਤ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰ ਦਾਸ ਜੀ ਨੂੰ ਦਿਤੀ ਜਿਨ੍ਹਾਂ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਆਪਣੇ ਦਾਮਾਦ ਸ੍ਰੀ ਰਾਮਦਾਸ ਜੀ ਨੂੰ ਗੁਰੂ ਨਾਨਕ ਦੇਵ ਜੀ ਤੋਂ ਨਿਰੰਤਰ ਚਲਦੀ ਆ ਰਹੀ ਰੱਬੀ ਜੋਤ ਬਖਸ਼ ਕੇ ਗੁਰੂ ਥਾਪਿਆ ਅਤੇ ਨਾਮ ਦਾ ਅਤੁੱਟ ਖਜ਼ਾਨਾ ਉਨ੍ਹਾਂ ਨੂੰ ਬਖਸ਼ਿਆ। ਗੁਰੂ ਪਦਵੀ ਇਤਨੀ ਮਹਾਨ ਹੈ ਕਿ ਜੋ ਵੀ ਗੁਰੂ ਦੀ ਸ਼ਰਨ ਆਉਂਦਾ ਹੈ ਉਸ ਦੇ ਪਾਪ ਨਵਿਰਤ ਹੋ ਜਾਂਦੇ ਹਨ, ਮਨ ਨਿਰਮਲ ਹੋ ਜਾਂਦਾ ਹੈ ਤੇ ਨਾਮ ਸਿਮਰਨ ਦੀ ਦਾਤ ਪਾ ਕੇ ਉਸ ਦੀ ਆਤਮਾ ਸਵੱਛ ਹੋ ਜਾਂਦੀ ਹੈ, ਜਿਸ ਦੇ ਫਲਸਰੂਪ ਉਸ ਮਨੁੱਖ ਨੂੰ ਇਲਾਹੀ ਅਨੰਦ ਪ੍ਰਾਪਤ ਹੁੰਦਾ ਹੈ ਤੇ ਉਹ ਗੁਰਮੁਖ ਹੋ ਨਿਬੜਦਾ ਹੈ।

ਗੁਰੂ ਰਾਮਦਾਸ ਜੀ ਨੂੰ ਸੰਬੋਧਨ ਕਰਕੇ ਗੁਰ-ਜੋਤਿ ਦੀ ਸਿਫਤ ਸਲਾਹ ਵਿਚ ਉਚਰੇ ਆਪਣੇ 13 ਸੱਵਈਆਂ ਵਿਚ ਭੱਟ ਗਯੰਦ ਜੀ ਸਾਰੇ ਬਿਰਤਾਂਤ ਦਾ ਸਾਰੰਸ਼ ਇਹ ਕੱਢਦੇ ਹਨ ਕਿ ਗੁਰੂ ਸਰਬ ਸਮਰੱਥ ਹੈ, ਕਾਲ ਦੀ ਕਲਮ ਤੇ ਹੁਕਮ ਉਸਦੇ ਹੱਥ ਵਿਚ ਹਨ। ਉਹ ਸਤਿ ਸਰੂਪ ਹੈ, ਅਟੱਲ ਹੈ ਤੇ ਸਦਾ ਥਿਰ ਹੈ। ਧਰੂ ਭਗਤ ਵਾਂਗ ਨਿਸ਼ਚੇ ਨਾਲ ਉਸ ਦੇ ਕੰਠ ਲੱਗਣ ਨਾਲ ਉਹ ਮਨੁੱਖ ਦਾ ਪਾਰ ਉਤਾਰਾ ਕਰ ਦੇਂਦਾ ਹੈ।

ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ ਗਯੰਦ
ਸਤਿਗੁਰੂ ਸਤਿਗੁਰੂ ਸਤਿਗੁਰ ਗੋਬਿੰਦ ਜੀਉ

ਅਤੇ

ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ (ਪੰਨਾ-1403)

ਗੁਰੂ ਸਾਹਿਬਾਨ ਦੀ ਉਸਤਤ ਵਿਚ ਰਚੇ ਗਯੰਦ ਜੀ ਦੇ ਇਹ ਸਵਈਏ ਇਕ ਸਿੱਖ ਦੀ ਅਪਣੇ ਮੁਰਸ਼ਦ ਪ੍ਰਤੀ ਸਚੀ ਤੇ ਅਥਾਹ ਸ਼ਰਧਾ ਦੇ ਮੂਰਤੀਮਾਨ ਸਰੂਪ ਹਨ ਤੇ ਸੁਚੇ ਸਤਿਕਾਰ ਦੀ ਗਵਾਹੀ ਭਰਦੇ ਹਨ। ਜਦ ਅੰਮ੍ਰਿਤ ਵੇਲੇ ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਇਨ੍ਹਾਂ ਨੂੰ ਗੁਰ ਉਸਤਤ ਵਿਚ ਸਰਵਣ ਕਰਨ ਦਾ ਅਵਸਰ ਮਿਲਦਾ ਹੈ ਤਾਂ ਮਨ ਤੇ ਆਤਮਾ ਖੁਦ ਬਖੁਦ ਸਤਿਗੁਰਾਂ ਦੀ ਮਹਾਨ ਉਪਕਾਰੀ ਹਸਤੀ ਦੇ ਸਤਿਕਾਰ ਵਿੱਚ ਵਿਸਮਾਦੀ ਰੂਪ ਧਾਰਨ ਕਰ ਲੈਂਦੇ ਹਨ। ਸਮੁਚੇ ਰੂਪ ਵਿਚ ਭੱਟ ਸਾਹਿਬਾਨ ਦੇ ਸਾਰੇ ਸਵਈਏ ਇਕ ਅਨੂਠੀ ਸ਼ਰਧਾ ਦਾ ਪ੍ਰਗਟਾਵਾ ਕਰਦੇ ਹਨ ਜੋ ਦਿਲ ਦੀਆਂ ਗਹਿਰਾਈਆਂ ਵਿਚੋਂ ਨਿਕਲ ਕੇ ਆਤਮਾ ਦੀ ਸੂਖਮਤਾ ਨੂੰ ਟੁੰਬੇ ਬਿਨਾਂ ਨਹੀਂ ਰਹਿੰਦੀ। ਇਹ ਸਵਈਏ, ਗੁਰੂ ਦੇ ਸੁਚੇ ਸਤਿਕਾਰ ਦੀ ਅਨਮੋਲ ਪਰਦਰਸ਼ਨੀ ਹਨ, ਅਕੀਦਤ ਦੇ ਫੂਲ ਹਨ, ਨਿਰਮਲ ਤੇ ਅਖੁਟ ਪਿਆਰ ਦਾ ਭੰਡਾਰਾ ਹਨ ਤੇ ਇਲਾਹੀ ਉਸਤਤ ਦਾ ਇਕ ਪਵਿਤਰ ਦਸਤਾਵੇਜ਼ ਹਨ।

ਨਾਨਕ ਲਿਲਾਰਿ ਲਿਖਿਆ ਸੋਇ
ਮੇਟ ਨ ਸਾਕੈ ਕੋਇ
ਕਲਾ ਧਰੈ ਹਿਰ ਸੁਈ
ਏਕੁ ਤੁਈ ਏਕੁ ਤੁਈ (ਪੰਨਾ-144)

"ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ" -ਮਹਲਾ -9

# ਭੱਟ ਭਿੱਖਾ ਜੀ

ਭਗੀਰਥ ਵੰਸ਼ ਦੀ ਨਾਵੀਂ ਪੀੜ੍ਹੀ ਤੇ ਆਉਂਦੇ ਭੱਟ ਰਈਆ ਜੀ ਦੇ ਸਪੁੱਤਰ ਭੱਟ ਭਿੱਖਾ ਜੀ ਆਤਮਿਕ ਸ਼ਾਂਤੀ ਦੀ ਪ੍ਰਾਪਤੀ ਲਈ ਕਈ ਥਾਈਂ ਭਟਕਦੇ ਰਹੇ ਤੇ ਜਿਥੇ ਵੀ ਮਨ ਦੇ ਟਿਕਾਓ ਲਈ ਕਿਸੇ ਨੂੰ ਆਪਣਾ ਮੁਰਸ਼ਦ ਬਨਾਉਣ ਦੀ ਕੋਸ਼ਿਸ਼ ਕੀਤੀ ਉਹ ਹੀ ਵਿਚੋਂ ਸੱਖਣਾ ਤੇ ਪਾਖੰਡੀ ਨਿਕਲਿਆ। ਫਿਰ ਕਿਸੇ ਨੇ ਉਨ੍ਹਾਂ ਨੂੰ ਗੁਰੂ ਅਮਰਦਾਸ ਜੀ ਦੀ ਵਿਰਾਟ ਅਧਿਆਤਮਿਕ ਸ਼ਕਤੀ ਦੀ ਸੋਝੀ ਪਾਈ ਤੇ ਉਨ੍ਹਾਂ ਦੇ ਦਰਸ਼ਨਾਂ ਲਈ ਗੋਇੰਦਵਾਲ ਸਾਹਿਬ ਪਹੁੰਚੇ। ਭਾਈ ਗੁਰਦਾਸ ਜੀ ਦੀ 11ਵੀਂ ਵਾਰ ਦੀ 21ਵੀਂ ਪਉੜੀ, ਜਿਸ ਦਾ ਸਿਰਲੇਖ 'ਸੁਲਤਾਨਪੁਰ ਦੀ ਸੰਗਤਿ' ਹੈ, ਵਿਚ ਇਸ ਗੱਲ ਦਾ ਹਵਾਲਾ ਮਿਲਦਾ ਹੈ ਕਿ ਭਿੱਖਾ ਜੀ ਗੁਰੂ ਅਮਰਦਾਸ ਜੀ ਦੇ ਸੇਵਕਾਂ ਵਿਚੋਂ ਸਨ ਤੇ ਉਨ੍ਹਾਂ ਉਤੇ ਬਹੁਤ ਹੀ ਸ਼ਰਧਾ ਭਾਵਨਾ ਰਖਦੇ ਸਨ। ਭਿੱਖਾ ਜੀ ਸੁਲਤਾਨਪੁਰ ਦੇ ਨਿਵਾਸੀ ਸਨ ਜਿਸ ਨੂੰ ਭਗਤਾਂ ਦਾ ਭੰਡਾਰਾ ਵੀ ਕਿਹਾ ਜਾਂਦਾ ਹੈ। ਉਨ੍ਹਾਂ ਦੇ 6 ਭਰਾਵਾਂ ਵਿਚੋਂ ਟੋਡਾ ਜੀ ਵੀ ਗੁਰੂ ਅਰਮਦਾਸ ਜੀ ਦੇ ਭਗਤਾਂ ਵਿਚੋਂ ਸਨ। ਗੁਰੂ ਸਾਹਿਬ ਦੀ ਅਜ਼ਮਤ ਤੋਂ ਪ੍ਰਭਾਵਤ ਹੋ ਕੇ ਭਿੱਖਾ ਜੀ ਨੇ ਉਨ੍ਹਾਂ ਦੇ ਚਰਨ ਲੱਗ ਕੇ ਅਰਜ਼ ਕੀਤੀ ਕਿ ਸਚੇ ਪਾਤਸ਼ਾਹ ਭਟਕੇ ਹੋਏ ਭਿਖੇ ਨੂੰ ਨਾਮ ਦੀ ਭਿਖਿਆ ਪਾ ਕੇ ਰਜਾ ਦਿਓ। ਸਿਦਕ ਨੂੰ ਫਲ ਲਗਿਆ ਅਤੇ ਭਿੱਖਾ ਜੀ ਗੁਰੂ ਕ੍ਰਿਪਾ ਸਦਕਾ ਅਕਾਲਪੁਰਖ ਨਾਲ ਇਕ ਮਿਕ ਹੋਏ। ਤੀਜੇ ਸਤਿਗੁਰੂ ਦੀ ਮਹਿਮਾ ਵਿਚ ਆਪਣੇ ਮੁੱਖ ਤੋਂ ਉਚਰੇ ਕਿ ਗੁਰਾਂ ਦੀ ਬ੍ਰਹਮ ਵੀਚਾਰ ਅਤੇ ਬੰਦਗੀ ਦੁਆਰਾ ਮਨੁੱਖ ਦੀ ਹਸਤੀ ਸੁਆਮੀ ਦੀ ਹਸਤੀ ਵਿਚ ਅਭੇਦ ਹੋ ਜਾਂਦੀ ਹੈ। ਸਚੇ ਤੇ ਕਾਮਲ ਗੁਰੂ ਦੀ ਬਦੌਲਤ ਮਨੁੱਖ ਪਰਮ ਸਚ ਨੂੰ ਅਨੁਭਵ ਕਰ ਲੈਂਦਾ ਹੈ ਤੇ ਉਸ ਦੇ ਪਿਆਰ ਵਿਚ ਗੜੂੰਦ ਹੋ ਜਾਂਦਾ ਹੈ। ਮਨੁੱਖ ਗੁਰ ਦੀ ਕਿਰਪਾ ਤੇ ਸੰਗਤ ਸਦਕਾ ਆਪਣੇ ਗੁਸੇ ਅਤੇ ਭੋਗੀ ਵਿਹਾਰ ਨੂੰ ਮਾਰ ਲੈਂਦਾ ਹੈ ਤੇ ਇਸ ਤਰ੍ਹਾਂ ਉਸ ਦਾ ਹਵਾ ਵਰਗਾ ਮਨੂਆ ਇਧਰ ਉਦਰ ਭਟਕਣੋ ਹਟ ਜਾਂਦਾ ਹੈ। ਉਨ੍ਹਾਂ ਅਨੁਸਾਰ ਇਸ ਕਲਜੁਗ ਵਿਚ ਸ੍ਰੀ ਗੁਰੂ ਅਮਰਦਾਸ ਜੀ ਸਿਰਜਨਹਾਰ ਸਵਾਮੀ ਦਾ ਸਰੂਪ ਹਨ। ਭਿੱਖਾ ਜੀ ਕਹਿੰਦੇ ਹਨ ਕਿ ਇਨ੍ਹਾਂ ਉਕਤ ਮਿਹਰਾਂ, ਸ਼ਕਤੀਆਂ ਦੇ ਮਾਲਕ ਗੁਰੂ ਅਮਰਦਾਸ ਜੀ ਉਨ੍ਹਾਂ ਨੂੰ ਮਿਲ ਪਏ ਹਨ ਅਤੇ ਆਪਣੀ ਕ੍ਰਿਪਾ ਨਾਲ ਉਨ੍ਹਾਂ ਮੈਨੂੰ ਆਪਣਾ ਪਵਿੱਤਰ ਦੀਦਾਰ ਬਖਸ਼ ਕੇ ਨਿਹਾਲ ਕਰ ਦਿੱਤਾ ਹੈ। ਉਨ੍ਹਾਂ ਦੇ ਇਲਾਹੀ ਦਰਸ਼ਨਾਂ ਨਾਲ ਮੇਰੀ ਭਟਕਣਾ ਮੁੱਕ ਗਈ ਹੈ। ਇਹ ਮੇਰੇ ਪਿਛਲੇ ਜਨਮਾਂ ਵਿਚ ਕੀਤੇ ਕੁਝ ਚੰਗੇ ਕਰਮਾਂ ਦਾ ਫਲ ਹੈ ਕਿ ਮੇਰੀ ਗੁਰੂ

ਰੂਪੀ ਪਾਵਨ ਆਤਮਾ ਤੱਕ ਰਸਾਈ ਹੋ ਗਈ ਵਰਨਾ ਮੈਂ ਇਕ ਸਾਲ ਸਚੇ ਗੁਰੂ ਦੀ ਤਲਾਸ਼ ਵਿਚ ਬੜੇ ਪਾਖੰਡੀ ਗੁਰੂਆਂ ਦੇ ਜਾਲ ਵਿਚ ਫਸਿਆ ਰਿਹਾ ਹਾਂ ਜਿਹੜੇ ਭੇਖ ਧਾਰਨ ਕਰਕੇ ਭੋਲੇ ਭਾਲੇ ਲੋਕਾਂ ਨੂੰ ਫਿਸਲਾ ਕੇ ਬਰਬਾਦ ਕਰ ਦੇਂਦੇ ਹਨ (ਇਹ ਸਿਲਸਲਾ ਅਜ ਵੀ ਜਾਰੀ ਹੈ)। ਕਪਟੀ ਸਾਧਾਂ, ਭਗਤਾਂ ਤੇ ਭੇਖਾਧਾਰੀ ਲੋਕਾਂ ਤੋਂ ਖ਼ਬਰਦਾਰ ਰਹਿਣ ਬਾਰੇ ਉਨ੍ਹਾਂ ਨੇ ਬੜੀ ਦਲੇਰੀ ਨਾਲ ਆਪਣਾ ਤਜਰਬਾ ਦਸ ਕੇ ਸਾਨੂੰ ਸੁਚੇਤ ਕੀਤਾ ਹੈ।

**ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ**
**ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ**
**ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ**
**ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ**
**ਹਰਿ ਨਾਮੁ ਛੋਡਿ ਦੂਜੇ ਲਗੇ ਤਿਨ ਕੇ ਗੁਣ ਹਉ ਕਿਆ ਕਹਉ**
**ਗੁਰ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ**

(ਪੰਨਾ–1395/96)

ਉਕਤ ਚਿੰਤਾਜਨਕ ਸਥਿਤੀ ਸਿੱਖ ਕੌਮ ਵਿਚ ਅਜ ਵੀ ਪੂਰੇ ਜ਼ੋਰਾਂ ਤੇ ਹੈ ਤੇ ਹਰ ਉਹ ਉਪਰਾਲਾ ਹੋ ਰਿਹਾ ਹੈ ਜਿਸ ਦੁਆਰਾ ਜੁਗੋ ਜੁਗ ਅਟੱਲ ਇਨਸਾਨੀ ਨਸਲ ਦੇ ਸ਼ਾਬਦਕ ਗੁਰੂ, ਗੁਰੂ ਗ੍ਰੰਥ ਸਾਹਿਬ ਤੋਂ ਭੋਲੇ ਭਾਲੇ ਲੋਕਾਂ ਨੂੰ ਤੋੜ ਕੇ ਸ਼ਖਸੀ ਸ਼ਖ਼ਸੀਅਤਾਂ ਨਾਲ ਜੋੜ ਕੇ ਉਨ੍ਹਾਂ ਨੂੰ ਭਰਮਾਇਆ ਜਾ ਸਕੇ ਤੇ ਫਿਰ ਕਈ ਪਰਕਾਰ ਦੇ ਵਹਿਮਾਂ ਭਰਮਾਂ ਵਿਚ ਪਾ ਕੇ ਉਨ੍ਹਾਂ ਨੂੰ ਹੌਲੀ ਹੌਲੀ ਲੁਟਿਆ ਜਾ ਸਕੇ। ਸਾਨੂੰ ਇਕ ਗਲ ਸਪੱਸ਼ਟ ਰੂਪ ਵਿਚ ਸਮਝ ਲੈਣੀ ਚਾਹੀਦੀ ਹੈ ਕਿ ਜੇ ਕਰ ਗੁਰੂ ਗ੍ਰੰਥ ਸਾਹਿਬ ਦੇ ਲੜ ਲਗ ਕੇ ਵੀ ਕੋਈ ਸਖਣਾ ਰਹਿ ਗਿਆ ਹੈ ਤਾਂ ਉਸ ਨੂੰ ਭਰਨ ਵਾਲਾ ਹੋਰ ਕੋਈ ਨਹੀਂ ਜੰਮਿਆ ਕਿਉਂਕਿ ਗੁਰੂ ਗ੍ਰੰਥ ਸਾਹਿਬ ਵਿਚ ਨਿਰੋਲ ਨਾਮ ਦੀ ਮਹਿੰਮਾ ਹੈ, ਉਚ ਆਚਰਣ ਦੀ ਸਿਖਿਆ ਹੈ ਤੇ ਇਸ ਵਿਚ ਕਿਸੇ ਨਿਜੀ ਸਵਾਰਥ ਤੇ ਹੰਗਤਾ ਦਾ ਵਰਨਣ ਬਿਲਕੁਲ ਹੀ ਨਹੀਂ।

ਭਿੱਖਾ ਜੀ ਦੇ ਸਪੁੱਤਰ ਭੱਟ ਕੀਰਤ ਜੀ, ਮਥੁਰਾ ਜੀ ਤੇ ਜਾਲਪ ਜੀ ਨੇ ਵੀ ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੀ ਬਹੁਤ ਹੀ ਸੁਹਣੇ ਸ਼ਬਦਾਂ ਵਿਚ ਉਸਤਤੀ ਗਾਈ ਹੈ ਅਤੇ ਭਿੱਖਾ ਜੀ ਦੇ ਭਾਈ ਭਤੀਜਿਆਂ ਨੇ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਪਹੁੰਚ ਕੇ, ਬ੍ਰਹਮ ਸਰੂਪ ਗੁਰੂ ਦੇ ਦਰਸ਼ਨ ਕਰਕੇ, ਸਿੱਖ ਗੁਰੂ ਸਾਹਿਬਾਨ ਤੇ ਗੁਰ–ਜੋਤਿ ਦੇ ਭਰਪੂਰ ਜਸ ਗਾਏ ਹਨ। ਕੁਲ ਗਿਆਰਾਂ ਭੱਟਾਂ ਦੇ ਜਿਹੜੇ ਸਵਈਏ ਗੁਰੂ ਗ੍ਰੰਥ ਸਾਹਿਬ ਦੇ ਪੰਨਾ 1389 ਤੋਂ 1409 ਵਿੱਚ ਸ਼ਸ਼ੋਭਤ ਹਨ, ਉਹਨਾਂ ਵਿਚ ਭਿੱਖਾ ਜੀ ਦੇ ਦੋ ਸੱਵਈਏ ਵੀ ਸ਼ਾਮਲ ਹਨ। ਇਨ੍ਹਾਂ ਤੋਂ ਇਲਾਵਾ ਇਨ੍ਹਾਂ

ਦੇ ਤਿੰਨ ਸਪੁੱਤਰਾਂ ਦੇ ਗੁਰੂ ਮਹਿਮਾ ਗਾਉਂਦੇ ਸੱਵਈਏ ਵੀ ਉਕਤ 20 ਪੰਨਿਆਂ ਵਿਚ ਦਰਜ 121 ਸੱਵਈਆਂ ਵਿਚ ਆਉਂਦੇ ਹਨ ਜਿਨ੍ਹਾਂ ਵਿਚ ਉਨ੍ਹਾਂ ਬੜੀ ਆਦਰ ਭਾਵਨਾ ਨਾਲ ਗੁਰੂ ਜੱਸ ਗਾਇਆ ਹੈ। ਜਿਥੇ ਤੱਕ ਭੱਟ ਭਿੱਖਾ ਜੀ ਦੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਦੋ ਸੱਵਈਆਂ ਦਾ ਸਬੰਧ ਹੈ ਉਨ੍ਹਾਂ ਵਿਚੋਂ ਇਕ ਬਾਰੇ ਤਾਂ ਸੰਖੇਪ ਵਰਨਣ ਉਪਰ ਕੀਤਾ ਜਾ ਚੁੱਕਾ ਹੈ ਜਿਸ ਵਿਚ ਉਨ੍ਹਾਂ ਨਕਲੀ ਤੇ ਠਗ ਢੌਂਗੀ ਗੁਰੂਆਂ ਦਾ ਜ਼ਿਕਰ ਕਰਨ ਉਪਰੰਤ ਗੁਰੂ ਅਮਰਦਾਸ ਜੀ ਦੀ ਤਾਰੀਫ਼ ਕੀਤੀ ਹੈ ਤੇ ਉਨ੍ਹਾਂ ਨੂੰ ਕਾਮਲ ਗੁਰੂ ਮੰਨਿਆ ਹੈ। ਆਪਣੇ ਦੂਜੇ ਸੱਵਈਏ ਵਿਚ ਵੀ ਉਨ੍ਹਾਂ ਨੇ ਗੁਰੂ ਅਮਰਦਾਸ ਜੀ ਪ੍ਰਥਾਏ ਹੀ ਉਸਤਤੀ ਸ਼ਬਦ ਉਚਰਦਿਆਂ ਫਰਮਾਇਆ ਹੈ ਕਿ ਗੁਰੂ ਅਮਰਦਾਸ ਜੀ ਗਿਆਨ ਤੇ ਧਿਆਨ ਵਿਚ ਸੁਦ੍ਰਿੜ੍ਹ ਹਨ ਤੇ ਉਨ੍ਹਾਂ ਦੀ ਆਤਮਾ ਅਕਾਲਪੁਰਖ ਵਿਚ ਸਦਾ ਵਲੀਨ ਰਹਿੰਦੀ ਹੈ ਇਸ ਲਈ ਉਨ੍ਹਾਂ ਨੂੰ ਹਰੀ ਦਾ ਰੂਪ ਸਮਝਣਾ ਹੀ ਯੋਗ ਹੋਵੇਗਾ। ਗੁਰੂ ਸਾਹਿਬ ਦੀ ਬਹੁਪੱਖੀ ਤਾਰੀਫ ਕਰਦੇ ਹੋਏ ਭਿੱਖਾ ਜੀ ਹੋਰ ਕਹਿੰਦੇ ਹਨ ਕਿ ਗੁਰੂ ਅਮਰਦਾਸ ਜੀ ਨੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਪੂਰਨ ਰੂਪ ਵਿਚ ਵਸ ਕੀਤਾ ਹੋਇਆ ਹੈ ਅਤੇ ਕਲਜੁਗ ਵਿਚ ਤਾਂ ਉਹ ਕਰਤਾ ਪੁਰਖ ਹਨ। ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰ ਕੇ ਭਿੱਖਾ ਜੀ ਬਹੁਤ ਪ੍ਰਸੰਨ ਹਨ ਤੇ ਪੂਰਨ ਖਿੜਾਓ ਦੀ ਅਵਸਥਾ ਵਿਚ ਗੁਰੂ ਜੀ ਦੇ ਦਰਸ਼ਨ ਕਰਕੇ ਫੂਲੇ ਨਹੀਂ ਸਮਾਉਂਦੇ ਤੇ ਹੁਣ ਉਨ੍ਹਾਂ ਦੀ ਹਰ ਪਰਕਾਰ ਦੀ ਭਟਕਣਾ ਮੁੱਕ ਗਈ ਹੈ ਕਿਉਂਕਿ ਸਚੇ ਪਾਤਸ਼ਾਹ ਅਕਾਲਪੁਰਖ ਦੇ ਸਰਗੁਣ ਸਰੂਪ, ਗੁਰੂ ਅਮਰਦਾਸ ਜੀ ਨੇ ਉਨ੍ਹਾਂ ਨੂੰ ਦਰਸ਼ਨਾਂ ਨਾਲ ਨਿਹਾਲ ਤੇ ਮਾਲਾ ਮਾਲ ਕਰ ਦਿੱਤਾ ਹੈ।

ਆਮ ਪ੍ਰਚਲਤ ਕਥਨ ਅਨਸਾਰ ਇਹ ਜ਼ਿਆਦਾ ਸੰਭਵ ਹੈ ਕਿ ਭਿੱਖਾ ਜੀ ਭਾਵੇਂ ਗੁਰੂ ਅਮਰਦਾਸ ਜੀ ਨੂੰ ਪਹਿਲੇ ਵੀ ਮਿਲੇ ਹੋਣਗੇ ਤੇ ਉਨ੍ਹਾਂ ਦਾ ਜ਼ਰੂਰ ਸਤਿਕਾਰ ਕਰਦੇ ਹੋਣਗੇ ਪਰ ਉਹ ਬਾਕੀ 10 ਭੱਟਾਂ ਨਾਲ ਗੁਰੂ ਅਰਜਨ ਦੇਵ ਜੀ ਨੂੰ ਗੋਇੰਦਵਾਲ ਸਾਹਿਬ ਵਿਖੇ ਵੀ ਮਿਲੇ ਸਨ ਤੇ ਉਕਤ ਸ਼ਬਦ ਉਨ੍ਹਾਂ ਨੇ ਗੁਰੂ ਅਰਜਨ ਦੇਵ ਜੀ ਦੇ ਸਨਮੁਖ ਉਚਾਰਿਆ ਹੈ। ਬਹਰਹਾਲ ਭਿੱਖਾ ਜੀ ਦੇ ਬਚਨਾਂ ਤੋਂ ਗੁਰੂ ਹਸਤੀ ਬਾਰੇ ਉਨ੍ਹਾਂ ਦਾ ਅਥਾਹ ਸਤਿਕਾਰ ਠਾਠਾਂ ਮਾਰਦਾ ਦਿਸਦਾ ਹੈ ਜਿਹੜਾ ਆਪਣੀ ਮਿਸਾਲ ਆਪ ਹੈ।

**ਅਪਨੇ ਗੁਰ ਊਪਰਿ ਕੁਰਬਾਨੁ**
**ਭਏ ਕਿਰਪਾਲ ਪੂਰਨ ਪ੍ਰਭ ਦਾਤੇ**
**ਜੀਅ ਹੋਏ ਮਿਹਰਵਾਨ** ਮ–5, (ਪੰਨਾ–631)

"ਉਤਰਿ ਗਇਓ ਮੇਰੇ ਮਨ ਕਾ ਸੰਸਾ ਜਬ ਤੇ ਦਰਸਨੁ ਪਾਇਆ"

# ਭੱਟ ਕੀਰਤ ਜੀ

ਭੱਟਾਂ ਦੇ ਟੋਲੇ ਦੇ ਮੁਖੀ ਭਿੱਖਾ ਜੀ ਦੇ ਸਪੁੱਤਰ ਭੱਟ ਕੀਰਤ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਅਤੇ ਸ੍ਰੀ ਗੁਰੂ ਰਾਮਦਾਸ ਜੀ ਦੀ ਉਸਤਤ ਵਿਚ ਚਾਰ ਚਾਰ ਸੱਵਈਏ ਲਿਖੇ ਹਨ। ਇਨ੍ਹਾਂ ਦੀ ਬਾਣੀ ਬਹੁਤ ਦਿਲ ਖਿੱਚਵੀਂ ਹੈ। ਪ੍ਰਭਾਵ ਸ਼ਰਧਾਮਈ, ਭਾਸ਼ਾ ਅਕਰਸ਼ਤਕਾਰੀ ਤੇ ਸ਼ਬਦਾਵਲੀ ਗੁੰਦਵੀਂ ਹੈ। ਕਹਿੰਦੇ ਹਨ ਜਦ ਸਾਰੇ ਭੱਟ ਬਹੁਤ ਸਾਰੀਆਂ ਭਟਕਣਾਂ ਉਪਰੰਤ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਆਪਣੇ ਗਿਆਨ ਦੇ ਭੰਡਾਰ ਸਦਕਾ ਬੜੀ ਅਭਿਮਾਨੀ ਭਾਵਨਾ ਨਾਲ ਦਾਖ਼ਲ ਹੋਏ ਤਾਂ ਗੁਰੂ ਅਰਜਨ ਦੇਵ ਜੀ ਦੀ ਨਿਮਰਤਾ, ਪਿਆਰ, ਹਲੀਮੀ, ਸੰਗਤੀ ਪ੍ਰਭਾਵਾਂ ਵਾਲੀ ਅਜ਼ੀਮ ਸ਼ਖ਼ਸੀਅਤ ਤੋਂ ਕੀਰਤ ਜੀ ਇਤਨੇ ਮੁਤਾਸਰ (ਪ੍ਰਭਾਵਤ) ਹੋਏ ਕਿ ਉਨ੍ਹਾਂ ਨੇ ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਦੇ ਸਤਿਕਾਰ ਵਿਚ ਆਪ ਮੁਹਾਰੇ ਕਿਹਾ-

**ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ**<br>
**ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ**<br>
**ਮਾਯਾ ਮੋਹ ਭਰਮ ਪੈ ਭੂਲੇ**<br>
**ਸੁਤ ਦਾਰਾ** (ਪਤਨੀ) **ਸਿਉ ਪ੍ਰੀਤਿ ਲਗਾਈ**<br>
**ਇਕੁ ਉਤਮੁ ਪੰਥੁ ਸੁਨਿਓ ਗੁਰ ਸੰਗਤਿ**<br>
**ਤਿਹ ਮਿਲੰਤ ਜਮ ਤ੍ਰਾਸ ਮਿਟਾਈ**<br>
**ਇਕ ਅਰਦਾਸਿ ਭਾਟ ਕੀਰਤਿ ਕੀ**<br>
**ਗੁਰ ਰਾਮਦਾਸ ਰਾਖਹੁ ਸਰਣਾਈ** (ਪੰਨਾ-1406)

ਭੱਟ ਕੀਰਤ ਦੇ ਪਿਤਾ ਭੱਟ ਭਿੱਖਾ ਜੀ ਨੇ ਵੀ ਗੁਰੂ ਅਰਜਨ ਸਾਹਿਬ ਦੇ ਦਰਸ਼ਨ ਕਰਨ ਤੇ ਗੁਰ-ਜੋਤਿ ਦੀ ਅਕਾਲਪੁਰਖ ਨਾਲ ਅਭੇਦਤਾ ਦਾ ਗਿਆਨ ਗ੍ਰਹਿਣ ਕਰਨ ਤੇ ਇਸ ਤੋਂ ਪਹਿਲਾਂ ਆਪਣੀ ਭਟਕਣ ਦਾ ਵਰਨਣ ਸਪੱਸ਼ਟ ਰੂਪ ਵਿਚ ਕਰਦੇ ਹੋਏ ਕਿਹਾ ਸੀ ਕਿ ਬਨਾਵਟੀ ਗੁਰੂ ਤੇ ਠੱਗ ਤਾਂ ਬਹੁਤ ਮਿਲੇ ਹਨ ਪਰ ਇਸ ਸੰਸਾਰ ਵਿਚ ਅਸਲੀ ਰਾਹ ਪਾਉਣ ਵਾਲੇ ਗੁਰੂ ਅਰਜਨ ਦੇਵ ਜੀ ਹੀ ਹਨ।

ਭੱਟ ਕੀਰਤ ਜੀ ਨੇ ਜਿਸ ਸ਼ਰਧਾ ਮਈ ਭਾਵਨਾ ਨਾਲ ਗੁਰੂ ਰਾਮਦਾਸ ਸਾਹਿਬ ਪ੍ਰਤੀ ਸਤਿਕਾਰ ਤੇ ਸਨਮਾਨ ਵਿਅਕਤ ਕਰਨ ਵਿਚ ਭਾਵ ਪੂਰਤ ਸ਼ਬਦਾਵਲੀ, ਭਾਸ਼ਾ, ਤੇ ਜਜ਼ਬਾਤਾਂ ਦਾ ਸਹਾਰਾ ਲਿਆ, ਇਵੇਂ ਹੀ ਉਨ੍ਹਾਂ ਨੇ ਤੀਜੇ ਸਤਿਗੁਰੂ, ਗੁਰੂ ਅਮਰਦਾਸ

ਜੀ ਬਾਰੇ ਵੀ ਬੜੀ ਉਤਮ ਰੰਗਤ ਵਿਚ ਰੰਗੇ ਸਵੱਈਏ ਉਚਾਰਨ ਕੀਤੇ ਹਨ ਜੋ ਬਹੁਤ ਲੋਕ ਪ੍ਰੀਯੇ ਹੋਏ। ਮਿਸਾਲ ਵਜੋਂ ਗੁਰੂ ਅਮਰਦਾਸ ਜੀ ਦੀ ਉਪਮਾ ਵਿਚ ਕੀਰਤ ਜੀ ਕਹਿੰਦੇ ਹਨ:

1. ਸ਼ਕਤੀ ਤੇ ਸੱਤਿਆ ਧਾਰਨ ਕਰਕੇ ਅਕਾਲਪੁਰਖ ਵਾਹਿਗੁਰੂ ਨੇ ਖੁਦ ਗੁਰੂ ਅਮਰਦਾਸ ਜੀ ਦੇ ਰੂਪ ਵਿਚ ਇਸ ਸੰਸਾਰ ਵਿਚ ਪਰਵੇਸ਼ ਕੀਤਾ ਹੈ ਅਤੇ ਇਸ ਸਰੂਪ ਨੂੰ ਗ੍ਰਹਿਣ ਕਰਕੇ ਸਰੂਪ-ਰਹਿਤ ਪ੍ਰਭੂ ਨੇ ਜਗਤ ਪੁਰੀ ਵਿਚ ਚਾਨਣ ਕੀਤਾ ਹੈ।

**ਆਪਿ ਨਰਾਇਣੁ ਕਲਾ ਧਾਰ ਜਗ ਮਹਿ ਪਰਵਰਿਯਉ**
**ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ** (ਪੰਨਾ-1395)

2. ਜੋ ਕੋਈ ਗੁਰੂ ਜੀ ਦੀ ਸਿੱਖਿਆ ਤੇ ਚਲਦੇ ਹਨ ਗੁਰੂ ਜੀ ਉਨ੍ਹਾਂ ਨੂੰ ਪਾਰ ਉਤਾਰ ਦੇਂਦੇ ਹਨ। ਪਰਾਣੀਆਂ ਨੂੰ ਭਵ ਸਾਗਰ ਤੋਂ ਪਾਰ ਉਤਾਰਨ ਲਈ ਗੁਰੂ ਅਮਰਦਾਸ ਜੀ ਇਕ ਮਹਾਨ ਜਹਾਜ਼ ਹਨ।

**ਗੁਰ ਅਮਰਦਾਸ ਤਾਰਣ ਤਰਣ**
**ਜਨਮ ਜਨਮ ਪਾ ਸਰਣਿ ਤੁਅ** (ਪੰਨਾ-1395)

3. ਜੋ ਗੁਰੂ ਅਮਰਦਾਸ ਜੀ ਦੀ ਟਹਿਲ ਸੇਵਾ ਕਰਦੇ ਹਨ, ਉਹ ਕਸ਼ਟ, ਕੰਗਾਲਤਾ ਤੇ ਨਿਰਧਨਤਾ ਤੋਂ ਖਲਾਸੀ ਪਾ ਲੈਂਦੇ ਹਨ।

**ਗੁਰੁ ਅਮਰਦਾਸੁ ਜਿਨ ਸੇਵਿਅਉ**
**ਤਿਨੁ ਦੁਖੁ ਦਰਿਦ੍ਰੁ ਪਰਹਰਿ ਪਰੈ** (ਪੰਨਾ-1395)

4. ਜਦ ਗੁਰੂ ਜੀ ਨਦਰ ਸਵੱਲੀ ਨਾਲ ਆਪਣੇ ਸੇਵਕ ਕੀਰਤ ਵਲ ਵੇਖਦੇ ਹਨ ਤਾਂ ਉਸ ਦੇ ਮੂੰਹ ਵਿਚ ਸਿਰਜਣਹਾਰ ਦੇ ਨਾਮ ਦਾ ਫਲ ਆ ਜਾਂਦਾ ਹੈ। ਭੱਟ ਕੀਰਤ ਦੀਆਂ ਨਜ਼ਰਾਂ ਵਿਚ ਅਕਾਲਪੁਰਖ ਤੇ ਗੁਰੂ ਅਮਰਦਾਸ ਜੀ ਇਕੋ ਰੂਪ ਹਨ, ਇਨ੍ਹਾਂ ਦੋਹਾਂ ਵਿਚ ਕੋਈ ਅੰਤਰ ਨਹੀਂ।

**ਤੇਰੈ ਹੁਕਮਿ ਪਵੈ ਨੀਸਾਣੁ ਤਉ ਕਰਉ ਸਾਹਿਬ ਕੀ ਸੇਵਾ**
**ਜਬ ਗੁਰੁ ਦੇਖੈ ਸੁਭ ਦਿਸਟਿ ਨਾਮੁ ਕਰਤਾ ਮੁਖਿ ਮੇਵਾ** (ਪੰਨਾ-1395)

ਆਖ਼ਿਰ ਭੱਟ ਕੀਰਤ ਜੀ ਗੁਰੂ ਅਮਰਦਾਸ ਜੀ ਦੀ ਮਹਾਨ ਤੇ ਸਰੇਸ਼ਠ ਹਸਤੀ ਅੱਗੇ ਆਪਣੇ ਆਪ ਨੂੰ ਪੂਰੀ ਤਰ੍ਹਾਂ ਸਮਰਪਤ ਕਰ ਕੇ ਫਰਮਾਂਦੇ ਹਨ:

**"ਗੁਰ ਅਮਰਦਾਸ ਕਾਰਣ ਕਰਣ ਜਿਵ ਤੂ ਰਖਹਿ ਤਿਵ ਰਹਉ"**

ਗੁਰੂ ਰਾਮਦਾਸ ਜੀ ਪ੍ਰਤੀ ਆਪਣੀ ਅਨਿੰਨ ਸ਼ਰਧਾ ਅਰਪਤ ਕਰਦਿਆਂ ਫਰਮਾਉਂਦੇ ਹਨ ਕਿ ਉਨ੍ਹਾਂ ਨੇ ਗੁਰੂ ਅਮਰਦਾਸ ਜੀ ਦੀ ਨਿਸ਼ਕਾਮ ਸੇਵਾ ਵੀ ਕੀਤੀ ਤੇ ਨਾਲ ਘਾਲ ਕਮਾਈ ਵੀ ਕਰਦੇ ਰਹੇ। **ਗੁਰੂ ਰਾਮਦਾਸ ਜੀ ਚੰਦਨ ਦਾ ਰੂਪ ਹਨ ਜਿਨ੍ਹਾਂ ਦੀ ਸੁਗੰਧੀ**

ਸਭ ਪਾਸੇ ਫੈਲੀ ਹੋਈ ਹੈ। ਗੁਰੂ ਸਾਹਿਬ ਨੇ ਪਰਾਣੀਆਂ ਦੇ ਹਿਰਦਿਆਂ ਅੰਦਰ ਮਾਲਕ ਦੇ ਨਾਮ ਦੀ ਛਹਿਬਰ ਲਗਾ ਦਿੱਤੀ ਹੈ। ਅੰਤ ਵਿਚ ਗੁਰੂ ਸਾਹਿਬ ਅੱਗੇ ਕੀਰਤ ਜੀ ਆਪਣੀ ਮਨੋ ਵਿਥਿਆ ਦਸਦੇ ਕਹਿੰਦੇ ਹਨ ਕਿ "ਮੇਰੇ ਅੰਦਰ ਪਾਪਾਂ ਦਾ ਵਾਸਾ ਹੈ, ਗਲਤ ਰਸਤੇ ਪਿਆ ਰਿਹਾ ਹਾਂ, ਤੂੰ ਸੋਢੀ ਸੁਲਤਾਨ ਮੇਰੇ ਤੇ ਰਹਿਮ ਕਰ ਤੇ ਆਪਣੇ ਚਰਨਾਂ ਨਾਲ ਜੁੜੇ ਹੋਏ ਕੀਰਤ ਭੱਟ ਦਾ ਆਵਾ ਗਵਨ ਮਿਟਾ ਕੇ ਉਸ ਨੂੰ ਆਪਣੀ ਸ਼ਰਨ ਵਿਚ ਲੈ ਲੈ। **"ਗੁਰ ਰਾਮ ਦਾਸ ਰਾਖਹ ਸਰਨਾਈ"**

ਕੀਰਤ ਜੀ ਬਾਰੇ ਦਸਿਆ ਜਾਂਦਾ ਹੈ ਕਿ ਉਹ ਗੁਰੂ ਹਰਿਗੋਬਿੰਦ ਸਾਹਿਬ ਦੀ ਫੌਜ ਵਿਚ ਸੇਵਾ ਕਰਦੇ ਰਹੇ ਤੇ ਮੁਗ਼ਲਾਂ ਨਾਲ ਗੁਰੂ ਸਾਹਿਬ ਦੀ ਹੋਈ ਪਹਿਲੀ ਲੜਾਈ ਵਿਚ ਸ਼ਹੀਦ ਹੋਏ। ਇਨ੍ਹਾਂ ਦੇ ਇਕ ਉੱਘੇ ਪੋਤਰੇ ਨੇ ਗੁਰੂ ਗੋਬਿੰਦ ਸਿੰਘ ਦੇ ਸਮੇਂ ਅੰਮ੍ਰਿਤ ਛਕਿਆ ਤੇ ਸਿੰਘ ਸਜਿਆ ਅਤੇ ਨਾਮ ਨਿਰਬੁਧ ਸਿੰਘ ਰਖਿਆ। Encyclopaedia of Sikhism ਦੇ ਪੰਨਾ 353 ਜਿਲਦ ਦੂਜੀ ਅਨੁਸਾਰ ਇਹ ਨਿਰਬੁਧ ਸਿੰਘ ਗੁਰੂ ਗੋਬਿੰਦ ਸਿੰਘ ਸਾਹਿਬ ਨਾਲ ਨਾਂਦੇੜ ਤਕ ਗਿਆ ਅਤੇ 1708 ਈ: ਨੂੰ ਜਦ ਗੁਰੂ ਸਾਹਿਬਾਨ ਨੇ ਆਦਿ ਗ੍ਰੰਥ ਸਾਹਿਬ ਨੂੰ ਗੁਰਗਦੀ ਸੌਂਪੀ ਤਾਂ ਉਸ ਮਹਤਾਵਪੂਰਨ ਘਟਨਾ ਦਾ ਜ਼ਿਕਰ ਇਸ ਨੇ ਆਪਣੀ ਭਟ ਵਹੀ ਵਿਚ ਕੀਤਾ ਹੈ। ਇਹ ਨਿਰਬੁਧ ਸਿੰਘ ਭਟ ਕੇਸੋ ਸਿੰਘ ਦਾ ਪੁਤਰ ਸੀ। ਇਨ੍ਹਾਂ ਦੋਹਾਂ ਪਿਓ ਪੁਤਰਾਂ ਦੇ ਨਾਵਾਂ ਨਾਲ 'ਸਿੰਘ' ਸ਼ਬਦ ਦਾ ਲਗ ਜਾਣਾ ਜ਼ਾਹਿਰ ਕਰਦਾ ਹੈ ਕਿ ਇਨ੍ਹਾਂ ਭੱਟਾਂ ਤੇ ਇਨ੍ਹਾਂ ਦੇ ਪਰਵਾਰਾਂ ਦਾ ਨਾਤਾ ਗੁਰ-ਜੋਤਿ ਨਾਲ ਗੁਰੂ ਅਰਜਨ ਦੇਵ ਜੀ ਦੇ ਮਗਰੋਂ ਵੀ ਬਝਾ ਰਿਹਾ ਤੇ ਇਨ੍ਹਾਂ ਦੀਆਂ ਸੰਤਾਨਾਂ ਮਗਰਲੇ ਗੁਰੂ ਸਾਹਿਬਾਨ ਦੇ ਨਿਰੰਤਰ ਸੰਪਰਕ ਵਿਚ ਰਹੀਆਂ ਤੇ ਗੁਰਸਿੱਖੀ ਦੇ ਮਾਨਵ ਹਿਤਕਾਰੀ ਤੇ ਸਰਬੱਤ ਦੇ ਭਲੇ ਦੇ ਮਿਸ਼ਨ ਨੂੰ ਆਪਣੇ ਢੰਗਾਂ ਨਾਲ ਅੱਗੇ ਵਧਾਂਦੀਆਂ ਰਹੀਆਂ।

ਭੱਟ ਕੀਰਤ ਜੀ ਤੇ ਇਨ੍ਹਾਂ ਦੇ ਪਿਤਾ ਭੱਟ ਭਿੱਖਾ ਜੀ ਤੋਂ ਇਲਾਵਾ, ਕੀਰਤ ਜੀ ਦੇ ਦੋ ਹੋਰ ਭਰਾਵਾਂ, ਭੱਟ ਮਥੁਰਾ ਜੀ ਅਤੇ ਜਾਲਪ (ਜਲ੍ਹ) ਜੀ ਨੇ ਵੀ ਗੁਰੂ-ਜੋਤਿ ਬਾਰੇ ਉਸਤਤੀ ਸੱਵਈਏ ਲਿਖੇ ਹਨ, ਜਿਹੜੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ ਅਤੇ ਪਿਆਰ ਨਾਲ ਪੜ੍ਹੇ ਤੇ ਸਰਵਣ ਕੀਤੇ ਜਾਂਦੇ ਹਨ।

**ਉਸਤਤਿ ਕਰਹੁ ਸਦਾ ਪ੍ਰਭੁ ਅਪਨੇ**
**ਜਿਨਿ ਪੂਰੀ ਕਲ ਰਾਖੀ** ਮ-5, (ਪੰਨਾ-622)

"ਤ੍ਰਿਖਾ ਨ ਉਤਰੈ ਸਾਤਿ ਨ ਆਵੈ
ਬਿਨੁ ਦਰਸਨ ਸੰਤ ਪਿਆਰੇ ਜੀਉ" ਮਹਲਾ-5

# ਭੱਟ ਮਥੁਰਾ ਜੀ

ਭੱਟ ਭਿੱਖਾ ਪਰਿਵਾਰ ਨੇ ਗੁਰੂ ਸਾਹਿਬਾਨ ਦੀਆਂ ਅਲੌਕਿਕ ਹਸਤੀਆਂ ਦੇ ਯਸ਼ ਬੜੀਆਂ ਬੜੀਆਂ ਨਵੀਆਂ ਉਪਮਾਵਾਂ, ਬੜੇ ਸੁਹਣੇ ਸ਼ਬਦਾਂ, ਬੜੀਆਂ ਦਿਲ ਖਿੱਚਵੀਆਂ ਉਦਾਹਰਨਾਂ, ਬੜੇ ਉਚੇ ਸੁਚੇ ਭਾਵਾਂ, ਅਤਿ ਨਵੇਂ ਨਕੋਰ ਪ੍ਰਭਾਵਾਂ ਤੇ ਦਿਲ ਟੁੰਬਵੀਂ ਸ਼ਰਧਾ ਨਾਲ ਗਾਏ ਹਨ ਜਿਸ ਤੋਂ ਪਤਾ ਲਗਦਾ ਹੈ ਕਿ 'ਗੁਰੂ' ਪ੍ਰਤੀ ਉਨ੍ਹਾਂ ਦਾ ਉਮਾਹ, 'ਗੁਰ-ਜੋਤਿ', ਪ੍ਰਤੀ ਉਨ੍ਹਾਂ ਦਾ ਸਨੇਹ ਤੇ 'ਗੁਰੂ-ਪ੍ਰੇਮ' ਪ੍ਰਤੀ ਉਨ੍ਹਾਂ ਦੀ ਸਿਦਕਦਿਲੀ, ਮਰਿਆਦਾ ਦੇ ਸਾਰੇ ਹੱਦ ਬੰਨੇ ਟਪ ਚੁਕੀ ਸੀ। ਉਹ ਗੁਰੂ ਵਿਚ ਅਕਾਲਪੁਰਖ ਦਾ ਰੂਪ ਦੇਖਦੇ ਸਨ ਤੇ ਗੁਰੂ ਨੂੰ ਹਰ ਹਾਲਤ ਵਿਚ ਅਕਾਲਪੁਰਖ ਦਾ ਸਰਗੁਣ ਸਰੂਪ ਸਮਝਦੇ ਸਨ। ਇਸ ਅਨੰਤ ਪਿਆਰ ਸਦਕਾ ਉਨ੍ਹਾਂ ਨੂੰ ਪਰਮ ਅਨੰਦ ਦੀ ਪ੍ਰਾਪਤੀ ਹੋਈ ਜਿਸ ਕਰਕੇ ਉਹ ਹਮੇਸ਼ਾ ਗੁਰੂ ਪ੍ਰਤੀ ਸਤਿਕਾਰ ਤੇ ਆਭਾਰ ਪ੍ਰਗਟਾਂਦੇ ਰਹਿੰਦੇ।

ਭੱਟ ਮਥੁਰਾ ਜੀ ਆਪਣੇ ਵੀਰ ਕੀਰਤ ਜੀ ਤੇ ਜਾਲਪ ਜੀ ਅਤੇ ਆਪਣੇ ਪਿਤਾ ਭੱਟ ਭਿੱਖਾ ਜੀ ਵਾਂਗਰਾਂ ਗੁਰ ਮਹਿਮਾ ਵਿਚ ਬੜਾ ਅਨੰਦ ਮਾਣਦੇ ਹਨ। ਇਨ੍ਹਾਂ ਨੇ 14 ਸਵੱਈਏ ਗੁਰ ਉਸਤਤੀ ਵਿਚ ਰਚੇ ਹਨ ਜਿਨ੍ਹਾਂ ਵਿਚੋਂ 7 ਗੁਰੂ ਰਾਮਦਾਸ ਜੀ ਅਤੇ 7 ਹੀ ਗੁਰੂ ਅਰਜਨ ਦੇਵ ਜੀ ਦੀ ਵਡਿਆਈ ਵਿਚ ਉਚਰੇ ਹਨ। ਭੱਟ ਕਲ ਸਹਾਰ ਜੀ ਤੋਂ ਮਗਰੋਂ ਮਥੁਰਾ ਜੀ ਹੀ ਅਜਿਹੇ ਭੱਟ ਗੁਰਮੁਖ ਹੋਏ ਹਨ ਜਿਨ੍ਹਾਂ ਨੇ ਗੁਰੂ ਅਰਜਨ ਦੇਵ ਜੀ ਪ੍ਰਤੀ ਸਭ ਤੋਂ ਵਧ ਸੱਤ ਸੱਵਈਏ ਰਚ ਕੇ ਆਪਣੀ ਸ਼ਰਧਾ ਉਨ੍ਹਾਂ ਪ੍ਰਤੀ ਬੜੇ ਭਾਵਪੂਰਵਕ ਢੰਗ ਨਾਲ ਪ੍ਰਗਟਾਈ ਹੈ। ਮਥੁਰਾ ਜੀ ਅਨੁਸਾਰ ਮਿਠ ਬੋਲੜੇ ਪ੍ਰੀਤਮ ਗੁਰੂ ਅਰਜਨ ਦੇਵ ਜੀ ਨੇ ਆਪਣੇ ਹਿਰਦੇ ਵਿਚ ਸਤਿ, ਸੰਤੋਖ ਦੇ ਗੁਣ ਧਾਰਨ ਕੀਤੇ ਹੋਏ ਹਨ, ਉਨ੍ਹਾਂ ਨੇ ਅਕਾਲਪੁਰਖ ਵਾਹਿਗੁਰੂ ਨੂੰ ਆਪਣੇ ਹਿਰਦੇ ਵਿਚ ਸਥਿਰ ਰੂਪ ਵਿਚ ਟਿਕਾਇਆ ਹੋਇਆ ਹੈ ਤੇ ਉਨ੍ਹਾਂ ਦੇ ਅੰਦਰ ਪ੍ਰਭੂ ਦੀ ਪਵਿੱਤਰ ਜੋਤ ਲਟ ਲਟ ਰੂਪ ਵਿਚ ਜਗਮਗ ਕਰ ਰਹੀ ਹੈ। ਇਹ ਜੋਤ ਗੁਰੂ ਰਾਮਦਾਸ ਜੀ ਨੇ ਉਨ੍ਹਾਂ ਅੰਦਰ ਬਿਰਾਜਮਾਨ ਕੀਤੀ ਹੈ।

**ਰਾਮਦਾਸਿ ਗੁਰੂ ਜਗ ਤਾਰਨ ਕਉ**
**ਗੁਰ ਜੋਤਿ ਅਰਜੁਨ ਮਾਹਿ ਧਰੀ** (ਪੰਨਾ-1409)

ਇਸ ਲਈ ਉਹ ਲੋਕਾਂ ਦਾ ਭੁਲੇਖਾ ਕਢਦਿਆਂ ਕਹਿੰਦੇ ਹਨ ਕਿ ਗੁਰੂ ਅਰਜਨ ਦੇਵ ਜੀ

ਨੂੰ ਅਕਾਲਪੁਰਖ ਤੋਂ ਭਿੰਨ ਨਾ ਸਮਝ ਲੈਣਾ। **ਅਸਲੀਅਤ ਤਾਂ ਇਹ ਹੈ ਕਿ ਪੂਰਨ ਪਾਰਬ੍ਰਹਮ ਪਰਮੇਸ਼ਵਰ ਨੇ ਗੁਰੂ ਅਰਜਨ ਦੇਵ ਜੀ ਦੇ ਪਵਿੱਤਰ ਹਿਰਦੇ ਵਿਚ ਆਪ ਨਿਵਾਸ ਕੀਤਾ ਹੋਇਆ ਹੈ।**

**ਇਹ ਪਧਤਿ** (ਰਸਤੇ) **ਤੇ ਮਤ ਚੂਕਹਿ ਰੇ ਮਨ**
**ਭੇਦੁ ਬਿਭੇਦੁ** (ਫਰਕ) **ਨ ਜਾਨ ਬੀਅਉ** (ਦੂਸਰਾ)
**ਪਰਤਛਿ ਰਿਦੈ** (ਹਿਰਦੇ) **ਗੁਰ ਅਰਜੁਨ ਕੈ**
**ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ** (ਪੰਨਾ-1409)

ਭੱਟ ਮਥੁਰਾ ਜੀ ਆਪਣੇ ਮਨ ਦੀ ਅਵਸਥਾ ਦਸਦੇ ਹੋਏ ਕਹਿੰਦੇ ਹਨ ਕਿ ਜਦ ਤਕ ਉਨ੍ਹਾਂ ਨੂੰ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਨਹੀਂ ਹੋਏ ਉਹ ਘੁੱਪ ਹਨ੍ਹੇਰੇ ਵਿਚ ਭਟਕਦੇ ਰਹੇ ਪਰ ਜਦ ਉਨ੍ਹਾਂ ਨੂੰ ਗੁਰੂ ਸਾਹਿਬ ਦੇ ਪਵਿੱਤਰ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਤਦ ਉਨ੍ਹਾਂ ਦੇ ਸਾਰੇ ਕਪਾਟ ਖੁਲ੍ਹ ਗਏ। ਹੋਰ ਕਹਿੰਦੇ ਹਨ ਕਿ ਗੁਰੂ ਅਰਜਨ ਦੇਵ ਜੀ ਦੀ ਮਹਾਨਤਾ ਦਾ ਕੀ ਵਰਨਣ ਕੀਤਾ ਜਾਵੇ? **ਜਿਨ੍ਹਾਂ ਨੇ ਵੀ ਉਨ੍ਹਾਂ ਨਾਲ ਪ੍ਰੀਤ ਪਾ ਕੇ ਨਾਮ ਸਿਮਰਨ ਕੀਤਾ ਹੈ, ਉਨ੍ਹਾਂ ਦੇ ਜੰਮਣ ਮਰਨ ਦਾ ਚੱਕਰ ਮੁੱਕ ਗਿਆ ਹੈ।**

**ਤਤੁ ਬਿਚਾਰੁ ਯਹੈ ਮਥੁਰਾ**
**ਜਗ ਤਾਰਨ ਕਉ ਅਵਤਾਰੁ ਬਨਾਯਉ**
**ਜਪ੍ਯਉ ਜਿਨ ਅਰਜੁਨ ਦੇਵ ਗੁਰੂ**
**ਫਿਰਿ ਸੰਕਟ ਜੋਨਿ ਗਰਭ ਨ ਆਯਉ** (ਪੰਨਾ-1409)

ਜਦ ਗੁਰੂ ਸਾਹਿਬ ਦੀ ਬਹੁਪੱਖੀ ਅਸੀਮ ਸ਼ਖ਼ਸੀਅਤ ਨੂੰ ਕਲਮਬੰਦ ਕਰਨ ਵਿਚ ਇਹ ਮਹਿਸੂਸ ਕਰਦੇ ਹਨ ਕਿ ਉਨ੍ਹਾਂ ਦੀ ਸ਼ਾਨ ਵਿਚ ਬਹੁਤ ਕੁਝ ਨਹੀਂ ਕਿਹਾ ਜਾ ਸਕਿਆ ਤਾਂ ਗੱਲ ਇਥੇ ਆ ਕੇ ਮੁਕਾਂਦੇ ਹਨ:-

"**ਧਰਨਿ** (ਧਰਤੀ) **ਗਗਨ ਨਵ ਖੰਡ ਮਹਿ**
**ਜੋਤਿ ਸ੍ਵਰੂਪੀ ਰਹਿਓ ਭਰਿ** (ਭਰੀ ਹੋਈ)
**ਭਨਿ** (ਕਹਿੰਦਾ ਹੈ) **ਮਥੁਰਾ ਕਛੁ ਭੇਦੁ ਨਹੀ**
**ਗੁਰੂ ਅਰਜਨੁ ਪਰਤਖ੍ਹ ਹਰਿ**" (ਪੰਨਾ-1409)

ਭਾਵ ਇਹ ਕਿ ਗੁਰੂ ਅਰਜਨ ਸਾਹਿਬ ਆਪ ਖੁਦ ਹੀ ਅਕਾਲਪੁਰਕ ਹਨ ਇਸ ਲਈ

"**ਤਾਹਿ ਕਹਾ ਪਰਵਾਹ ਕਾਹੂ ਕੀ**
**ਜਾ ਕੈ ਬਸੀਸਿ ਧਰਿਓ ਗੁਰਿ ਹਥੁ** (ਪੰਨਾ-1405)

ਇਸੇ ਤਰ੍ਹਾਂ ਗੁਰੂ ਰਾਮਦਾਸ ਜੀ ਦੇ ਸਤਿਕਾਰ ਵਿਚ ਵੀ ਬੜੀ ਭਾਵ ਭਿੰਨੀ ਸ਼ਰਧਾ ਵਿਅਕਤ ਕਰਦੇ ਰਹਿੰਦੇ ਹਨ ਕਿ ਜੋ ਲੋਕ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਚਿੱਤ

ਜੋੜਦੇ ਹਨ ਉਹ ਉੱਤਮ ਭਾਗਾਂ ਵਾਲੇ ਹਨ ਤੇ ਉਨ੍ਹਾਂ ਨੂੰ ਮੌਤ ਅਤੇ ਧਰਮਰਾਜ ਦਾ ਕੋਈ ਭੈ ਨਹੀਂ ਰਹਿੰਦਾ।

**ਮਥੁਰਾ ਭਨਿ ਭਾਗ ਭਲੇ ਉਨ ਕੇ**

**ਮਨ ਇਛਤ ਹੀ ਫਲ ਪਾਵਤ ਹੈ**

**ਰਵਿ ਕੇ ਸੁਤ ਕੋ ਤਿਨ** (ਉਨ੍ਹਾਂ ਨੂੰ) **ਤ੍ਰਾਸੁ** (ਡਰ) **ਕਹਾ** (ਕਿਥੇ)

**ਜੁ ਚਰੰਨ ਗੁਰੂ ਚਿਤੁ ਲਾਵਤ ਹੈ।** (ਪੰਨਾ-1404)

ਭੱਟ ਮਥੁਰਾ ਜੀ ਦਾ ਦਰਿੜ੍ਹ ਸੰਕਲਪ ਹੈ ਜੋ ਅਟੁੱਟ ਨਿਸਚੇ ਦਾ ਰੂਪ ਲੈ ਚੁੱਕਾ ਹੈ ਕਿ ਵਾਹਿਗੁਰੂ ਦਾ ਨਾਮ ਹੀ ਸਾਨੂੰ ਭਵ ਸਾਗਰ ਤੋਂ ਪਾਰ ਉਤਾਰ ਸਕਦਾ ਹੈ। ਇਹ ਸੋਝੀ ਗੁਰੂ ਦੇ ਚਰਨਾਂ ਦੀ ਸੰਗਤ ਪ੍ਰਾਪਤ ਕਰਨ ਨਾਲ ਹੀ ਉਨ੍ਹਾਂ ਨੂੰ ਆਈ ਹੈ।

**ਮਥੁਰਾ ਜਨ ਜਾਨਿ ਕਹੀ ਜੀਅ ਸਾਚੁ**

**ਸੁ ਅਉਰ ਕਛੂ ਨ ਬਿਚਾਰਨ ਕਉ**

**ਹਰਿ ਨਾਮੁ ਬੋਹਿਥੁ ਬਡੌ ਕਲਿ ਮੈ**

**ਭਵ ਸਾਗਰ ਪਾਰਿ ਉਤਾਰਨ ਕਉ** (ਪੰਨਾ-1404)

ਕਈ ਸੱਜਣਾਂ ਦਾ ਇਹ ਵੀ ਖਿਆਲ ਹੈ ਕਿ ਭੱਟ ਮਥੁਰਾ ਜੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਉਪਰੰਤ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਬਾਰ ਵਿਚ ਵੀ ਤੱਤਪਰ ਰਹੇ ਜਿਨ੍ਹਾਂ ਨੂੰ 6ਵੇਂ ਗੁਰੂ ਸਾਹਿਬ ਦੇ ਕਾਲ ਵਿਚ ਇਕ ਉੱਘਾ ਆਤਮ ਗਿਆਨੀ ਤੇ ਮਹਾਨ ਯੋਧਾ ਸਮਝਿਆ ਜਾਂਦਾ ਰਿਹਾ ਹੈ।

**ਹਉ ਕਿਆ ਸਾਲਾਹੀ ਕਿਰਮ ਜੰਤੁ**

**ਵਡੀ ਤੇਰੀ ਵਡਿਆਈ**

**ਤੂ ਅਗਮ ਦਇਆਲੁ ਅਗੰਮੁ ਹੈ**

**ਆਪਿ ਲੈਹਿ ਮਿਲਾਈ**

**ਮੈ ਤੁਝ ਬਿਨੁ ਬੇਲੀ ਕੋ ਨਹੀ**

**ਤੂ ਅੰਤਿ ਸਖਾਈ**

**ਜੋ ਤੇਰੀ ਸਰਣਾਗਤੀ ਤਿਨ ਲੈਹਿ ਛਡਾਈ**

**ਨਾਨਕ ਵੇਪਰਵਾਹੁ ਹੈ ਤਿਸੁ ਤਿਲੁ ਨ ਤਮਾਈ**

(ਮ-2, ਪੰਨਾ-792)

"ਹਮ ਰੁਲਤੇ ਫਿਰਤੇ ਕੋਈ ਬਾਤ ਨਾ ਪੂਛਤਾ"

# ਭੱਟ ਜਾਲਪ ਜੀ

ਭੱਟ ਜਾਲਪ ਜੀ ਦੇ 5 ਸੱਵਈਏ ਜਿਹੜੇ ਤੀਜੇ ਮਹਲੇ ਦੀ ਉਸਤਤ ਵਿਚ ਹਨ, ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਜਾਲਪ ਜੀ ਦਾ ਉਪ ਨਾਂ 'ਜਲ' ਵੀ ਮਸ਼ਹੂਰ ਹੈ। ਇਨ੍ਹਾਂ ਦੇ ਪਿਤਾ ਭੱਟ ਭਿਖਾ ਜੀ ਹਨ। ਭੱਟ ਮਥਰਾ ਜੀ ਤੇ ਭੱਟ ਕੀਰਤ ਜੀ ਜਿਹੜੇ ਇਨ੍ਹਾਂ ਦੇ ਭਰਾ ਹਨ, ਦੇ ਸਵੱਈਏ ਵੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ ਜਿਨ੍ਹਾਂ ਸਬੰਧੀ ਸੰਖੇਪ ਜਿਹਾ ਜ਼ਿਕਰ ਪਿਛਲੇ ਪੰਨਿਆਂ ਤੇ ਕੀਤਾ ਜਾ ਚੁਕਾ ਹੈ। ਜਾਲਪ ਜੀ ਦੀ ਲਿਖਤ ਅਨੁਸਾਰ ਇਨ੍ਹਾਂ ਦੇ ਹਿਰਦੇ ਵਿਚ ਜੋ ਸਤਿਕਾਰ ਗੁਰੂ ਘਰ ਨਾਲ ਅਤੇ ਵਿਸ਼ੇਸ਼ ਕਰਕੇ ਗੁਰੂ ਅਮਰਦਾਸ ਜੀ ਨਾਲ ਹੈ, ਉਸ ਦੀ ਸੀਮਾ ਉਲੀਕਣਾ ਮੁਸ਼ਕਲ ਕੰਮ ਹੈ। ਆਪ ਕਹਿੰਦੇ ਹਨ: **'ਉਹ ਪੈਰ ਸਫਲ ਹਨ ਜਿਹੜੇ ਗੁਰੂ ਅਮਰਦਾਸ ਜੀ ਦੇ ਮਾਰਗ ਤੇ ਚਲਦੇ ਹਨ। ਉਹ ਹੱਥ ਸਫਲ ਹਨ ਜੋ ਗੁਰੂ ਅਮਰਦਾਸ ਜੀ ਦੇ ਚਰਨਾਂ ਨੂੰ ਪਰਸਦੇ ਹਨ। ਉਹ ਜੀਭਾ ਸਫਲ ਹੈ ਜਿਹੜੀ ਉਨ੍ਹਾਂ ਦਾ ਜਸ ਉਚਾਰਨ ਕਰਦੀ ਹੈ। ਜਿਹੜੀਆਂ ਅੱਖਾਂ ਗੁਰੂ ਸਾਹਿਬ ਦੇ ਦਰਸ਼ਨ ਕਰਦੀਆਂ ਹਨ, ਉਹ ਸਫਲ ਹਨ। ਇਸੇ ਤਰ੍ਹਾਂ ਉਹ ਕੰਨ ਸਫਲ ਹਨ, ਧੰਨ ਹਨ ਬੜੇ ਉਤਮ ਹਨ, ਜਿਹੜੇ ਉਨ੍ਹਾਂ ਦੀ ਉਪਮਾ ਸਰਵਣ ਕਰਦੇ ਹਨ। ਉਹ ਹਿਰਦਾ ਬਹੁਤ ਸਫਲ ਹੈ ਜਿਸ ਹਿਰਦੇ ਅੰਦਰ ਸੰਸਾਰ ਦੇ ਪਿਤਾ ਸ੍ਰੀ ਗੁਰੂ ਅਮਰਦਾਸ ਜੀ ਖੁਦ ਨਿਵਾਸ ਰੱਖਦੇ ਹਨ। ਜਾਲਪ ਅਗੇ ਹੋਰ ਵਰਨਣ ਕਰਦਿਆਂ ਕਹਿੰਦੇ ਹਨ ਕਿ ਉਹ ਸੀਸ ਸਫਲ ਹੈ ਜਿਹੜਾ ਸਚੇ ਪਿਤਾ ਸ੍ਰੀ ਗੁਰੂ ਅਮਰਦਾਸ ਜੀ ਦੀ ਮਹਾਨ ਜੋਤ ਅਗੇ ਨਿੰਵਦਾ ਹੈ।**

**ਸਕਯਥੁ** (ਸਫਲ) **ਸੁ ਸਿਰੁ ਜਾਲਪੁ ਭਣੈ** (ਕਹਿੰਦਾ ਹੈ)
**ਜੁ ਸਿਰੁ ਨਿਵੈ ਗੁਰ ਅਮਰ ਨਿਤ** (ਪੰਨਾ–1394)

ਇਕ ਦੂਜੇ ਸਵੱਈਏ ਵਿਚ ਗੁਰੂ ਸਾਹਿਬ ਦੀ ਉਪਮਾ ਵਿਚ ਫਰਮਾਉਂਦੇ ਹਨ:-

**ਗੁਰੂ ਅਮਰਦਾਸ ਪਰਸੀਐ** (ਮਿਲਣ ਨਾਲ)
**ਪੁਹਮਿ** (ਧਰਤੀ) **ਪਾਤਿਕ** (ਪਾਪ) **ਬਿਨਾਸਹਿ** (ਮੁਕਦੇ ਹਨ) (ਪੰਨਾ–1394)

ਭਾਵ ਇਹ ਹੈ ਕਿ ਗੁਰੂ ਅਮਰਦਾਸ ਜੀ ਦੇ ਦਰਸ਼ਨਾਂ ਦੁਆਰਾ ਸਮੁਚੀ ਧਰਤੀ ਦੇ ਪਾਪ ਨਸ਼ਟ ਹੋ ਜਾਂਦੇ ਹਨ ਅਤੇ ਉਨ੍ਹਾਂ ਦੇ ਦਰਸ਼ਨਾਂ ਨਾਲ ਅਤਿ ਵੱਡਮੁਲੀਆਂ ਦਾਤਾਂ ਸਹਿਜੇ ਹੀ ਪ੍ਰਾਪਤ ਹੋ ਜਾਂਦੀਆਂ ਹਨ। ਨਾਮ ਦੇ ਅਭਿਲਾਸ਼ੀਆਂ ਨੂੰ ਸਿਮਰਨ ਦੀਆਂ ਦਾਤਾਂ ਮਿਲਦੀਆਂ ਹਨ ਤੇ ਉਨ੍ਹਾਂ ਦਾ ਪੈਂਡਾ ਮੁਕ ਜਾਂਦਾ ਹੈ।

ਜਾਲਪ ਜੀ ਹਿੰਦੂ ਜਨਜੀਵਨ ਦੇ ਅਧਿਆਤਮ ਨਾਇਕਾਂ ਦੀਆਂ ਮਿਸਾਲਾਂ ਦੇ ਕੇ ਗੁਰੂ ਅਮਰਦਾਸ ਜੀ ਦੀ ਵਡਿਆਈ ਕਰਦੇ ਨਹੀਂ ਥੱਕਦੇ ਤੇ ਉਨ੍ਹਾਂ ਦੇ ਵਿਚਾਰਾਂ ਦਾ ਨਿਚੋੜ ਇਹੀ ਹੈ ਕਿ ਗੁਰੂ ਅਮਰਦਾਸ ਜੀ ਨਾਮ ਸਿਮਰਨ ਤੇ ਸੇਵਾ ਦੁਆਰਾ ਇਤਨੀ

ਉਚੀ ਅਧਿਆਤਮਿਕ ਮਹਾਨਤਾ ਤਕ ਅਪੜੇ ਹਨ ਅਤੇ ਹੋਰ ਸੁਚੀਆਂ ਆਤਮਾਵਾਂ ਨੇ ਵੀ ਇਸੇ ਢੰਗ ਦੁਆਰਾ ਪ੍ਰਭੂ ਵਿਚ ਵਲੀਨਤਾ ਪ੍ਰਾਪਤ ਕੀਤੀ ਹੈ। ਇਸ ਲਈ ਸੰਸਾਰ ਯਾਤਰਾ ਦਾ ਸਫਲ ਪਾਂਧੀ ਉਹ ਹੀ ਹੋ ਸਕਦਾ ਹੈ ਜੋ ਸੇਵਾ ਤੇ ਸਿਮਰਨ ਦਾ ਪੱਲਾ ਨਾ ਛਡੇ ਤੇ ਸਦਾ ਗੁਰੂ ਦੀ ਆਗਿਆ ਵਿਚ ਰਹੇ।

ਭੱਟਾਂ ਦੀਆਂ ਲਿਖਤਾਂ ਵਿਚ ਸਿਫਤਾਂ ਦੀ ਵਿਭਿੰਨਤਾ ਤੇ ਬਾਹੁਲਤਾ ਨੂੰ ਦੇਖਦਿਆਂ ਹੋਇਆਂ ਕੁਝ ਆਲੋਚਕ ਇਨ੍ਹਾਂ ਦੇ ਸੁਭਾਅ ਦੀ ਅਲੋਚਨਾ ਕਰਦੇ ਰਹਿੰਦੇ ਹਨ ਕਿ ਭੱਟ ਰਾਜਿਆਂ ਮਹਾਰਾਜਿਆਂ ਦੇ ਦਰਬਾਰਾਂ ਵਿਚ ਉਨ੍ਹਾਂ ਦੀਆਂ ਝੂਠੀਆਂ-ਮੁਠੀਆਂ ਸਿਫਤਾਂ ਕਰ ਕੇ ਉਨ੍ਹਾਂ ਤੋਂ ਧਨ ਬਟੋਰਨ ਦੇ ਆਦੀ ਹੁੰਦੇ ਹਨ ਕਿਉਂਕਿ ਉਸਤਤੀ ਕਾਵਿ ਲਿਖਣਾ ਤੇ ਫਿਰ ਸੁਣਾਨਾ ਇਨ੍ਹਾਂ ਦਾ ਕਿੱਤਾ ਹੈ। ਇਸ ਲਈ ਇਹ ਜੋ ਗੁਰੂ-ਜੋਤ ਜਾਂ ਅਕਾਲਪੁਰਖ ਦੀ ਵਧ ਚੜ੍ਹ ਕੇ ਤਾਰੀਫ ਕਰਦੇ ਹਨ ਇਹ ਕਦੇ ਕਦੇ ਬੇਲੋੜੀ ਵੀ ਲਗਣ ਲਗ ਜਾਂਦੀ ਹੈ। ਭਾਵੇਂ ਇਸ ਦਲੀਲ ਵਿਚ ਕੁਝ ਵਜ਼ਨ ਹੋ ਸਕਦਾ ਹੈ ਪਰ ਇਨ੍ਹਾਂ 11 ਭੱਟਾਂ ਤੇ ਇਹ ਦਲੀਲ ਇਸ ਲਈ ਲਾਗੂ ਨਹੀਂ ਹੁੰਦੀ ਕਿਉਂਕਿ ਇਨ੍ਹਾਂ ਨੇ ਜੋ ਸਿਫਤ-ਓ-ਸਲਾਹ ਗੁਰੂ ਦਰਬਾਰ ਜਾਂ ਗੁਰੂ-ਜੋਤਿ ਦੀ ਕੀਤੀ ਹੈ ਉਸ ਵਿਚ ਇਨ੍ਹਾਂ ਨੂੰ ਕੋਈ ਮਾਇਕ ਲਾਭ ਹੋਣ ਦੀ ਆਸ ਨਹੀਂ ਸੀ। ਗੁਰੂ ਦਰਬਾਰ ਅਤੇ ਕਿਸੇ ਰਾਜੇ ਮਹਾਰਾਜੇ ਦੇ ਦਰਬਾਰ ਵਿਚ ਬਹੁਤ ਅੰਤਰ ਹੈ ਕਿਉਂਕਿ ਗੁਰੂ ਦਰਬਾਰ ਵਿਚ ਕੇਵਲ ਨਾਮ ਦੀ ਦੌਲਤ ਵੰਡੀ ਜਾਂਦੀ ਹੈ, ਸੋਨੇ ਚਾਂਦੀ ਦੀ ਨਹੀਂ ਸਗੋਂ ਇਸਦੇ ਉਲਟ ਹਰ ਇੱਕ ਨੂੰ ਮਾਇਆ ਇਕੱਠੀ ਕਰਨ ਵਿਚ ਸੰਕੋਚ ਵਰਤਣ ਦੀ ਹੀ ਪ੍ਰੇਰਨਾ ਕੀਤੀ ਜਾਂਦੀ ਹੈ ਕਿਉਂਕਿ ਇਹ ਦੌਲਤ ਦੀ ਲਾਲਸਾ ਹੀ, ਮਨੁੱਖ ਨੂੰ ਅਕਾਲਪੁਰਖ ਦੇ ਨਾਮ ਮਾਰਗ ਤੋਂ ਭਟਕਾ ਕੇ ਮੁਖ ਆਸ਼ੇ ਤੋਂ ਦੂਰ ਲੈ ਜਾਂਦੀ ਹੈ। ਇਸ ਲਈ ਜੇ ਭੱਟਾਂ ਨੇ ਗੁਰੂ ਸਾਹਿਬਾਨ ਦੀ ਤਾਰੀਫ ਕੀਤੀ ਹੈ ਤਾਂ ਕਿਸੇ ਲਾਲਚ ਵਸ ਹੋ ਕੇ ਨਹੀਂ ਕੀਤੀ, ਜੋ ਦੇਖਿਆ ਹੈ, ਅਨੁਭਵ ਕੀਤਾ ਹੈ, ਮਾਣਿਆ ਹੈ, ਉਹ ਹੀ ਬੋਲਿਆ ਤੇ ਲਿਖਿਆ ਹੈ। ਇਸ ਦਾ ਪਰਮਾਣ ਸਾਨੂੰ ਭਿੱਖਾ ਜੀ ਦੀ ਲਿਖਤ ਤੋਂ ਮਿਲ ਜਾਂਦਾ ਹੈ ਕਿ ਉਹ ਸਚੇ ਗੁਰੂ ਦੀ ਤਲਾਸ਼ ਵਿਚ ਥਾਂ ਪਰ ਥਾਂ ਭਟਕਦੇ ਰਹੇ ਪਰ ਉਨ੍ਹਾਂ ਨੂੰ ਕਿਸੇ ਤੇ ਯਕੀਨ ਨਹੀਂ ਬਝਾ ਪਰ ਜਦ ਉਹ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਪਹੁੰਚੇ ਤਾਂ ਇਸ ਰੱਬੀ ਜੋਤ ਦੀ ਆਤਮਿਕ ਉੱਚਤਤਾ ਤੇ ਸੁੱਚਤਤਾ ਤੋਂ ਬਹੁਤ ਪ੍ਰਭਾਵਤ ਹੋਏ ਤੇ ਫਿਰ ਉਨ੍ਹਾਂ ਦਾ ਰੋਮ ਰੋਮ ਪ੍ਰਭੂ ਗੁਣ ਗਾਇਣ ਵਿਚ ਲਗ ਗਿਆ।

ਕਿਉਂਕਿ ਉਨ੍ਹਾਂ ਦੀ ਪ੍ਰਭੂ ਤਕ ਰਸਾਈ ਦਾ ਮਾਰਗ ਗੁਰੂ ਦੀ ਮਿਹਰ ਸਦਕਾ ਦਰਿਸ਼ਟਮਾਨ ਹੋਇਆ, ਇਸ ਲਈ ਉਨ੍ਹਾਂ ਦੇ ਦਿਲਾਂ ਵਿਚ ਗੁਰੂ ਅਤੇ ਵਾਹਿਗੁਰੂ ਦੀ ਹਸਤੀ ਦਾ ਭੇਦ ਮਿਟ ਗਿਆ। ਇਸ ਸਾਰੇ ਕੁਝ ਨੂੰ ਦੇਖਦਿਆਂ ਹੋਇਆਂ ਭੱਟਾਂ ਦੀ ਗੁਰੂ ਸਾਹਿਬਾਨ ਪ੍ਰਤੀ ਨਿਸ਼ਕਾਮ ਸ਼ਰਧਾ ਭਾਵਨਾ ਨੂੰ ਕਿਸੇ ਹੋਰ ਸ਼ਕੀ ਅੰਦਾਜ਼ ਵਿਚ ਲੈਣਾ ਉਨ੍ਹਾਂ ਅਰਸ਼ੀ ਭੱਟਾਂ ਦੀ ਗੁਰੂ ਸਾਹਿਬਾਨ ਬਾਰੇ ਬੇਅੰਤ ਸ਼ਰਧਾ ਤੇ ਸਿਦਕਦਿਲੀ ਦੀ ਅਤੁੱਟ ਭਾਵਨਾ ਨੂੰ ਕੋਝੀ ਠੇਸ ਪਹੁੰਚਾਉਣ ਵਾਲੀ ਗੱਲ ਹੋਵੇਗੀ ਜਿਸ ਤੋਂ ਗੁਰੇਜ਼ ਕਰਨਾ ਐਨ ਉਚਤ ਤੇ ਜ਼ਰੂਰੀ ਗਲ ਹੈ।

**ਰਸਨਾ ਜਪੀਐ ਏਕੁ ਨਾਮ** (ਪੰਨਾ-211)

"ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ"

# ਭੱਟ ਸਲ੍ਹ ਜੀ

ਭੱਟ ਸਲ੍ਹ ਜੀ ਭੱਟ ਭਿੱਖਾ ਜੀ ਦੇ ਛੋਟੇ ਭਰਾ ਸੇਖੇ ਦੇ ਸਪੁੱਤਰ ਤੇ ਭ਼ੱਟ ਕਲ੍ਹ ਜੀ ਦੇ ਭਰਾਤਾ ਸਨ। ਇਨ੍ਹਾਂ ਨੇ ਕਾਮ, ਕਰੋਧ, ਲੋਭ, ਮੋਹ, ਹੰਕਾਰ ਰੂਪੀ ਦੈਂਤਾਂ ਨੂੰ ਸੰਘਾਰਨ ਲਈ ਗੁਰੂ ਅਮਰਦਾਸ ਜੀ ਵਲੋਂ ਕੀਤੇ ਪਰਹਾਰਾਂ ਦਾ ਬੜੀ ਸੁਹਣੀ ਸ਼ੈਲੀ ਵਿਚ ਵਰਨਣ ਕੀਤਾ ਹੈ। ਇਵੇਂ ਲਗਦਾ ਹੈ ਕਿ ਜਿਵੇਂ ਕਿ ਅੱਖਾਂ ਸਾਹਮਣੇ ਜੰਗ ਹੋ ਰਹੀ ਹੋਵੇ। ਉਨ੍ਹਾਂ ਅਨੁਸਾਰ ਗੁਰੂ ਅਮਰਦਾਸ ਜੀ ਅਫੁਰ ਤਾੜੀ ਦਾ ਸੰਜੋਆ ਧਾਰਨ ਕਰਕੇ ਬ੍ਰਹਮ ਵਿਚਾਰ ਵਾਲੀ ਕਾਠੀ ਸਜੇ ਘੋੜੇ ਤੇ ਸਵਾਰ ਹੋ ਕੇ, ਵਿਸ਼ੇ ਵਿਕਾਰਾਂ ਨਾਲ ਜੰਗ ਕਰ ਰਹੇ ਹਨ ਅਤੇ ਉਨ੍ਹਾਂ ਨੇ ਆਪਣੇ ਪਵਿੱਤਰ ਹਥਾਂ ਵਿਚ ਈਮਾਨ ਦੀ ਕਮਾਨ ਫੜੀ ਹੋਈ ਹੈ ਤੇ ਸਿਮਰਨ ਅਤੇ ਨਿਮਰਤਾ ਦੇ ਤਿਖੇ ਬਾਣ ਚਲਾਏ ਹਨ। ਮਨ ਮੰਦਿਰ ਵਿਚ ਅਹਿੱਲ ਵਾਹਿਗੁਰੂ ਦੇ ਬਿਰਾਜਮਾਨ ਹੋਣ ਕਾਰਨ ਉਹ ਅਭੈ ਹਨ ਤੇ ਉਨ੍ਹਾਂ ਨੇ ਮਨ ਅੰਦਰ ਲੁਕੇ ਦੁਸ਼ਮਣਾਂ ਨੂੰ ਸੋਧਣ ਲਈ ਨਾਮ ਦਾ ਬਰਛਾ ਚਲਾਇਆ ਜਿਸ ਦਾ ਨਤੀਜਾ ਇਹ ਹੋਇਆ ਕਿ ਕਾਮ, ਕਰੋਧ, ਲੋਭ, ਮੋਹ, ਹੰਕਾਰ ਰੂਪ ਭੂਤਨਿਆਂ ਨੂੰ ਚਿਤ ਕਰ ਦਿੱਤਾ ਤੇ ਜੰਗ ਜਿੱਤ ਲਈ। ਸ੍ਰੀ ਤੇਜ ਭਾਨ ਦੇ ਸਪੁਤਰ ਸ੍ਰੀ ਗੁਰੂ ਅਮਰਦਾਸ ਜੀ ਨੇ ਕਮਾਲ ਦੀ ਜਿੱਤ ਪ੍ਰਾਪਤ ਕੀਤੀ ਤੇ ਉਹ ਗੁਰੂ ਨਾਨਕ ਦੇਵ ਜੀ ਦੇ ਵਰ ਸਦਕਾ ਪਾਤਸ਼ਾਹਾਂ ਦੇ ਪਾਤਸ਼ਾਹ ਹਨ। ਗੁਰੂ ਗ੍ਰੰਥ ਸਾਹਿਬ ਦੇ ਪੰਨਾ 1396 ਤੇ ਉਕਤ ਭਾਵਾਂ ਨੂੰ ਪ੍ਰਗਟਾਉਂਦਾ ਭੱਟ ਸਲ੍ਹ ਜੀ ਦਾ ਸੱਵਈਆ ਇਸ ਪ੍ਰਕਾਰ ਹੈ:

**ਪਹਿਰਿ** (ਪਹਿਨ ਕੇ) **ਸਮਾਧਿ ਸਨਾਹੁ** (ਅਫੁਰ)
**ਗਿਆਨਿ ਹੈ ਆਸਣਿ ਚੜਿਆਉ**
**ਧ੍ਰੰਮ** (ਈਮਾਨ) **ਧਨਖੁ ਕਰ ਗਹਿਓ** (ਪਕੜਨਾ)
**ਭਗਤ ਸੀਲਹ** (ਨਿਮਰਤਾ) **ਸਰਿ ਲੜਿਆਓ**
**ਭੈ ਨਿਰਭਉ ਹਰਿ ਅਟਲੁ ਮਨਿ ਸਬਦਿ ਗੁਰ ਨੇਜਾ ਗਡਿਓ**
**ਕਾਮ ਕ੍ਰੋਧ ਲੋਭ ਮੋਹ ਅਪਤੁ ਪੰਚ ਦੂਤ ਬਿਖੰਡਿਓ** (ਮਾਰ ਸੁਟੇ)
**ਭਲਉ ਭੂਹਾਲੁ ਤੇਜੋ** (ਤੇਜ ਭਾਨ) **ਤਨਾ** (ਪੁਤਰ)
**ਨ੍ਰਿਪਤਿ ਨਾਥੁ ਨਾਨਕ ਬਰਿ** (ਵਰ)
**ਗੁਰ ਅਮਰਦਾਸ ਚਲੁ ਸਲੁ ਭਣਿ** (ਕਹਿੰਦਾ ਹੈ)
**ਤੈ ਦਲੁ ਜਿਤਉ ਇਵ ਜੁਧੁ ਕਰਿ**

ਇਸੇ ਤਰ੍ਹਾਂ ਗੁਰੂ ਰਾਮਦਾਸ ਜੀ ਪਾਤਸ਼ਾਹ ਬਾਰੇ ਵੀ ਭੱਟ ਸਲ੍ਹ ਨੇ ਬੜੀ ਸ਼ਰਧਾ ਭਾਵਨਾ ਪ੍ਰਗਟਾ ਕੇ ਇਸ ਗੱਲ ਨੂੰ ਪਰਪੱਕ ਕੀਤਾ ਹੈ। ਸ੍ਰੀ ਗੁਰੂ ਰਾਮਦਾਸ ਜੀ ਕਾਮ, ਕਰੋਧ ਵਰਗੇ ਵਿਸ਼ੈਲੇ ਦੂਤਾਂ ਦਾ ਨਾਸ਼ ਕਰਕੇ ਗੁਰੂ ਦੀ ਮਹਾਨ ਪਦਵੀ ਤਕ ਪਹੁੰਚੇ ਹਨ। ਗੁਰੂ ਰਾਮਦਾਸ ਜੀ ਪ੍ਰਥਾਇ ਸੱਵਈਏ ਵਿਚੋਂ ਨਮੂਨੇ ਮਾਤਰ ਪੰਗਤੀ ਨਿਮਨ ਅਨੁਸਾਰ ਦਿਤੀ ਜਾਂਦੀ ਹੈ:-

**ਮੋਹੁ ਮਲਿ ਬਿਵਸਿ** (ਕਾਬੂ) **ਕੀਅਉ ਕਾਮੁ ਗਹਿ ਕੇਸ ਪਛਾੜ੍ਉ**
**ਕ੍ਰੋਧੁ ਖੰਡਿ ਪਰਚੰਡਿ ਲੋਭੁ ਅਪਮਾਨ ਸਿਉ ਝਾੜ੍ਉ** (ਦੁਰਕਾਰਿਆ)
... ... ... ...
**ਅਘ.**(ਪਾਪ) **ਅੰਤਕ** (ਜਮ) **ਬਦੈ** (ਨਿਗੂਣਾ ਸਮਝਦੇ ਹਨ) **ਨ**
**ਸਲ੍ਯ ਕਵਿ ਗੁਰ ਰਾਮਦਾਸ ਤੇਰੀ ਸਰਣ** (ਪੰਨਾ-1406)

ਅਤੇ

**ਗੁਰ ਰਾਮਦਾਸ ਸਚੁ ਸਲ੍ਯ ਭਣਿ**
**ਤੂ ਅਟਲੁ ਰਾਜਿ ਅਭਗੁ ਦਲਿ** (ਪੰਨਾ-1406)

ਆਖਰੀ ਪੰਗਤੀ ਵਿਚ ਸ੍ਰੀ ਗੁਰੂ ਰਾਮਦਾਸ ਜੀ ਦੇ ਸਨਮਾਨ ਵਿਚ ਫਰਮਾਉਂਦੇ ਹਨ ਕਿ ਹੇ ਸਰਬ ਸ਼ਕਤੀਮਾਨ ਸ੍ਰੀ ਗੁਰੂ ਰਾਮਦਾਸ ਜੀ, ਜੋ ਮਨੁੱਖ ਆਪ ਜੀ ਦੀ ਸ਼ਰਨ ਵਿਚ ਆ ਗਏ ਹਨ ਉਹ ਪਾਪਾਂ ਦੇ ਜਮਾਂ ਤੋਂ ਨਹੀਂ ਡਰਦੇ।

ਸਲ੍ਹ ਜੀ ਦੇ ਉਕਤ ਸ਼ਬਦ ਇਹ ਭਾਵ ਜ਼ਾਹਿਰ ਕਰਦੇ ਹਨ ਕਿ ਉਨ੍ਹਾਂ ਦੇ ਹਿਰਦੇ ਵਿਚ ਗੁਰੂ ਸਾਹਿਬਾਨ ਬਾਰੇ ਸਤਿਕਾਰ ਤੇ ਪਿਆਰ ਨਿਰੰਤਰ ਫੁਟ ਰਿਹਾ ਹੈ ਤੇ ਉਹ ਗੁਰੂ ਜੋਤ ਦੇ ਅਗਾਧ ਸਤਿਕਾਰ ਵਿਚ ਪੂਰੀ ਤਰ੍ਹਾਂ ਡੁੱਬੇ ਹੋਏ ਹਰ ਪਾਸੇ ਆਪਣੇ ਇਸ਼ਟ ਦੇ ਹੀ ਦਰਸ਼ਨ ਦੀਦਾਰਿਆਂ ਵਿਚ ਮਗਨ ਹਨ।

**"ਜਿਧਰ ਦੇਖ਼ਤਾ ਹੂੰ ਉਧਰ ਤੂ ਹੀ ਤੂ ਹੈ"**

ਭੱਟ ਸਲ੍ਹ ਜੀ ਨੇ ਗੁਰੂ ਅਮਰਦਾਸ ਜੀ ਦੀ ਸ਼ਾਨ ਵਿਚ ਇਕ ਅਤੇ ਗੁਰੂ ਰਾਮ ਦਾਸ ਜੀ ਦੀ ਉਸਤਤੀ ਵਿਚ ਦੋ ਸੱਵਈਏ ਰਚੇ ਹਨ ਜੋ ਗੁਰੂ ਗ੍ਰੰਥ ਸਾਹਿਬ ਵਿਚ ਸ਼ਸ਼ੋਭਤ ਹਨ ਅਤੇ ਜਿਨ੍ਹਾਂ ਦੀ ਬਦੌਲਤ ਭੱਟ ਸਲ੍ਹ ਜੀ ਸਦਾ ਸਦਾ ਲਈ ਜੀਵਤ ਹੋ ਗਏ ਹਨ। ਜਦ ਅੰਮ੍ਰਿਤ ਵੇਲੇ ਹਰਿਮੰਦਰ ਸਾਹਿਬ ਵਿਖੇ ਸ਼ਰਧਾਵਾਨ ਸੰਗਤਾਂ ਉਨ੍ਹਾਂ ਦੇ ਸੱਵਈਏ ਗਾ ਗਾ ਕੇ ਪ੍ਰਭੂ ਉਸਤਤ ਕਰਦੀਆਂ ਹਨ ਤਾਂ ਉਸ ਸਮੇਂ ਬੜਾ ਮਨ ਮੋਹਣਾ ਸਮਾਂ ਬਝਦਾ ਹੈ।

**ਬਾਰਨੈ ਬਲਿਹਾਰਨੈ ਲਖ ਬਰੀਆ** (ਪੰਨਾ-211)

"ਅੰਮ੍ਰਿਤ ਬਾਣੀ ਹਰਿ ਹਰਿ ਤੇਰੀ"

# ਭੱਟ ਭਲ੍ਹ ਜੀ

ਭੱਟ ਭਲ੍ਹ ਜੀ, ਭੱਟ ਸਲ੍ਹ ਜੀ ਦੇ ਭਰਾ ਤੇ ਭਿੱਖਾ ਜੀ ਦੇ ਭਤੀਜੇ ਸਨ। ਇਨ੍ਹਾਂ ਦਾ ਚਾਰ ਪੰਗਤੀਆਂ ਦਾ ਇਕੋ ਸੱਵਈਆ ਗੁਰੂ ਗ੍ਰੰਥ ਸਾਹਿਬ ਦੇ ਪੰਨਾ 1396 ਤੇ ਅੰਕਤ ਹੈ ਜਿਸ ਵਿਚ ਇਨ੍ਹਾਂ ਨੇ ਨਿਤਾਣਿਆਂ ਦੇ ਤਾਣ, ਨਿਮਾਣਿਆਂ ਦੇ ਮਾਣ, ਨਿਓਟਿਆਂ ਦੀ ਓਟ ਸਚੇ ਪਾਤਸ਼ਾਹ, ਤੀਜੇ ਗੁਰੂ, ਸ੍ਰੀ ਗੁਰੂ ਅਮਰਦਾਸ ਜੀ ਦੀ ਕੀਰਤੀ ਅੰਕਤ ਕੀਤੀ ਹੈ। ਪਰ ਜਿਸ ਖ਼ੂਬਸੂਰਤ ਢੰਗ ਨਾਲ ਵੱਖ ਵੱਖ ਉਪਮਾਵਾਂ ਤੇ ਮਿਸਾਲਾਂ ਦੇ ਕੇ ਭਲ੍ਹ ਜੀ ਨੇ ਗੁਰੂ ਸਾਹਿਬ ਦੀ ਵਡਿੱਤਣ ਦਾ ਵਰਨਣ ਕੀਤਾ ਹੈ ਉਸ ਤੋਂ ਪੜ੍ਹਨ ਸੁਣਨ ਵਾਲੇ ਨੂੰ ਨਿਸ਼ਚਾ ਬਝਦਾ ਹੈ ਕਿ ਗੁਰੂ ਦਾ ਭਗਤ ਆਪਣੇ ਗੁਰੂ ਦੀ ਮਹਾਨਤਾ ਦੇ ਤੁੱਲ ਕਿਸੇ ਹੋਰ ਚੀਜ਼ ਨੂੰ ਨਹੀਂ ਜਾਣਦਾ। ਇਸ ਸੱਵਈਏ ਵਿਚ ਫਰਮਾਉਂਦੇ ਹਨ : ਬਦਲਾਂ ਦੀਆਂ ਕਣੀਆਂ ਦਾ ਅਤੇ ਧਰਤੀ ਤੇ ਉਪਜੀ ਵੰਨ ਸਵੰਨੀ ਬਨਸਪਤੀ ਅਤੇ ਬਸੰਤ ਰੁਤ ਵਿਚ ਉਘਵੇ ਫੂਲਾਂ ਦਾ ਅਨੁਮਾਨ ਨਹੀਂ ਲਗਾਇਆ ਜਾ ਸਕਦਾ ਕਿ ਉਨ੍ਹਾਂ ਦੀ ਸੰਖਿਆ ਕੀ ਹੈ। ਸੂਰਜ ਤੇ ਚੰਨ ਦੀਆਂ ਕਿਰਨਾਂ, ਸਾਗਰਾਂ ਦੇ ਪੇਟ ਤੇ ਅਕਾਰ ਅਤੇ ਗੰਗਾ ਨਦੀ ਤੋਂ ਉਤਪੰਨ ਹੋਣ ਵਾਲੀਆਂ ਲਹਿਰਾਂ, ਛਲਾਂ ਦਾ ਭੇਦ ਕੌਣ ਜਾਣ ਸਕਦਾ ਹੈ ਕਿਉਂਕਿ ਇਹ ਇਤਨੀਆਂ ਅਧਿਕ ਹਨ ਇਨ੍ਹਾਂ ਦਾ ਓੜਕ ਨਹੀਂ ਪਾਇਆ ਜਾ ਸਕਦਾ। ਉਕਤ ਅਣਗਿਣਤ ਵਸਤੂਆਂ ਹੋ ਸਕਦਾ ਹੈ ਕਿ ਕੋਈ ਸ਼ਿਵ ਜੀ ਦੀ ਇਕਾਗਰਤਾ ਗ੍ਰਹਿਣ ਕਰਕੇ ਗਿਣ ਵੀ ਲਵੇ ਪਰ ਸਚੇ ਗੁਰੂ ਦੇ ਸਾਰੇ ਗੁਣਾਂ ਨੂੰ ਜਾਣਨਾ ਮਨੁੱਖ ਲਈ ਅਸੰਭਵ ਹੈ। ਇਸ ਲਈ ਜੇ ਭਲ੍ਹ ਭੱਟ ਗੁਰ-ਜੋਤਿ ਅਤੇ ਹਲਤ ਪਲਤ ਦੇ ਰਾਖੇ ਸ੍ਰੀ ਗੁਰੂ ਅਮਰਦਾਸ ਜੀ ਦੀ ਉਪਮਾ ਕਰਨ ਦੇ ਯਤਨ ਕਰੇ ਵੀ ਤਾਂ ਵੀ ਉਨ੍ਹਾਂ ਦਾ ਵਰਨਣ ਕਰਨਾ ਉਸ ਲਈ ਨਾਮੁਮਕਿਨ ਹੈ ਕਿਉਂਕਿ ਗੁਰੂ ਜੀ ਦੀ ਪਰਮ ਸਰੇਸ਼ਠ ਹਸਤੀ ਦੇ ਮੁਲਾਂ ਤੇ ਗੁਣਾਂ ਦੀ ਕੋਈ ਸੀਮਾ ਨਹੀਂ। ਉਨ੍ਹਾਂ ਦੀਆਂ ਨੇਕੀਆਂ ਮਹਾਨ ਹਨ ਤੇ ਅਣਗਿਣਤ ਵੀ। ਇਸ ਲਈ ਭਲ੍ਹ ਜੀ ਇਹੀ ਕਹਿ ਕੇ ਆਪਣੇ ਗੁਰੂ ਪ੍ਰਤੀ ਆਪਣੀ ਸ਼ਰਧਾ ਪ੍ਰਗਟਾਉਂਦੇ ਹਨ ਕਿ ਗੁਰੂ ਅਮਰਦਾਸ ਜੀ ਤੁਹਾਡੀ ਉਪਮਾ ਤੁਹਾਨੂੰ ਹੀ ਫਬਦੀ ਹੈ ਜੇ ਕਰ ਕੋਈ ਹੋਰ ਤੁਹਾਡੀ ਉਪਮਾ ਕਰੇਗਾ ਤਾਂ ਉਹ ਪੂਰੇ ਯਤਨਾਂ ਸਹਿਤ ਵੀ ਅਧੂਰੀ ਤੇ ਅਪੂਰਨ ਹੋਵੇਗੀ। ਤੁਹਾਡੀ ਉਪਮਾ ਕਿਸੇ ਹੋਰ ਵਿਅਕਤੀ ਨਾਲ ਵੀ ਨਹੀਂ ਕੀਤੀ ਜਾ ਸਕਦੀ ਕਿਉਂਕਿ ਤੁਹਾਡੇ ਤੁਲ ਕੋਈ ਹੋਰ ਹੈ ਹੀ ਨਹੀਂ।

ਉਕਤ ਸੱਵਈਏ ਤੋਂ ਗੁਰੂ ਸਾਹਿਬ ਦੀ ਲਾਸਾਨੀ ਵਡਿੱਤਣ ਦੇ ਕਿਤਨੇ ਸ਼ਰਧਾਮਈ

ਦਰਸ਼ਨ ਹੁੰਦੇ ਹਨ। ਸਬੰਧਤ ਸੱਵਈਏ ਦੇ ਸ਼ਬਦ ਇਸ ਪਰਕਾਰ ਹਨ:-

**ਘਨਹਰ ਬੂੰਦ ਬਸੁਅ ਰੋਮਾਵਲਿ**
**ਕੁਸਮ ਬਸੰਤ ਗਨੰਤ ਨ ਆਵੈ**
**ਰਵਿ** (ਸੂਰਜ) **ਸਸਿ** (ਚੰਨ) **ਕਿਰਣਿ ਉਦਰੁ ਸਾਗਰ ਕੋ**
**ਗੰਗ ਤਰੰਗ ਅੰਤੁ ਕੋ ਪਾਵੈ**
**ਰੁਦ੍ਰ ਧਿਆਨ ਗਿਆਨ ਸਤਿਗੁਰ ਕੇ**
**ਕਬਿ ਜਨ ਭਲ੍ਯ ਉਨਹ ਜੋੁ ਗਾਵੈ**
**ਭਲੇ ਅਮਰਦਾਸ ਗੁਣ ਤੇਰੇ**
**ਤੇਰੀ ਉਪਮਾ ਤੋਹਿ ਬਨਿ ਆਵੈ** (ਪੰਨਾ-1396)

ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਸਾਹਿਬ ਵਿਖੇ ਜਦ ਅੰਮ੍ਰਿਤ ਵੇਲੇ ਪ੍ਰਥਮ ਹੁਕਮਨਾਮਾ ਲਿਆ ਜਾਂਦਾ ਹੈ ਤਾਂ ਗੁਰੂ ਸਾਹਿਬਾਨ ਦੀ ਉਸਤਤ ਵਿਚ ਭੱਟਾਂ ਦੇ ਸੱਵਈਆਂ ਨੂੰ ਸੰਗਤ ਰੂਪ ਵਿਚ ਹਾਜ਼ਰ ਜਨ ਬੜੀ ਸ਼ਰਧਾ ਤੇ ਪ੍ਰੇਮ ਭਾਵਨਾ ਨਾਲ ਗਾਉਂਦੇ ਹਨ। ਉਨ੍ਹਾਂ ਸੱਵਈਆਂ ਵਿਚ ਉਕਤ ਸੱਵਈਆ ਵੀ ਹਰ ਰੋਜ਼ ਗੁਰੂ ਅਮਰਦਾਸ ਜੀ ਦੀ ਉਸਤਤੀ ਵਿਚ ਗਾਇਆ ਜਾਂਦਾ ਹੈ ਜਿਸ ਦੁਆਰਾ ਸੰਗਤਾਂ ਆਪਣੇ ਸਤਿਗੁਰਾਂ ਦੀ ਮਹਿਮਾ ਗਾਉਂਦੀਆਂ ਅਤੇ ਸੀਸ ਨਿਵਾਵੰਦੀਆਂ ਹਨ। ਇਸ ਪਵਿੱਤਰ ਸੱਵਈਏ ਦੇ ਹਰ ਰੋਜ਼ ਦਰਬਾਰ ਸਾਹਿਬ ਵਿਖੇ ਗਾਏ ਜਾਣ ਨਾਲ ਭੱਟ ਭਲ੍ਯ ਸਾਹਿਬ ਦੀ ਹਾਜ਼ਰੀ ਗੁਰੂ ਦਰਬਾਰ ਵਿਚ ਬਖ਼ੂਬੀ ਲੱਗ ਜਾਂਦੀ ਹੈ। ਆਪਣੇ ਆਪ ਵਿਚ ਇਹ ਇਕ ਬਹੁਤ ਹੀ ਮਹਾਨ ਗਲ ਹੈ।

**ਹਉ ਆਇਆ ਦੂਰਹੁ ਚਲਿ ਕੈ**
**ਮੈ ਤਕੀ ਤਉ ਸਰਣਾਇ ਜੀਉ**
**ਮੈ ਆਸਾ ਰਖੀ ਚਿਤਿ ਮਹਿ**
**ਮੇਰਾ ਸਭੋ ਦੁਖੁ ਗਵਾਇ ਜੀਉ॥**

(ਮ-5, ਪੰਨਾ-763)

"ਪ੍ਰਭੁ ਸਭਨਾ ਗਲਾ ਜੋਗਾ ਜੀਉ"

# ਭੱਟ ਬੱਲ੍ਹ ਜੀ

ਭੱਟ ਬੱਲ੍ਹ ਜੀ ਜੋ ਭੱਟ ਭਿੱਖਾ ਜੀ ਦੇ ਇਕ ਭਰਾ ਸੇਖੇ ਦੇ ਸਪੁੱਤਰ ਸਨ, ਨੇ ਵੀ ਆਪਣੇ ਬਾਕੀ ਸਾਕ ਸਬੰਧੀਆਂ ਤੇ ਸਾਥੀ ਭੱਟਾਂ ਵਾਂਗ ਗੁਰ ਉਪਮਾ ਵਿਚ 5 ਸੱਵਈਏ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੀ ਪ੍ਰਸੰਸਾ ਵਿਚ ਲਿਖੇ ਹਨ, ਜੋ ਗੁਰੂ ਗ੍ਰੰਥ ਸਾਹਿਬ ਦੇ ਪੰਨਾ 1405 ਤੇ ਦਰਜ ਹਨ।

ਪ੍ਰਾਰੰਭ ਵਿਚ ਉਹ ਅਕਾਲਪੁਰਖ ਦੀ ਉਸਤਤ ਕਰਦਿਆਂ ਫਰਮਾਉਂਦੇ ਹਨ ਕਿ ਅਕਾਲਪੁਰਖ ਤਿੰਨਾਂ ਹੀ ਜਹਾਨਾਂ ਅੰਦਰ ਪਰੀਪੂਰਨ ਹੈ ਅਤੇ ਉਸ ਨੇ ਆਪਣੇ ਤੁੱਲ ਹੋਰ ਕਿਸੇ ਨੂੰ ਨਹੀਂ ਸਾਜਿਆ। ਕੋਈ ਵੀ ਦੇਵਤਾ ਦੈਂਤ ਜਾਂ ਮਨੁੱਖ ਉਸ ਦੇ ਓੜਕ ਨੂੰ ਨਹੀਂ ਪਾ ਸਕਿਆ ਕਿਉਂਕਿ ਉਹ ਅਮਰ, ਅਹਿੱਲ, ਅਜੂਨੀ ਤੇ ਸੈਭੰ, ਸਵੈ ਪਰਕਾਸ਼ਮਾਨ, ਸਰੇਸ਼ਠ ਪੁਰਸ਼, ਦੁਰਾਡਿਆਂ ਤੋਂ ਵੀ ਦੂਰ ਤੇ ਨੇੜਲਿਆਂ ਤੋਂ ਵੀ ਨੇੜੇ ਹੈ। ਅਕਾਲਪੁਰਖ ਦੀ ਜਿਤ ਦੇ ਡੰਕੇ ਸਾਰੇ ਸੰਸਾਰ ਅੰਦਰ ਗੂੰਜਦੇ ਹਨ ਤੇ ਗੁਰੂ ਰਾਮਦਾਸ ਜੀ ਦੀ ਜਗਤ ਵਿਚ ਇਸ ਗਲ ਕਰਕੇ ਜੈ ਜੈ ਕਾਰ ਹੋ ਰਹੀ ਹੈ ਕਿ ਉਨ੍ਹਾਂ ਨੇ ਹਰੀ ਦੀ ਉਚੀ ਪਦਵੀ ਗ੍ਰਹਿਣ ਕਰ ਲਈ ਹੈ।

**ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ**
**ਤੈ ਹਰਿ ਪਰਮ ਪਦੁ ਪਾਇਯਉ** (ਪੰਨਾ–1405)

ਪਹਿਲੇ ਚਾਰੇ ਹੀ ਗੁਰ-ਜੋਤਾਂ ਬਾਰੇ ਸੰਖੇਪ ਰੂਪ ਵਿਚ ਫਰਮਾਉਂਦੇ ਹਨ ਕਿ ਗੁਰੂ ਨਾਨਕ ਦੇਵ ਜੀ ਸਚੇ ਪਾਤਸ਼ਾਹ ਨੇ ਇਕ ਮਨ ਇਕ ਚਿਤ ਹੋ ਕੇ ਭਗਤੀ ਕੀਤੀ ਤੇ ਆਪਣਾ ਤਨ, ਮਨ, ਧਨ ਅਤੇ ਇਸ਼ਟ ਅਕਾਲਪੁਰਖ, ਧਰਤੀ ਪਾਲਕ ਗੋਬਿੰਦ ਅਗੇ ਅਰਪਤ ਕਰ ਦਿੱਤਾ। ਗੁਰੂ ਅੰਗਦ ਸਾਹਿਬ ਨੇ ਵਾਹਿਗੁਰੂ ਨੂੰ ਆਪਣੇ ਹਿਰਦੇ ਵਿਚ ਟਿਕਾਇਆ ਅਤੇ ਅਪਹੁੰਚ ਹਰੀ ਦੇ ਗਿਆਨ ਦੀ ਬਦੌਲਤ ਉਨ੍ਹਾਂ ਦਾ ਨਿਸ਼ਕਾਮ ਹਿਰਦਾ ਨਕੋ-ਨਕ ਭਰਿਆ ਗਿਆ। ਗੁਰੂ ਅਮਰਦਾਸ ਜੀ ਨੇ ਪੂਰੀ ਲਗਨ ਨਾਲ ਵਾਹਿਗੁਰੂ ਨੂੰ ਧਿਆਇਆ ਤੇ ਉਸ ਨੂੰ ਆਪਣੇ ਵਸ ਵਿਚ ਕਰ ਲਿਆ ਅਤੇ ਗੁਰੂ ਰਾਮਦਾਸ ਜੀ, ਆਪ ਜੀ ਦੀ ਤਾਂ ਸੰਸਾਰ ਵਿਚ ਜੈ ਜੈ ਕਾਰ ਹੋ ਰਹੀ ਹੈ ਕਿਉਂਕਿ ਆਪ ਨੇ ਅਕਾਲਪੁਰਖ ਪਰਮਾਤਮਾ ਦੇ ਇਲਾਹੀ ਵਸਲ ਦਾ ਪ੍ਰਥਮ ਦਰਜਾ ਪਰਾਪਤ ਕਰ ਲਿਆ ਹੈ। ਜਿਹੜੇ ਲੋਕੀ ਆਪ ਜੀ ਨੂੰ ਇਕਾਗਰ ਮਨ ਨਾਲ ਸਿਮਰਦੇ ਹਨ ਉਨ੍ਹਾਂ ਦੇ ਕਾਮ ਕਰੋਧ ਮਿਟ ਜਾਂਦੇ ਹਨ। ਬਲ੍ਹ ਜੀ ਗੁਰੂ ਰਾਮਦਾਸ ਜੀ ਪ੍ਰਤੀ ਆਪਣੇ ਅੰਤਲੇ

ਸੱਵਈਏ ਵਿਚ ਗੁਰੂ ਜਸ ਗਾਂਦਿਆਂ ਬਖਾਨ ਕਰਦੇ ਹਨ:-

> ਜਿਹ ਸਤਿਗੁਰ ਸਿਮਰੰਤ ਨਯਨ ਕੇ ਤਿਮਰ (ਹਨੇਰਾ) ਮਿਟਹਿ ਖਿਨੁ
> ਜਿਹ ਸਤਿਗੁਰ ਸਿਮਰੰਥਿ ਰਿਦੈ ਹਰਿ ਨਾਮੁ ਦਿਨੋ ਦਿਨੁ
> ਜਿਹ ਸਤਿਗੁਰ ਸਿਮਰੰਥਿ ਜੀਅ ਕੀ ਤਪਤਿ ਮਿਟਾਵੈ
> ਜਿਹ ਸਤਿਗੁਰ ਸਿਮਰੰਥਿ ਰਿਧਿ ਸਿਧ ਨਵ ਨਿਧਿ ਪਾਵੈ
> ਸੋਈ ਰਾਮਦਾਸੁ ਗੁਰੁ ਬਲ੍ਯ ਭਣਿ ਮਿਲਿ ਸੰਗਤਿ ਧੰਨਿ ਧੰਨਿ ਕਰਹੁ
> ਜਿਹ ਸਤਿਗੁਰ ਲਗਿ ਪ੍ਰਭੁ ਪਾਈਐ
> ਸੋ ਸਤਿਗੁਰ ਸਿਮਰਹੁ ਨਰਹੁ (ਮਨੁਖੋ) (ਪੰਨਾ-1405)

ਜਿਸ ਸ਼ਰਧਾ ਤੇ ਹੁੱਬ ਨਾਲ ਭੱਟ ਪ੍ਰੇਮੀਆਂ ਨੇ ਵੱਖ ਵੱਖ ਗੁਰੂ ਸਾਹਿਬਾਨ ਦੀ ਵਡਿਆਈ ਵਿਚ ਸੱਵਈਏ ਰਚੇ ਹਨ, ਉਹ ਹਰ ਪਖੋਂ ਬੇਮਿਸਾਲ ਹੈ। ਇਕ ਸਿਦਕੀ ਸਿੱਖ ਵਿਚ ਆਪਣੇ ਗੁਰੂ ਪ੍ਰਤੀ ਅਜਿਹੀ ਭਾਵਨਾ ਵਾਲਾ ਹੀ ਪ੍ਰੇਮ ਪਿਆਰ ਤੇ ਸਨੇਹ ਸੋਭਦਾ ਹੈ, ਰਸਮੀ ਪੋਚਾ-ਪਾਚੀ ਨਾਲ ਗੱਲ ਨਹੀਂ ਬਣਦੀ।

ਇਸ ਲਈ ਆਓ ਰਸਨਾ ਨੂੰ ਪਵਿੱਤਰ ਕਰਦਿਆਂ ਕਹੀਏ: ਧੰਨ ਗੁਰੂ ਰਾਮਦਾਸ ਜੀ, ਧੰਨ ਗੁਰੂ ਰਾਮਦਾਸ ਜੀ, ਧੰਨ ਧੰਨ ਸੋਢੀ ਸੁਲਤਾਨ ਗੁਰੂ ਰਾਮਦਾਸ ਜੀ।

> ਗੁਰ ਰਾਮਦਾਸ ਕਲ੍ਯਚਰੈ
> ਤੈਂ ਅਟਲ ਅਮਰ ਪਦੁ ਪਾਇਓ (ਪੰਨਾ-1397)

"ਬਾਝੁ ਗੁਰੂ ਹੈ ਅੰਧ ਗੁਬਾਰਾ"

# ਭੱਟ ਹਰਿਬੰਸ ਜੀ

ਭੱਟ ਮਹਾਂਪੁਰਸ਼ਾਂ ਨੇ ਪਹਿਲੇ ਪੰਜ ਗੁਰੂ ਸਾਹਿਬਾਨ ਦੀ ਕੀਰਤੀ ਵਿਚ 121 ਸੱਵਈਏ ਲਿਖੇ ਜਿਨ੍ਹਾਂ ਵਿਚੋਂ ਭਲ੍ਹ ਜੀ ਨੇ ਸਭ ਤੋਂ ਘਟ ਕੇਵਲ ਇਕ ਸੱਵਈਆ ਤੀਜੇ ਸਤਿਗੁਰ ਜੀ ਦੀ ਵਡਿਆਈ ਵਿਚ ਰਚਿਆ ਹੈ। ਦੂਜੇ ਨੰਬਰ ਤੇ ਭੱਟਾਂ ਦੇ ਬਜ਼ੁਰਗ ਭਿੱਖਾ ਜੀ ਆਉਂਦੇ ਹਨ ਜਿਨ੍ਹਾਂ ਨੇ ਗੁਰੂ ਅਮਰਦਾਸ ਜੀ ਦੀ ਉਸਤਤੀ ਵਿਚ ਦੋ ਸੱਵਈਏ ਉਚਾਰੇ ਹਨ ਅਤੇ ਇਸੇ ਤਰ੍ਹਾਂ ਬਾਣੀ ਦੇ ਬੋਹਿਥ, ਸ਼ਹੀਦਾਂ ਦੇ ਸਿਰਤਾਜ ਪੰਚਮ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਪ੍ਰਥਾਏ ਭਿੱਖਾ ਜੀ ਦੇ ਭਰਾ ਗੋਖੇ ਦੇ ਸਪੁੱਤਰ ਭੱਟ ਹਰਿਬੰਸ ਜੀ ਨੇ ਦੋ ਸੱਵਈਏ ਲਿਖ ਕੇ ਗੁਰੂ ਅਰਜਨ ਦੇਵ ਜੀ ਪ੍ਰਤੀ ਆਪਣੇ ਘਨਿਸ਼ਟ ਸਤਿਕਾਰ ਦਾ ਪ੍ਰਗਟਾਵਾ ਕੀਤਾ ਹੈ। ਪਹਿਲੇ ਸੱਵਈਏ ਵਿਚ, ਜਿਹੜਾ ਗੁਰੂ ਗ੍ਰੰਥ ਸਾਹਿਬ ਦੇ ਪੰਨਾ 1409 ਤੇ ਪ੍ਰਾਰੰਭ ਹੁੰਦਾ ਹੈ, ਬੜਾ ਸੁਹਣਾ ਖਾਕਾ ਖਿਚ ਕੇ ਗੁਰੂ ਅਤੇ ਸੰਗਤ ਦਾ ਵਰਨਣ ਕਰਦੇ ਹਨ:-

**ਅਜੈ ਗੰਗ ਅਟਲੁ ਸਿਖ ਸੰਗਤਿ ਸਭ ਨਾਵੈ**
**ਨਿਤ ਪੁਰਾਣ ਬਾਚੀਅਹਿ ਬੇਦ ਬ੍ਰਹਮਾ ਮੁਖਿ ਗਾਵੈ**
**ਅਜੈ ਚਵਰੁ ਸਿਰਿ ਢੁਲੈ (ਝੁਲੇ) ਨਾਮੁ ਅੰਮ੍ਰਿਤੁ ਮੁਖਿ ਲੀਅਉ**
**ਗੁਰ ਅਰਜਨੁ ਸਿਰ ਛਤ੍ਰ ਆਪਿ ਪਰਮੇਸਰਿ ਦੀਅਉ**
... ... ... ...

ਅਜਿਤ ਤੇ ਅਭੁਲ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਕਦੇ ਵੀ ਨਾ ਮੁਕਣ ਵਾਲਾ ਨਾਮ ਰੂਪੀ ਗੰਗਾ ਜਲ ਨਿਰੰਤਰ ਵਗ ਰਿਹਾ ਹੈ ਜਿਸ ਵਿਚ ਸਾਰੀ ਸਿੱਖ ਸੰਗਤ ਤੇ ਗੁਰੂ ਸਾਹਿਬ ਦੇ ਮੁਰੀਦ ਇਸ਼ਨਾਨ ਕਰਦੇ ਹਨ। ਇਸ ਦਰਬਾਰ ਵਿਚ ਵਿਆਸ ਰਿਸ਼ੀ ਦੇ ਪੁਰਾਣ ਪੜ੍ਹੇ ਜਾ ਰਹੇ ਹਨ ਤੇ ਬ੍ਰਹਮਾ ਵੇਦਾਂ ਨੂੰ ਆਪ ਗਾ ਰਿਹਾ ਹੈ:-

**ਅਜੈ ਚਵਰੁ ਸਿਰਿ ਢੁਲੈ ਨਾਮੁ ਅੰਮ੍ਰਿਤੁ ਮੁਖ ਲੀਅਉ**
**ਗੁਰ ਅਰਜੁਨ ਸਿਰਿ ਛਤ੍ਰ ਆਪਿ ਪਰਮੇਸਰਿ ਦੀਅਉ**

ਗੁਰੂ ਅਰਜਨ ਦੇਵ ਜੀ ਦੇ ਸੀਸ ਤੇ ਰੱਬੀ ਚੌਰ ਝੁਲ ਰਿਹਾ ਹੈ ਤੇ ਆਤਮਿਕ ਜੀਵਨ ਦੇਣ ਵਾਲਾ ਅੰਮ੍ਰਿਤ ਰੂਪੀ ਨਾਮ ਆਪ ਜੀ ਦੇ ਮੁਖਾਰਬਿੰਦ ਤੋਂ ਨਿਕਲ ਰਿਹਾ ਹੈ। ਗੁਰੂ ਸਾਹਿਬ ਦੇ ਸਿਰ ਤੇ ਇਹ ਨੂਰੀ ਛਤਰ ਵਾਹਿਗੁਰੂ ਨੇ ਆਪਣੀ ਬਖਸ਼ਿਸ਼ ਦੁਆਰਾ ਖੁਦ ਆਪ ਪਰਦਾਨ ਕੀਤਾ ਹੈ। ਭੱਟ ਹਰਿਬੰਸ ਜੀ ਦੇ ਇਸੇ ਸੱਵਈਏ ਦੀਆਂ ਅਗਲੀਆਂ

ਪੰਗਤੀਆਂ ਦੇ ਅਰਥਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਇਹ ਸੱਵਈਆ ਉਦੋਂ ਉਚਾਰਿਆ ਗਿਆ ਹੋਵੇਗਾ ਜਦ ਗੁਰੂ ਰਾਮਦਾਸ ਜੀ ਨੂੰ ਜੋਤੀ ਜੋਤ ਸਮਾਇਆਂ ਹਾਲੇਂ ਥੋੜ੍ਹਾ ਜਿਹਾ ਹੀ ਸਮਾਂ ਬੀਤਿਆ ਹੋਵੇਗਾ ਕਿਉਂਕਿ ਕਵੀ ਅਨੁਸਾਰ ਇਹ ਗਲ ਮੰਨਣ ਵਿਚ ਵੀ ਨਹੀਂ ਆ ਰਹੀ ਕਿ ਗੁਰੂ ਰਾਮਦਾਸ ਜੀ ਜੋਤੀ ਜੋਤ ਸਮਾ ਗਏ ਹਨ।

**ਮਿਲਿ ਨਾਨਕ ਅੰਗਦ ਅਮਰ ਗੁਰੁ**
**ਗੁਰੁ ਰਾਮਦਾਸੁ ਹਰਿ ਪਹਿ ਗਯਉ**
**ਹਰਿਬੰਸ ਜਗਤਿ ਜਸੁ ਸੰਚਰ੍ਯਉ**
**ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ** (ਪੰਨਾ-1409)

"ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਜੇਵ ਜੀ, ਗੁਰੂ ਅਮਰਦਾਸ ਜੀ ਨੂੰ ਮਿਲ ਕੇ ਚੌਥੇ ਪਾਤਸ਼ਾਹ ਸੋਢੀ ਸੁਲਤਾਨ ਗੁਰੂ ਰਾਮਦਾਸ ਜੀ ਅਕਾਲਪੁਰਖ ਵਿਚ ਵਲੀਨ ਹੋ ਗਏ। ਭੱਟ ਹਰਿਬੰਸ ਜੀ ਕਹਿੰਦੇ ਹਨ ਸਤਿਗੁਰ ਰਾਮਦਾਸ ਜੀ ਦੀ ਸ਼ੋਭਾ ਜਗਤ ਵਿਚ ਸਭ ਪਾਸੇ ਰਮ ਰਹੀ ਹੈ ਇਸ ਲਈ ਕੌਣ ਕਹਿੰਦਾ ਹੈ ਕਿ ਪੂਜਨੀਕ ਸ੍ਰੀ ਗੁਰੂ ਜੀ ਅਕਾਲ ਚਲਾਣਾ ਕਰ ਗਏ ਹਨ?" ਭਾਵ ਇਹ ਕਿ ਉਨ੍ਹਾਂ ਦੇ ਉਚੇ ਸੁਚੇ ਉਪਦੇਸ਼ਾਂ ਸਦਕਾ ਉਹ ਸਦਾ ਅਮਰ ਹਨ ਅਤੇ ਨਾਮ ਦੇ ਧਾਰਨੀ ਹੋਣ ਕਾਰਨ ਉਹ ਅਕਾਲਪੁਰਖ ਵਿਚ ਅਭੇਦ ਹੋ ਕੇ ਉਸ ਦਾ ਹੀ ਰੂਪ ਬਣ ਗਏ ਹਨ ਇਸ ਲਈ ਉਨ੍ਹਾਂ ਦੀ ਹਸਤੀ ਅਕਾਲਪੁਰਖ ਦੇ ਰੂਪ ਵਿਚ ਅਮਰ ਹੈ ਤੇ ਸਦਾ ਕਾਇਮ ਦਾਇਮ ਹੈ। ਹਰਿਬੰਸ ਜੀ ਹੋਰ ਲਿਖਦੇ ਹਨ ਕਿ ਜਦ ਸ੍ਰੀ ਗੁਰੂ ਰਾਮਦਾਸ ਜੀ ਇਸ ਸੰਸਾਰ ਨੂੰ ਛੱਡ ਕੇ ਦੇਵ ਪੁਰੀ ਵਿਚ ਗਏ ਤਾਂ ਵਾਹਿਗੁਰ ਨੇ ਉਨ੍ਹਾਂ ਨੂੰ ਤਖਤ ਤੇ ਸ਼ਸ਼ੋਭਤ ਕੀਤਾ।

**ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ**
**ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ**
**ਰਹਸੁ (ਖੁਸ਼ੀ) ਕੀਅਉ ਸੁਰ ਦੇਵ ਤੋਹਿ ਜਸੁ ਜਯ ਜਯ ਜੰਪਹਿ**
**ਅਸੁਰ (ਦੈਂਤ) ਗਏ ਤੇ ਭਾਗਿ ਪਾਪ ਤਿਨ ਭੀਤਰਿ ਕੰਪਹਿ**
**ਕਾਟੇ ਸੁ ਪਾਪ ਤਿਨ ਨਰਹੁ ਕੇ**
**ਗੁਰੁ ਰਾਮਦਾਸੁ ਜਿਨ ਪਾਇਯਉ**
**ਛਤ੍ਰੁ ਸਿੰਘਾਸਨੁ ਪਿਰਥਮੀ**
**ਗੁਰ ਅਰਜੁਨ ਕਉ ਦੇ ਆਇਅਉ** (ਪੰਨਾ-1409)

ਹਰਿਬੰਸ ਜੀ ਤੇ ਵੀ ਬਾਕੀ ਭੱਟ ਸਾਥੀਆਂ ਵਾਂਗ ਹਿੰਦੂ ਧਰਮ ਦੇ ਪ੍ਰਭਾਵ ਕਾਰਨ ਉਹ ਵੀ ਗੰਗਾ, ਪੁਰਾਣ, ਵੇਦਾਂ ਦੀ ਪਵਿਤਰਤਾ ਨੂੰ ਮੰਨਦੇ ਹੋਏ ਗੁਰੂ ਸਾਹਿਬ ਦੀ ਉਪਮਾ ਵਿਚ ਇਸ ਸ਼ਬਦਾਵਲੀ ਦਾ ਪ੍ਰਯੋਗ ਕਰਦੇ ਹਨ। ਅਜਿਹਾ ਕਰਨਾ ਉਨ੍ਹਾਂ ਲਈ ਬੜੀ ਸੁਭਾਵਕ ਗੱਲ ਹੈ ਪਰ ਨਿਰਣਾ ਇਹ ਹੀ ਕੱਢਦੇ ਹਨ ਕਿ ਸਾਰੀ ਕਾਇਨਾਤ ਗੁਰੂ ਦੀ

ਸੋਭਾ ਕਰ ਰਹੀ ਹੈ। ਗੁਰੂ ਆਪ ਅਕਾਲਪੁਰਖ ਦਾ ਪਰਤੱਖ ਸਰੂਪ ਹਨ ਤੇ ਗੁਰ-ਜੋਤਿ ਨੇ ਮਾਨਵਤਾ ਦੇ ਸਰਬ ਕਲਿਆਣ ਹਿਤ ਮਾਤ ਲੋਕ ਵਿਚ ਪਰਵੇਸ਼ ਕਰਕੇ ਮਨੁੱਖੀ ਮਨ ਨੂੰ ਨਿਰਮਲ ਕੀਤਾ ਹੈ ਤੇ ਆਤਮਾ ਨੂੰ ਸਵਛਤਾ ਪ੍ਰਦਾਨ ਕਰਕੇ ਬਲਵਾਨ ਕੀਤਾ ਹੈ ਤਾਂ ਜੋ ਉਹ ਆਪਣੇ ਅਸਲੇ ਦੀ ਪਛਾਣ ਕਰਕੇ 'ਜੋਤਿ-ਸਰੂਪ' ਨਾਲ ਇਕ ਮਿਕ ਹੋ ਸਕੇ। ਇਸ ਤਰ੍ਹਾਂ ਭੱਟ ਹਰਿਬੰਸ ਜੀ ਨੇ ਬੜੇ ਸੁਹਣੇ ਤੇ ਨਵੇਕਲੇ ਜਹੇ ਅੰਦਾਜ਼ ਨਾਲ ਗੁਰ-ਜੋਤਿ ਦੀ ਮਹਿਮਾ ਤੇ ਮਹੱਤਤਾ ਦਾ ਵਰਨਣ ਕਰਕੇ ਉਸ ਅਖੰਡ ਜੋਤਿ ਪ੍ਰਤੀ ਆਪਣੀ ਬਲਵਾਨ ਸ਼ਰਧਾ ਵਿਅਕਤ ਕੀਤੀ ਹੈ।

ਦਰਅਸਲ ਬੁੱਧੀ ਤੇ ਵਿਵੇਕ ਵਾਲੇ ਇਨ੍ਹਾਂ ਭੱਟਾਂ ਨੂੰ ਗੁਰੂ ਨਾਨਕ ਸਾਹਿਬ ਵਲੋਂ ਚਲਾਏ ਨਾਮ ਮਾਰਗ, ਪ੍ਰੇਮ ਮਾਰਗ ਉਤੇ ਚਲ ਕੇ ਪੂਰਨ ਰੂਪ ਵਿਚ ਅਹਿਸਾਸ ਹੋ ਗਿਆ ਸੀ ਕਿ ਇਹ ਨਵੀਂ ਜੀਵਨ-ਜਾਚ ਮਨੁੱਖ ਦੀ ਸਰਬਪੱਖੀ ਪ੍ਰਫੁਲਤਾ ਲਈ ਇਕ ਅਨੋਖੀ ਤੇ ਕਾਰਾਮਦ ਜੀਵਨ-ਜਾਚ ਹੈ ਜੋ ਗੁਰੂ ਸਾਹਿਬਾਨ ਦੀ ਮਹਾਨ ਆਤਮਿਕ, ਅਧਿਆਤਮਿਕ, ਸਮਾਜਿਕ, ਸਦਾਚਾਰਕ ਤੇ ਵਿਵਹਾਰਕ ਸੋਚ ਤੋਂ ਜਨਮੀ ਹੈ ਅਤੇ ਜਿਸ ਵਿਚ ਇਹ ਸਮਰਥਾ ਪ੍ਰਬਲ ਰੂਪ ਵਿਚ ਮੌਜੂਦ ਹੈ ਕਿ ਉਹ ਮਨੁੱਖ ਮਾਤਰ ਨੂੰ ਇਕ ਮੁਕੰਮਲ ਇਨਸਾਨ ਬਨਾਉਣ ਵਿਚ ਹਰ ਪਖੋਂ ਸਮਰਿਧ ਹੈ। ਭੱਟ ਇਨ੍ਹਾਂ ਗੁਣਾਂ ਦੇ ਵੀ ਦੀਵਾਨੇ ਸਨ ਤੇ ਆਪਣੇ ਗੁਰੂ ਸਾਹਿਬਾਨ ਲਈ ਆਪਣਾ ਸਭ ਕੁਝ ਕੁਰਬਾਨ ਕਰ ਦੇਣਾ ਫਖਰ ਸਮਝਦੇ ਸਨ ਅਤੇ ਕਈਆਂ ਨੇ ਅਜਿਹਾ ਕਰ ਕੇ ਵੀ ਨਾਮਣਾ ਖਟਿਆ ਹੈ।

"ਗੁਰ ਅਪੁਨੈ ਊਪਰਿ ਬਲਿ ਜਾਈਐ
ਆਠ ਪਹਰ ਹਰਿ ਹਰਿ ਜਸੁ ਗਾਈਐ" ਮ-5 (ਪੰਨਾ-741)

"ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ
ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ" ਮਹਲਾ-1

# ਭੱਟ ਨਲ੍ਹ ਜੀ

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਜਿਨ੍ਹਾਂ ਗਿਆਰਾਂ ਅਰਸ਼ੀ ਭੱਟਾਂ ਦੀ ਬਾਣੀ ਸੱਵਈਆਂ ਦੇ ਰੂਪ ਵਿਚ ਦਰਜ ਹੈ ਉਸ ਵਿਚ 16 ਸੱਵਈਏ ਭੱਟ ਨਲ੍ਹ ਜੀ ਦੇ ਹਨ ਜੋ ਸਾਰੇ ਦੇ ਸਾਰੇ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੀ ਸਿਮਰਤੀ ਤੇ ਉਸਤਤੀ ਵਿਚ ਲਿਖੇ ਗਏ ਹਨ। ਕੁਝ ਸੱਜਣ ਇਹ ਟਪਲਾ ਖਾ ਜਾਂਦੇ ਹਨ ਕਿ ਇਨ੍ਹਾਂ 16 ਸੱਵਈਆਂ ਵਿਚੋਂ ਕੁਝ ਭੱਟ ਨਲ੍ਹ ਜੀ ਦੀ ਥਾਂ ਭਗਤ ਦਾਸ ਜੀ ਨੇ ਲਿਖੇ ਹਨ। ਦਰਅਸਲ ਭੱਟ ਨਲ੍ਹ ਜੀ ਤੇ ਦਾਸ ਜੀ ਇਕੋ ਸੱਜਣ ਦੇ ਦੋ ਨਾਂ ਹਨ ਜਿਵੇਂ ਕਲਸਹਾਰ ਤੇ ਟਲ ਜੀ ਇਕੋ ਭੱਟ ਪੁਰਖ ਦੇ ਦੋ ਨਾਂ ਹਨ। ਭੱਟ ਨਲ੍ਹ ਜੀ ਦੀ ਬਾਕੀ ਭੱਟਾਂ ਨਾਲ ਸਿਧੀ ਰਿਸ਼ਤੇਦਾਰੀ ਦਾ ਪਤਾ ਤਾਂ ਨਹੀਂ ਲਗਦਾ ਪਰ ਉਹ ਵੀ ਬਾਕੀ 10 ਭੱਟਾਂ ਦੇ ਜ਼ਰੂਰ ਹੀ ਨਿਕਟ ਸਬੰਧੀ ਹੋਣਗੇ ਜੋ ਮੁਖ ਕਰਕੇ ਆਤਮਿਕ ਅਨੰਦ ਦੀ ਪ੍ਰਾਪਤੀ ਲਈ ਦਰ ਬਦਰ ਭਟਕਦੇ ਰਹੇ ਅਤੇ ਜਦ ਉਨ੍ਹਾਂ ਦੀ ਰਸਾਈ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਹੋਈ ਤਾਂ ਉਨ੍ਹਾਂ ਦੀ ਮਾਨਸਿਕ ਸ਼ਾਂਤੀ ਤੇ ਆਤਮਿਕ ਅਨੰਦ ਦੀ ਪ੍ਰਾਪਤੀ ਦਾ ਉਦੇਸ਼ ਗੁਰ ਚਰਨਾਂ ਦੀ ਪ੍ਰੀਤ ਗ੍ਰਹਿਣ ਹੋ ਜਾਣ ਨਾਲ ਪੂਰਾ ਹੋ ਗਿਆ। ਗੁਰ ਦਰਸ਼ਨ, ਗੁਰ ਇਤਿਹਾਸ, ਗੁਰ ਸਪਰਸ਼, ਗੁਰ ਸੰਪਰਕ ਤੇ ਗੁਰ ਛੋਹ ਨਾਲ ਗੁਰ-ਜੋਤਿ ਦੀ ਉਸਤਤ ਵਿਚ ਹੋਰ ਤੀਬਰਤਾ ਤੇ ਸਨੇਹ ਨਾਲ ਤੱਤਪਰ ਹੋ ਗਏ। ਭੱਟ ਕਿਉਂਕਿ ਵਿਦਵਾਨ ਤਬਕੇ ਨਾਲ ਸਬੰਧਤ ਹੁੰਦੇ ਸਨ ਸਗੋਂ ਖੁਦ ਇਤਨੇ ਵਿਦਵਾਨ ਤੇ ਸੂਝਵਾਨ ਹੁੰਦੇ ਸਨ ਕਿ ਰਾਜਿਆਂ ਮਹਾਰਜਿਆਂ ਨੂੰ ਵੀ ਆਪਣੀ ਵਿਦਵਤਾ ਨਾਲ ਵੱਸ ਵਿਚ ਰੱਖਣ ਦੀ ਸਮਰਥਾ ਰੱਖਦੇ ਸਨ, ਇਸ ਲਈ ਇਨ੍ਹਾਂ ਦੀ ਲਿਖਤ ਵਿਚ ਸ਼ਰਧਾਮਈ ਅਨੁਭਵ ਦੇ ਨਾਲ ਨਾਲ ਭਾਸ਼ਾ ਦੀ ਖੂਬਸੂਰਤੀ ਅਤੇ ਉਪਮਾਵਾਂ ਦੀ ਬਹੁਲਤਾ ਦਾ ਹੋਣਾ ਇਕ ਸੁਭਾਵਕ ਜਹੀ ਗੱਲ ਹੈ। ਖੂਬਸੂਰਤ ਭਾਸ਼ਾ ਤਾਂ ਇਨ੍ਹਾਂ ਦਾ ਗਹਿਣਾ ਸਮਝਿਆ ਜਾਂਦਾ ਹੈ ਜਿਸ ਦੀ ਇਹ ਥਾਂ ਥਾਂ ਤੇ ਆਪਣੀ ਅਨਮੋਲ ਰਚਨਾ ਵਿਚ ਪਰਦਰਸ਼ਨੀ ਕਰਦੇ ਦਿਸਦੇ ਹਨ।

ਗੁਰੂ-ਜੋਤਿ ਦੇ ਪਵਿੱਤਰ ਦਰਸ਼ਨ ਦੀਦਾਰੇ ਕਰਕੇ ਭੱਟਾਂ ਨੂੰ ਜੋ ਆਤਮਿਕ ਅਨੰਦ ਤੇ ਵਿਸਮਾਦ ਪ੍ਰਾਪਤ ਹੋਇਆ ਉਸ ਦਾ ਜ਼ਿਕਰ ਭੱਟ ਨਲ੍ਹ ਜੀ ਆਪਣੇ ਸੱਵਈਆਂ ਵਿਚ ਡਾਢਾ ਸੁਹਣਾ ਕਰਦੇ ਹੋਏ ਗੁਰੂ ਰਾਮਦਾਸ ਜੀ ਦੀ ਉਪਮਾ ਵਿਚ ਕਹਿੰਦੇ ਹਨ: ਮੇਰੇ ਅੰਦਰ ਨਾਮ ਰੂਪੀ ਸੁਚਾ ਅੰਮ੍ਰਿਤ ਛਕਣ ਦੀ ਦੀਰਘ ਤਾਂਘ ਸੀ। ਜਦੋ ਮੈਂ ਗੁਰਦੇਵ ਜੀ

ਦੇ ਦਰਸ਼ਨ ਕੀਤੇ ਤਾਂ ਮੇਰੀ ਤਾਂਘ ਨੂੰ ਫਲ ਲਗ ਪਏ। ਮੇਰਾ ਮਨ ਜੋ ਦਸਾਂ ਦਿਸ਼ਾਵਾਂ ਵਲ ਭਟਕਦਾ ਫਿਰਦਾ ਹੋਣ ਕਰਕੇ ਅਸਥਿਰ ਸੀ, ਉਹ ਟਿਕਾਉ ਦੀ ਅਵਸਥਾ ਵਿਚ ਆ ਗਿਆ ਜਿਸ ਦੇ ਫਲਸਰੂਪ ਕਈ ਵਰਗਾਂ ਦਾ ਦੁਖ ਮੇਰੇ ਅੰਦਰੋਂ ਦੂਰ ਹੋ ਗਿਆ। ਨਲ੍ਯ ਜੀ ਨੇ ਇਨ੍ਹਾਂ ਦਰਸ਼ਨਾਂ ਦਾ ਅਸਥਾਨ ਗੋਇੰਦਵਾਲ ਦੀ ਪਵਿੱਤਰ ਧਰਤੀ ਦਸਿਆ ਜਿਹੜੀ ਉਨ੍ਹਾਂ ਦੀਆਂ ਨਜ਼ਰਾਂ ਵਿਚ ਪਰਤੱਖ ਤੌਰ ਤੇ ਬੇਕੁੰਠ ਨਗਰ ਦਾ ਦਰਜਾ ਰੱਖਦੀ ਸੀ। ਉਨ੍ਹਾਂ ਦੇ ਉਕਤ ਵਿਚਾਰਾਂ ਵਾਲੇ ਸੱਵਈਏ ਦੇ ਸ਼ਬਦ ਇਸ ਪ੍ਰਕਾਰ ਹਨ:-

**ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ**
**ਹੁਤੀ** (ਲਗੀ ਹੋਈ) **ਜੁ ਪਿਆਸ**
**ਪਿਊਸ** (ਅੰਮ੍ਰਿਤ) **ਪਿਵੰਨ** (ਪਾਨ ਕਰਨ) **ਕੀ**
**ਬੰਛਤ** (ਅਭਿਲਾਸ਼ਾ) **ਸਿਧਿ ਕਉ ਬਿਧਿ ਮਿਲਾਯਉ**
**ਪੂਰਨ ਭੋ** (ਹੋ ਗਿਆ) **ਮਨ ਠਉਰ ਬਸੋ**
**ਰਸ ਬਾਸਨ** (ਖਾਹਿਸ਼) **ਸਿਉ ਜੁ ਦਹੰ ਦਿਸਿ ਧਾਯਉ**
**ਗੋਬਿੰਦ ਵਾਲੁ ਗੋਬਿੰਦ ਪੁਰੀ ਸਮ** (ਬਰਾਬਰ)
**ਜਲ੍ਯਨ ਤੀਰਿ** (ਕੰਢੇ) **ਬਿਪਾਸ** (ਬਿਆਸ) **ਬਨਾਯਉ**
**ਗਯਉ ਦੁਖੁ ਦੂਰਿ ਬਰਖਨ** (ਵਰ੍ਹਿਆਂ) **ਕੋ**
**ਸੁ ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ** (ਪੰਨਾ-1400)

ਭੱਟ ਨਲ੍ਯ ਜੀ ਨੇ 16 ਸੱਵਈਏ ਗੁਰੂ ਰਾਮਦਾਸ ਜੀ ਦੀ ਉਪਮਾ ਵਿਚ ਲਿਖੇ ਜਿਹੜੇ ਭੱਟਾਂ ਦੇ ਗੁਰੂ ਅਰਜਨ ਦੇਵ ਜੀ ਨਾਲ ਹੋਏ ਮਿਲਾਪ ਤੋਂ ਥੋੜ੍ਹਾ ਚਿਰ ਪਹਿਲੇ ਹੀ ਜੋਤੀ-ਜੋਤ ਸਮਾਏ ਸਨ ਅਤੇ ਸਾਰੀ ਸੰਗਤ ਉਸ ਸਮੇਂ ਤੱਕ ਵੀ ਗੁਰੂ ਰਾਮਦਾਸ ਜੀ ਦੀ ਮਹਾਨ ਹਸਤੀ ਨੂੰ ਨਿਤਾ ਪ੍ਰਤੀ ਯਾਦ ਕਰਦੀ ਤੇ ਆਪਣੀ ਸ਼ਰਧਾ ਤੇ ਸਤਿਕਾਰ ਰੂਪੀ ਪੁਸ਼ਪ ਉਨ੍ਹਾਂ ਦੀ ਸਿਮਰਤੀ ਵਿਚ ਅਰਪਤ ਕਰਦੀ ਸੀ। ਨਲ੍ਯ ਜੀ ਦੇ ਸੱਵਈਆਂ ਤੋਂ ਗੁਰੂ-ਜੋਤਿ, ਗੁਰੂ ਸੰਸਥਾ ਦਾ ਸਤਿਕਾਰ, ਉਸ ਦੀ ਵਡਿਤਣ, ਗੁਰੂ ਵਿਚ ਸ਼ਰਧਾ ਦੇ ਪਰਮਾਣਾਂ ਦਾ ਹਵਾਲਾ ਮਿਲਦਾ ਹੈ। ਸ਼ਰਧਾ ਭਾਵਨਾ ਵਿਚ ਆ ਕੇ ਨਲ੍ਯ ਜੀ ਬੜੀ ਨਿਮਰਤਾ ਸਹਿਤ ਅਰਜ਼ ਕਰਦੇ ਹਨ ਕਿ: ਸਰਬ ਕਲਾ ਸੰਪੂਰਨ ਗੁਰੂ ਸਾਹਿਬ ਜੀਓ, ਮੇਰੀ ਲਾਜ ਵੀ ਉਸੇ ਤਰ੍ਹਾਂ ਮਿਹਰ ਕਰ ਕੇ ਰੱਖ ਲਵੋ ਜਿਵੇਂ ਤੁਸੀਂ ਦਰੋਪਤੀ, ਸੁਦਾਮਾ, ਪ੍ਰਹਿਲਾਦ ਆਦਿ ਦੀ ਰਖੀ ਹੈ। ਕਿਰਪਾ ਕਰੋ ਤੇ ਆਪਣੇ ਦਾਸ ਨਲ੍ਯ ਤੇ ਵੀ ਨਦਰ ਸੱਵਲੀ ਕਰੋ।

**"ਅਬ ਰਾਖਹੁ ਦਾਸ ਭਾਟ ਕੀ ਲਾਜ**
**ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ**
**ਹਰਨਾਖਸ ਫਾਰੇ ਕਰ ਆਜ** (ਹੱਥਾਂ ਦੇ ਨੌਂਹਾਂ ਨਾਲ)

ਫੁਨਿ (ਫਿਰ) ਦ੍ਰੋਪਤੀ ਲਾਜ ਰਖੀ ਹਰਿ ਪ੍ਰਭ ਜੀ
ਛੀਨਤ ਬਸਤ੍ਰ ਦੀਨ ਬਹੁ ਸਾਜ (ਪੁਸ਼ਾਕਾਂ)
ਸੋਦਾਮਾ ਅਪਦਾ (ਬਿਪਤਾ) ਤੇ ਰਾਖਿਆ
ਗਨਿਕਾ ਪੜ੍ਹਤ ਪੂਰੇ ਤਿਹ ਕਾਜ
ਸ੍ਰੀ ਸਤਿਗੁਰ ਸੁਪ੍ਰਸੰਨ ਕਲਜੁਗ ਹੋਇ
ਰਾਖਹੁ ਦਾਸ ਭਾਟ ਕੀ ਲਾਜ" (ਪੰਨਾ-1400)

ਉਨ੍ਹਾਂ ਨੂੰ ਇਸ ਗੱਲ ਦਾ ਵੀ ਨਿਸ਼ਚਾ ਹੈ ਕਿ ਜਿਸ ਪਰਾਣੀ ਵਲ ਗੁਰੂ ਦੀ ਮਿਹਰ, ਨਦਰ ਜਾਂ ਕਿਰਪਾ ਦਰਿਸ਼ਟੀ ਹੋ ਜਾਵੇ ਉਸ ਦਾ ਕੋਈ ਵਾਲ ਵੀ ਵਿੰਗਾ ਨਹੀਂ ਕਰ ਸਕਦਾ ਅਤੇ ਉਹ ਇਸ ਇਲਾਹੀ ਕਿਰਪਾ ਸਦਕਾ ਜਨਮ ਮਰਨ ਦੇ ਗੇੜ ਤੋਂ ਵੀ ਮੁਕਤ ਹੋ ਜਾਂਦਾ ਹੈ।

ਜਾਮਿ ਗੁਰੂ ਹੋਇ ਵਲਿ
ਧਨਹਿ ਕਿਆ ਗਾਰਵੁ ਦਿਜਇ (ਬਣਾਉਣਾ)
ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਾਇ
... ... ...
ਜੋ ਗੁਰੂ ਨਾਮੁ ਰਿਦ ਮਹਿ ਧਰੈ
ਸੋ ਜਨਮ ਮਰਣ ਦੁਹ ਥੇ ਰਹੈ (ਪੰਨਾ-1399)

ਗੁਰੂ ਹਸਤੀ ਵਿਚ ਬੇਪਨਾਹ ਸ਼ਰਧਾ ਤੇ ਸਤਿਕਾਰ ਦੇ ਦਰਸ਼ਨ ਸਾਰੇ ਭੱਟ ਸਾਹਿਬਾਨ ਦੇ ਸੱਵਈਆਂ ਵਿਚੋਂ ਬੜੇ ਸਪੱਸ਼ਟ ਰੂਪ ਵਿਚ ਹੁੰਦੇ ਹਨ ਪਰ ਭੱਟ ਨਲ੍ਹ ਜੀ ਤਾਂ ਥਾਂ ਪਰ ਥਾਂ ਗੁਰੂ ਦੀ ਮਹਿਮਾ ਵਿਚ ਵੰਨ ਸਵੰਨੇ ਢੰਗਾਂ ਨਾਲ ਉਸਤਤ ਭਰੇ ਸ਼ਬਦ ਉਚਰਦੇ ਨਹੀਂ ਥੱਕਦੇ। ਕਿਤਨੀ ਦ੍ਰਿੜ੍ਹਤਾ ਤੇ ਸਿਦਕਦਿਲੀ ਨਾਲ ਕਹਿੰਦੇ ਹਨ:

"ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ"

ਜਾਂ

ਗੁਰੂ ਗੁਰ ਗੁਰੂ ਗੁਰੁ ਗੁਰੂ ਜਪਿ ਸਤਿ ਕਰਿ

ਜਾਂ ਫਿਰ

ਗੁਰੂ ਗੁਰੁ ਗੁਰ ਕਰਹੁ ਗੁਰੂ ਹਰਿ ਪਾਈਐ...
ਮੈਲੁ ਦੁਰਮਤਿ ਹਿਰਤ ਸਬਦਿ ਗੁਰਿ ਧ੍ਰਾਈਐ

ਗੁਰੂ ਅਰਜਨ ਦੇਵ ਜੀ ਨੇ ਤਾਂ ਭੱਟਾਂ ਨੂੰ ਸੁਝਾਓ ਦਿਤਾ ਸੀ ਕਿ ਉਹ ਕੇਵਲ ਅਕਾਲਪੁਰਖ ਦੀ ਮਹਿਮਾ ਵਿਚ ਹੀ ਬਾਣੀ ਰਚਣ ਅਤੇ ਅਜਿਹਾ ਕਰਨ ਲਈ ਕਹਿੰਦੇ ਹਨ ਗੁਰੂ ਸਾਹਿਬ ਨੇ ਖੁਦ ਕੁਝ ਸੱਵਈਏ ਅਕਾਲ ਉਸਤਤ ਵਿਚ ਉਚਾਰੇ ਪਰ ਜਦ ਭੱਟਾਂ ਨੇ ਅਜਿਹਾ ਕਰਨਾ ਚਾਹਿਆ ਤਾਂ ਉਹ ਗੁਰੂ-ਜੋਤਾਂ ਦੀ ਅਸੀਮ ਤੇ ਅਥਾਹ ਪੁਰ-

ਜਲਾਲ ਹਸਤੀ ਨੂੰ ਸਨਮੁੱਖ ਰੱਖ ਕੇ ਉਨ੍ਹਾਂ ਵਿਚ ਤੇ ਅਕਾਲਪੁਰਖ ਵਿਚ ਫਰਕ ਕੱਢਣ ਵਿਚ ਅਸਫਲ ਹੋ ਗਏ। ਉਹ ਗੁਰੂ ਤੇ ਵਾਹਿਗੁਰੂ ਨੂੰ ਇਕੋ ਜਿਹਾ ਹੀ ਦੇਖਦੇ ਇਸ ਲਈ ਅਕਾਲ ਪੁਰਖ ਦੀ ਉਸਤਤ ਕਰਨ ਜਾਂ ਗੁਰੂ ਦੀ ਉਸਤਤ ਕਰਨ ਵਿਚ ਉਨ੍ਹਾਂ ਨੂੰ ਕੋਈ ਫਰਕ ਨਹੀਂ ਜਾਪਿਆ ਤੇ ਇਸੇ ਕਰਕੇ ਉਨ੍ਹਾਂ ਨੇ ਗੁਰੂ ਸਾਹਿਬਾਨ ਦੀ ਰੱਜ ਰੱਜ ਕੇ ਉਸਤਤ ਕੀਤੀ ਤੇ ਆਪਣਾ ਸਤਿਕਾਰ ਵਿਅਕਤ ਕਰਕੇ ਆਪਣੀ ਕਿਰਤੱਗਤਾ ਦਾ ਪਰਮਾਣ ਦਿੱਤਾ। ਖੁਦ ਗੁਰੂ ਨਾਨਕ ਸਾਹਿਬ ਨੇ ਵੀ ਆਪਣੀ ਬਾਣੀ ਵਿਚ ਇਸੇ ਭਾਵਨਾ ਦਾ ਉਲੇਖ ਕੀਤਾ ਹੈ ਕਿ ਸਚੇ ਗੁਰੂ ਤੇ ਵਾਹਿਗੁਰੂ ਵਿਚ ਕੋਈ ਭੇਦ ਭਾਵ ਤੇ ਵੱਖਰੇਵਾਂ ਨਾ ਹੋਣ ਕਾਰਨ ਗੁਰੂ ਦੇ ਲੜ ਲਗਿਆਂ ਵਾਹਿਗੁਰੂ ਦੀ ਸੋਝੀ ਜ਼ਰੂਰ ਹੋ ਜਾਂਦੀ ਹੈ ਕਿਉਂਕਿ ਹਰੀ ਰੂਪੀ ਹੀਰਾ ਗੁਰੂ ਅੰਦਰ ਬਿਰਾਜਮਾਨ ਹੈ।

**"ਸਤਿਗੁਰ ਵਿਟਹੁ ਵਾਰਿਆ ਜਿਤੁ ਮਿਲਿਐ ਖਸਮ ਸਮਾਲਿਆ"**

ਭਾਵੇਂ ਭੱਟਾਂ ਨੇ ਪਹਿਲੇ ਪੰਜੇ ਗੁਰੂ ਸਾਹਿਬਾਨ ਬਾਰੇ ਹੀ ਉਸਤਤੀ ਸੱਵਈਏ ਲਿਖੇ ਹਨ ਪਰ ਗੁਰੂ ਰਾਮਦਾਸ ਜੀ ਪ੍ਰਤੀ ਉਨ੍ਹਾਂ ਦਾ ਵਿਸ਼ੇਸ਼ ਸਨੇਹ ਇਸ ਤਥ ਤੋਂ ਵੀ ਪਰਤੀਤ ਹੁੰਦਾ ਹੈ ਕਿ ਸਭ ਤੋ ਵੱਧ 60 ਸੱਵਈਏ ਸਭ ਤੋਂ ਵੱਧ ਸੱਤ ਭੱਟਾਂ ਨੇ ਇਨ੍ਹਾਂ ਦੀ ਸ਼ਾਨ ਤੇ ਉਪਮਾ ਵਿਚ ਲਿਖ ਕੇ ਇਨ੍ਹਾਂ ਪ੍ਰਤੀ ਆਪਣੀ ਸ਼ਰਧਾ ਪ੍ਰਗਟਾਈ ਹੈ ਅਤੇ ਭੱਟ ਨਲ੍ਹ ਜੀ ਗੁਰੂ ਰਾਮਦਾਸ ਜੀ ਦੀ ਉਪਮਾ ਕਰਨ ਵਿਚ ਪਰਮ ਸਰੇਸ਼ਠ ਹਨ ਕਿਉਂ ਜੋ ਉਨ੍ਹਾਂ ਨੇ ਇਨ੍ਹਾਂ ਗੁਰੂ ਸਾਹਿਬ ਪ੍ਰਥਾਏ ਸਭ ਤੋਂ ਵੱਧ 16 ਸੱਵਈਏ ਰਚੇ ਹਨ ਜੋ ਬਹੁਤ ਹੀ ਲੋਕ ਪ੍ਰਿਯੇ ਹਨ ਅਤੇ ਗੁਰੂ ਸਤਿਕਾਰ ਦੀ ਇਕ ਅਨੂਠੀ ਮਿਸਾਲ ਹਨ।

**ਪਿਛਲੇ ਗੁਨਹ ਬਖਸਾਇ ਜੀਉ**
**ਅਬ ਤੂ ਮਾਰਗਿ ਪਾਇ** (ਮ-3, ਪੰਨਾ-994)

# ਰਬੀ ਨੂਰ ਗੁਰਬਾਣੀ

ਆਧੁਨਿਕ ਵਿਗਿਆਨਕ ਸੋਚ ਤੇ ਖੋਜ ਨੇ ਮਨੁੱਖੀ ਜੀਵਨ ਨੂੰ ਸੁਖਾਲਾ ਤੇ ਅਰਾਮਦੇਹ ਬਣਾਉਣ ਲਈ ਬੜੀਆਂ ਹੈਰਾਨ ਕਰਨ ਵਾਲੀਆਂ ਪ੍ਰਾਪਤੀਆਂ ਤੇ ਅਵਿਸ਼ਕਾਰ ਕੀਤੇ ਹਨ। ਇਤਨਾ ਕੁਝ ਹੋ ਜਾਣ ਦੇ ਬਾਵਜੂਦ ਵੀ ਪਰਮਾਣੂ ਸ਼ਕਤੀ ਦਾ ਭਰਵਾਂ ਪ੍ਰਯੋਗ ਅਤੇ ਅਣਗਿਣਤ ਬਿਜਲੀ ਘਰ, ਮਨੁੱਖੀ ਮਨ ਦਾ ਹਨੇਰਾ ਦੂਰ ਕਰਕੇ ਉਸ ਨੂੰ ਪਰਕਾਸ਼ਮਾਨ ਕਰਨ ਵਿਚ ਅਸਫਲ ਰਹੇ ਹਨ। ਆਤਮਿਕ ਪਰਕਾਸ਼ ਦਾ ਇਹ ਮਹਤਵਪੂਰਨ ਕਾਰਜ ਕੇਵਲ ਤੇ ਕੇਵਲ ਗੁਰਬਾਣੀ ਅਤੇ ਗੁਰੂ ਦੇ ਬਚਨਾਂ ਦੁਆਰਾ ਹੀ ਸੰਭਵ ਹੋ ਸਕਦਾ ਹੈ ਕਿਉਂਕਿ ਗੁਰਬਾਣੀ ਹੀ ਵਿਸ਼ਵ ਵਿੱਚ ਰਬੀ ਨੂਰ ਹੈ। ਇਹ ਨੂਰ ਪ੍ਰਮਾਤਮਾ ਦੀ ਕਿਰਪਾ ਦੁਆਰਾ ਹੀ ਮਾਨਵੀ ਮਨ ਵਿਚ ਪ੍ਰਵੇਸ਼ ਕਰਦਾ ਹੈ। ਨਾਮ ਜਿਵੇਂ ਕਿ ਇਸ ਬਾਰੇ ਗੁਰੂ ਸਾਹਿਬ ਫ਼ਰਮਾਉਂਦੇ ਹਨ ਸਭ ਦੁਖਾਂ ਦਾ ਦਾਰੂ ਹੈ ਜਿਨ੍ਹਾਂ ਵਿਚ ਅਜ ਦਾ ਮਨੁੱਖ ਗਰਸਿਆ ਹੋਇਆ ਹੈ। ਇਸ ਨਾਮ ਨਾਲ ਹੀ ਅੰਦਰ ਪਰਕਾਸ਼ ਹੁੰਦਾ ਹੈ ਤੇ ਮਨੁੱਖ ਮੁਕਤੀ ਪ੍ਰਾਪਤ ਕਰਦਾ ਹੈ।

ਸਰਲ ਅਰਥਾਂ ਵਿਚ ਗੁਰਬਾਣੀ ਪਵਿਤਰ ਸੂਝ ਹੈ, ਸਿਆਣਪ ਹੈ, ਦਾਨਾਈ ਹੈ, ਸੋਚ ਭੰਡਾਰ ਹੈ। ਇਹ ਧੁਰ ਕੇ ਜਾਂ ਇਵੇਂ ਕਹਿ ਲਵੋ ਕਿ ਇਲਾਹੀ ਸ਼ਬਦ ਹਨ। ਗੁਰੂ ਨਾਨਕ ਦੇਵ ਜੀ ਇਸ ਪ੍ਰਥਾਇ ਫ਼ਰਮਾਉਂਦੇ ਹਨ ਕਿ "**ਜੈਸੀ ਮੈ ਆਵੈ ਖਸਮ ਕੀ ਬ਼ਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ**" ਅਤੇ ਗੁਰੂ ਗੋਬਿੰਦ ਸਿੰਘ ਜੀ ਇਸ ਨੂੰ ਅਕਾਲਪੁਰਖ ਦਾ ਨਾਦ ਕਹਿੰਦੇ ਹਨ। ਇਹ ਬਾਣੀ ਕਿਵੇਂ ਪਰਕਾਸ਼ਮਾਨ ਹੁੰਦੀ ਹੈ ਜਾਂ ਹੋਂਦ ਵਿਚ ਆਉਂਦੀ ਹੈ ਇਹ ਤਾਂ ਸਤਿਗੁਰੂ ਆਪ ਹੀ ਜਾਣਦੇ ਹਨ ਕਿਉਂਕਿ ਇਹ ਇਲਾਹੀ ਸ਼ਬਦ ਆਪ ਮੁਹਾਰੇ ਸਿਧੇ ਅਕਾਲਪੁਰਖ ਤੋਂ ਪ੍ਰਗਟ ਹੁੰਦੇ ਹਨ। ਗੁਰੂ ਨਾਨਕ ਪਾਤਸ਼ਾਹ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਉਕਤ ਕਥਨਾਂ ਤੋਂ ਇਹੀ ਪ੍ਰਗਟਾਵਾ ਹੁੰਦਾ ਹੈ। ਇਸੇ ਕਾਰਨ ਕਰ ਕੇ ਸਾਰੇ ਗੁਰੂ ਸਾਹਿਬਾਨ ਨੇ ਗੁਰਬਾਣੀ ਰਚਣ ਲਗਿਆਂ ਆਪਣੇ ਨਿਜੀ ਨਾਵਾਂ ਨੂੰ ਨਹੀਂ ਵਰਤਿਆ ਹੈ ਅਤੇ ਕਿਸੇ ਨੂੰ ਇਹ ਖੁਲ੍ਹ ਵੀ ਨਹੀਂ ਦਿਤੀ ਗਈ ਕਿ ਇਸ ਬਾਣੀ ਵਿਚੋਂ ਕਿਸੇ ਸ਼ਬਦ ਨੂੰ ਕਿਸੇ ਵੀ ਰੂਪ ਵਿਚ ਬਦਲਿਆ ਜਾ ਸਕੇ। ਸਾਨੂੰ ਪਤਾ ਹੀ ਹੈ ਕਿ ਸਤਵੇਂ ਸਤਿਗੁਰੂ, ਗੁਰੂ ਹਰਿ ਰਾਏ ਸਾਹਿਬ ਨੇ ਆਪਣੇ ਸਕੇ ਪੁਤਰ ਰਾਮ ਰਾਏ ਨੂੰ ਇਸ ਕਰ ਕੇ ਮੂੰਹ ਨਹੀਂ ਲਗਾਇਆ ਸਗੋਂ ਧਰਮ ਵਿਚੋਂ ਛੇਕ ਦਿਤਾ ਕਿਉਂਕਿ ਉਸ ਨੇ ਵਕਤ ਦੇ ਹਾਕਮ ਨੂੰ ਖੁਸ਼ ਕਰਨ ਲਈ ਇਸ ਪਵਿਤਰ ਇਲਾਹੀ ਬਾਣੀ ਵਿਚੋਂ ਕੇਵਲ ਇਕ ਨਿਕੇ ਜਹੇ ਸ਼ਬਦ 'ਮੁਸਲਮਾਨ' ਨੂੰ 'ਬੇਈਮਾਨ' ਵਿਚ ਬਦਲਣ ਦੇ ਯਤਨ ਕੀਤੇ

ਸਨ। ਇਹ ਵੀ ਠੀਕ ਹੈ ਕਿ ਵਿਸ਼ਵ ਦੇ ਵਿਦਵਾਨਾਂ ਤੇ ਬੁਧੀਜੀਵੀਆਂ ਨੇ ਗੁਰਬਾਣੀ ਦੇ ਅਰਥ ਆਪਣੀ ਆਪਣੀ ਵਿਦਵਤਾ ਅਨੁਸਾਰ ਕਰਨ ਦੇ ਭਰਭੂਰ ਯਤਨ ਕੀਤੇ ਹਨ ਪਰ ਇਸ ਗਲ ਨੂੰ ਉਹ ਖੁਦ ਮੰਨਦੇ ਹਨ ਕਿ ਉਹ ਇਹ ਗਲ ਪੂਰੇ ਵਿਸ਼ਵਾਸ਼ ਨਾਲ ਨਹੀਂ ਕਹਿ ਸਕਦੇ ਕਿ ਜੋ ਅਰਥ ਉਨ੍ਹਾਂ ਨੇ ਕੀਤੇ ਹਨ ਉਹ ਹੀ ਅਰਥਾਂ ਦੀ ਭਾਵਨਾ ਗੁਰੂ ਸਾਹਿਬਾਨ ਜਾਂ ਉਨ੍ਹਾਂ ਮਹਾਂਪੁਰਸ਼ਾਂ ਦੀ ਵੀ ਹੋਵੇ ਗੀ ਜਿਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਸਚ ਤਾਂ ਇਹ ਹੈ ਕਿ ਬਾਣੀ ਦੇ ਅਰਥਾਂ ਦੀ ਸੰਪੂਰਣਤਾ ਤੇ ਸਾਰਥਾ ਉਹ ਹੀ ਜਾਣਨ ਜਿਨ੍ਹਾਂ ਨੇ ਇਸ ਬਾਣੀ ਨੂੰ ਕਲਮਬੰਦ ਕੀਤਾ ਹੈ ਜਾਂ ਉਹ ਕਰਤਾਰ ਹੀ ਜਾਣੇ ਜਿਸ ਦੀ ਅਪਾਰ ਕ੍ਰਿਪਾ ਸਦਕਾ ਇਹ ਵਿਦਮਾਨ ਹੋਈ ਹੈ।

ਗੁਰੂ ਅਰਜਨ ਸਚੇ ਪਾਤਸ਼ਾਹ ਨੂੰ ਵੀ ਉਨ੍ਹਾਂ ਦੇ ਸ਼ਰਧਾਲੂ ਸਿੱਖਾਂ ਵਲੋਂ ਅਪੀਲ ਕੀਤੀ ਗਈ ਸੀ ਕਿ ਉਹ ਕਿਰਪਾ ਕਰਕੇ ਇਸ ਇਲਾਹੀ ਬਾਣੀ ਦਾ ਪਰਮਾਣਕ ਟੀਕਾ ਵੀ ਬਖਸ਼ਸ਼ ਕਰ ਦੇਣ ਪਰ ਸਤਿਗੁਰਾਂ ਨੇ ਇਹ ਫਰਮਾ ਕੇ ਇਸ ਲੋਚਾ ਨੂੰ ਸ਼ਾਂਤ ਕਰ ਦਿਤਾ ਕਿ ਇਲਾਹੀ ਬਾਣੀ ਦੇ ਅਰਥ ਸ਼ਰਧਾਲੂ ਦੀ ਰਸਨਾ ਤੇ ਹੋਣਗੇ। ਗੁਰੂ ਸਾਹਿਬ ਦਾ ਇਸ ਤੋਂ ਅਰਥ ਇਹ ਸੀ ਕਿ ਗੁਰਬਾਣੀ ਦੇ ਅਰਥ ਹਰ ਪਾਠਕ ਦੇ ਆਪਣੇ ਆਪਣੇ ਆਤਮਿਕ ਲੈਵਲ ਅਨੁਸਾਰ ਹੋਣਗੇ। ਗੁਰਬਾਣੀ ਆਤਮਿਕ ਆਨੰਦ ਪ੍ਰਦਾਨ ਕਰਨ ਦਾ ਇਕ ਸਦੀਵੀ ਸਰੋਤ ਹੈ ਇਸ ਲਈ ਹਰ ਕੋਈ ਆਪਣੀ ਆਪਣੀ ਸ਼ਰਧਾ ਭਾਵਨਾ ਅਨੁਸਾਰ ਅਤੇ ਆਪਣੀ ਬਿਰਤੀ ਦੀ ਅਵਸਥਾ ਅਨੁਸਾਰ ਇਸ ਤੋਂ ਵੱਖ ਵੱਖ ਪ੍ਰਕਾਰ ਦੇ ਆਨੰਦ ਮਈ ਹੁਲਾਰੇ ਤੇ ਅਗੰਮੀ ਪ੍ਰਗਾਸ ਦੀਆਂ ਰੰਗੀਨੀਆਂ ਮਾਣ ਸਕਦਾ ਹੈ। ਗੁਰਬਾਣੀ, ਪ੍ਰੇਰਨਾ ਪ੍ਰਾਪਤ ਕਰਨ ਅਤੇ ਅਧਿਆਤਮਿਕ ਬਖਸ਼ਸ਼ਾਂ ਭੁੰਚਣ ਦਾ ਇਲਾਹੀ ਖਜ਼ਾਨਾ ਹੈ, ਵਾਦ ਵਿਵਾਦ, ਜਾਂ ਕਿਸੇ ਝਗੜੇ ਦਾ ਵਿਸ਼ਾ ਬਿਲਕੁਲ ਨਹੀਂ। ਇਲਾਹੀ ਬਾਣੀ ਮਨੁੱਖੀ ਮਨ ਦੀ ਸੋਚ ਤੋਂ ਪਰੇ ਦੀ ਗਲ ਹੈ ਅਤੇ ਇਸ ਦਾ ਸਵਾਦ ਤਾਂ ਅੰਦਰੋਂ ਹੀ ਅਨੁਭਵ ਹੁੰਦਾ ਹੈ ਜੋ ਦਸਣ ਦੇ ਯਤਨ ਕਰਨ ਤੇ ਵੀ ਦਸਿਆ ਨਹੀਂ ਜਾ ਸਕਦਾ ਇਵੇਂ ਹੀ ਜਿਵੇਂ ਗੁੰਗਾ ਵਧੀਆ ਮਠਿਆਈ ਖਾ ਕੇ ਅੰਦਰੋ ਅੰਦਰ ਪ੍ਰਸੰਨ ਤਾਂ ਹੁੰਦਾ ਹੈ ਪਰ ਉਸ ਮਠਿਆਈ ਦਾ ਸਵਾਦ ਦਸਣ ਤੋਂ ਆਪਣੇ ਆਪ ਨੂੰ ਆਰੀ ਵੀ ਮਹਿਸੂਸ ਕਰਦਾ ਹੈ।

ਗੁਰਬਾਣੀ ਦੀ ਸਪੱਸ਼ਟਤਾ, ਦਰਿਸ਼ਟਤਾ ਦਾ ਦੂਜਾ ਸਾਧਾਰਨ ਨਾਂ 'ਸਚ' ਹੈ। ਇਸ ਸਚ ਨੂੰ ਪਹਿਚਾਣੋ ਜੋ ਹਰ ਲਿਹਾਜ਼ ਨਾਲ ਖੁਦ ਪ੍ਰਮਾਤਮਾ ਹੀ ਹੈ ਅਤੇ ਇਹ ਪ੍ਰਮਾਤਮਾ ਰੂਪੀ ਸਚ ਤੁਹਾਨੂੰ ਸੁਤੰਤਰ ਕਰ ਦੇਵੇਗਾ, ਮੁਕਤੀ ਦੇ ਦੇਵੇਗਾ। ਗੁਰਬਾਣੀ ਸਚ ਲਈ ਪੂਰੇ ਜ਼ੋਰ ਨਾਲ ਵਕਾਲਤ ਕਰਦੀ ਹੈ ਅਤੇ ਸਾਨੂੰ ਇਹ ਗਲ ਪੂਰਨ ਵਿਸ਼ਵਾਸ ਨਾਲ ਮੰਨ ਲੈਣੀ ਚਾਹੀਦੀ ਹੈ ਕਿ ਗੁਰੂਆਂ ਦੇ ਬਚਨ ਸਦੀਵ ਸਚ ਹਨ ਅਤੇ ਹਰ ਜ਼ਮਾਨੇ, ਹਰ ਯੁਗ, ਹਰ ਦੌਰ ਲਈ ਉਪਯੋਗੀ ਤੇ ਸਾਰਥਕ ਹਨ। ਇਨ੍ਹਾਂ ਬਚਨਾਂ ਵਿਚ ਅਕਾਲ

ਉਸਤਤ ਹੈ ਅਤੇ ਉਹ ਵੱਖ ਵੱਖ ਢੰਗਾਂ ਵਿਚ ਪੇਸ਼ ਕੀਤੀ ਗਈ ਹੈ। ਇਸ ਲਈ ਗੁਰਬਾਣੀ ਦੇ ਸੰਕਲਪਾਂ ਦੀ ਵੁਕਤ, ਉਸ ਦੇ ਪਰਵਚਨਾਂ ਤੇ ਸਿਖਿਆਵਾਂ ਦੀ ਕੀਮਤ ਕਦੇ ਵੀ ਨਾ ਤਾਂ ਬਦਲੇਗੀ ਤੇ ਨਾ ਹੀ ਘਟੇਗੀ ਜਾਂ ਗ਼ੈਰ-ਜ਼ੂਰਰੀ ਬਣ ਜਾਏਗੀ। ਇਸ ਲਈ ਹਰ ਮਨੁੱਖ ਚਾਹੇ ਉਹ ਕਿਸੇ ਜ਼ਾਤ ਪਾਤ, ਧਰਮ ਕਰਮ, ਦੇਸ਼ ਦਿਸ਼ਾਂਤਰਾਂ ਤੇ ਰਹੁ-ਰੀਤੀਆਂ ਨਾਲ ਸਬੰਧਤ ਹੋਵੇ, ਗੁਰਬਾਣੀ ਸਰਵਣ ਕਰ ਕੇ, ਕੀਰਤਨ ਕਰ ਜਾਂ ਸੁਣ ਕੇ ਆਨੰਦ ਪ੍ਰਾਪਤ ਕਰ ਸਕਦਾ ਹੈ ਕਿਉਂਕਿ ਇਸ ਵਿੱਚ ਇਕੋ ਇਕ ਪ੍ਰਮਾਤਮਾ ਦੀ ਨਰੋਲ ਉਸਤਤ ਤੇ ਵਡਿਆਈ ਦਾ ਹੀ ਜ਼ਿਕਰ ਹੈ ਅਤੇ ਇਸ ਨਾਲ ਕਿਸੇ ਪ੍ਰਕਾਰ ਦਾ ਹੋਰ ਲਬ ਲਬੇੜ ਨਹੀਂ ਜੁੜਿਆ ਹੋਇਆ। ਇਸ ਨੂੰ ਪੜ੍ਹਨ ਸੁਣਨ ਲਈ ਵੀ ਕਿਸੇ ਤੋਂ ਆਗਿਆ ਲੈਣ ਦੀ ਲੋੜ ਨਹੀਂ, ਇਹ ਸਰਬ ਸਾਂਝੀ ਗੁਰਬਾਣੀ ਸਭ ਲਈ ਸਾਂਝੀ ਹੈ ਅਤੇ ਸਮੁਚੀ ਇਨਸਾਨੀ ਨਸਲ ਇਸ ਦੀ ਪਸਾਰ ਸੀਮਾ ਵਿਚ ਬਖ਼ੂਬੀ ਸਮਾ ਸਕਦੀ ਹੈ। ਸਿੱਖ ਸੰਗਤਾਂ ਵਿਸ਼ੇਸ਼ ਤੌਰ ਤੇ ਅਤੇ ਆਮ ਮਾਨਵੀ ਸਮਾਜ ਆਮ ਕਰ ਕੇ ਖੁਸ਼ ਕਿਸਮਤ ਹਨ ਜਿਨ੍ਹਾਂ ਨੂੰ ਇਹ 'ਧੁਰ ਕੀ ਬਾਣੀ' ਉਪਲਬਧ ਹੈ ਜਿਸ ਨੂੰ ਗੁਰੂ ਅਮਰ ਦਾਸ ਜੀ **"ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ"** (ਪੰਨਾ-515) ਕਹਿ ਕੇ ਸਤਿਕਾਰਦੇ ਹਨ। ਇਹ ਵੀ ਖੁਸ਼ੀ ਦੀ ਗਲ ਹੈ ਕਿ ਇਹ ਸਮੁਚੀ ਬਾਣੀ ਆਪਣੇ ਪੂਰਨ ਸ਼ੁਧ ਰੂਪ ਵਿਚ ਸਾਡੇ ਤਕ ਪਹੁੰਚੀ ਹੈ ਅਤੇ ਇਸ ਵਿਚ ਕਿਸੇ ਪਰਕਾਰ ਦਾ ਰਲਾ ਜਾਂ ਮਿਲਾਵਟ ਆਦਿ ਰੰਚਤ ਮਾਤਰ ਵੀ ਨਹੀਂ ਹੋ ਸਕੀ। ਇਸ ਬਾਣੀ ਵਿਚ ਇਹ ਸਮਰਥਾ ਹਦੋਂ ਵੱਧ ਸਮਾਈ ਹੋਈ ਹੈ ਕਿ ਇਹ ਮਨੁੱਖੀ ਚੇਤਨਾ ਨੂੰ ਪੂਰਨ ਰੂਪ ਵਿਚ ਬੇਦਾਰ ਕਰ ਕੇ ਉਸ ਦੀ ਆਤਮਾ ਨੂੰ ਪਰਮ ਆਤਮਾਂ ਵਿਚ ਵਲੀਨ ਕਰ ਸਕਦੀ ਹੈ।

1 **ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ**
**ਇਹ ਬਾਣੀ ਮਹਾਪੁਰਖ ਕੀ ਨਿਜ ਘਰਿ ਵਾਸਾ ਹੋਇ**

(ਪੰਨਾ-935)

2 **ਖਿਨੁ ਰਮ ਗੁਰ ਗਮ ਹਰਿ ਦਮ ਨਹ ਜਮ**
**ਹਰਿ ਕੰਠਿ ਨਾਨਕ ਉਰਿ ਹਾਰੀ ਰੇ** (ਪੰਨਾ-404)

(ਜੇ ਛਿਨ ਭਰ ਬਾਣੀ ਨੂੰ ਉਚਾਰੀਏ ਤਾਂ ਗੁਰੂ ਤਕ ਪਹੁੰਚ ਹੋ ਜਾਂਦੀ ਹੈ ਅਤੇ ਜੇ ਸਵਾਸ ਸਵਾਸ ਜਪੀਏ ਤਾਂ ਜਮ ਨਹੀਂ ਪਹੁੰਦਾ ਤਾਂ ਵਾਹਿਗੁਰੂ ਗਲੇ ਵਿਚ ਤੇ ਹਿਰਦੇ ਵਿਚ ਹਾਰ ਵਾਂਗਰਾਂ ਪਰੋਇਆ ਰਹਿੰਦਾ ਹੈ)

3 **ਵਾਹੁ ਵਾਹੁ ਬਾਣੀ ਸਚੁ ਹੈ ਸਚਿ ਮਿਲਾਵਾ ਹੋਇ**
**ਨਾਨਕ ਵਾਹੁ ਵਾਹੁ ਕਰਤਿਆ ਪ੍ਰਭੁ ਪਾਇਆ**
**ਕਰਮਿ ਪਰਾਪਤਿ ਹੋਇ** (ਪੰਨਾ-514)

ਇਹ ਪ੍ਰਭੂ ਵਰਸੋਈ ਬਾਣੀ ਮਾਨਵ ਮਨ, ਸਰੀਰ ਤੇ ਆਤਮਾ ਨੂੰ ਪੂਰੀ ਤਰ੍ਹਾਂ

ਬਦਲ ਕੇ ਰਖ ਸਕਦੀ ਹੈ। ਇਹ ਸਾਨੂੰ ਸਮਾਜਕ ਪਖੋਂ ਹੋਰ ਸਮਰਿਧ, ਆਤਮਿਕ ਪਖੋਂ ਪੁਰ ਨੂਰ ਅਤੇ ਮਾਨਸਕ ਪਖੋਂ ਤੇਜ਼ ਤੇ ਪਰਚੰਡ ਕਰ ਸਕਣ ਦੀ ਸਮਰਥਾ ਰਖਦੀ ਹੈ। ਨਿਮਰਤਾ, ਦਿਆ, ਤਰਸ, ਸਿਆਣਪ, ਨਿਡਰਤਾ, ਨਿਸ਼ਕਾਮਤਾ, ਸਬਰ, ਸਿਮਰਨ, ਸਚਿਆਈ, ਤਿਆਗ, ਉਦਮਸ਼ੀਲਤਾ, ਕੁਦਰਤੀ ਪੰਨ, ਸਪੱਸ਼ਟਤਾ ਕੁਝ ਅਜਿਹੇ ਗੁਣ ਹਨ ਜਿਹੜੇ ਗੁਰਬਾਣੀ ਪ੍ਰੇਮੀ ਦੀ ਜ਼ਿੰਦਗੀ ਦਾ ਅਨਿਖੜਵਾਂ ਅੰਗ ਬਣ ਜਾਂਦੇ ਹਨ। ਨੇਕ ਤੇ ਸ਼ਾਨਦਾਰ ਜੀਵਨ ਬਤੀਤ ਕਰਨ ਲਈ ਹੋਰ ਕਿਸ ਚੀਜ਼ ਦੀ ਅਵਸ਼ਕਤਾ ਰਹਿ ਜਾਂਦੀ ਹੈ? ਇਹ ਸਿੱਖ ਰਹੁ-ਰੀਤੀ ਤੇ ਅਧਾਰਤ ਮਾਨਵੀ ਖੂਬੀਆਂ ਕਿਸੇ ਵਿਅਕਤੀਗਤ ਮਨੁੱਖ ਜਾਂ ਪੂਰੀ ਬਰਾਦਰੀ ਦੇ ਕਲਿਆਣਕਾਰੀ ਜੀਵਨ ਲਈ ਇਕ ਚੰਗਾ ਅਧਾਰ ਪ੍ਰਦਾਨ ਕਰਦੀਆਂ ਹਨ, ਭਾਂਵੇ ਉਹ ਮਨੁਖ ਜਾਂ ਬਰਾਦਰੀ ਦੁਨੀਆਂ ਦੇ ਕਿਸੇ ਹਿਸੇ ਵਿਚ ਵੀ ਕਿਉਂ ਨਾ ਰਹਿ ਰਹੇ ਹੋਣ। ਗੁਰਬਾਣੀ ਇਕ ਅਜਿਹੀ ਵਰਖਾ ਹੈ ਜੋ ਸਭ ਨੂੰ ਸਰਸਬਜ਼ ਕਰਦੀ ਹੈ, ਖੁਸ਼ਹਾਲ ਬਣਾਉਂਦੀ ਹੈ ਅਤੇ ਸ਼ਾਂਤੀ, ਸ਼ਰੀਰਕ ਸੁਖ ਤੇ ਆਤਮਿਕ ਖੇੜਾ ਪਹੁੰਚਾਂਦੀ ਹੈ। ਇਸ ਲਈ ਇਸ ਦੀ ਮਿਹਰ ਤੋਂ ਵਿਹੂਣਾ ਮਨੁੱਖ ਕੀਮਤੀ ਜ਼ਿੰਦਗੀ ਨੂੰ ਵਿਅਰਥ ਗੰਵਾ ਰਿਹਾ ਹੈ।

ਬਾਣੀ ਤ ਗਾਵਹੁ ਗੁਰੂ ਕੇਰੀ
ਬਾਣੀਆ ਸਿਰਿ ਬਾਣੀ॥
ਜਿਨ ਕਉ ਨਦਰਿ ਕਰਮੁ ਹੋਵੈ
ਹਿਰਦੈ ਤਿਨਾ ਸਮਾਣੀ॥ (ਮ-3, ਪੰਨਾ-920)

# ਗੁਰੂ ਸਾਹਿਬਾਨ ਦੀ ਦਰਿਸ਼ਟੀ ਵਿਚ ਬਾਣੀ

ਪਾਣੀ ਦੀ ਇਕ ਬੂੰਦ, ਵਿਸ਼ਾਲ, ਡੂੰਘੇ ਤੇ ਦੂਰ ਦੂਰ ਤਕ ਪਸਰੇ ਹੋਏ ਸਾਗਰ ਵਿਚ ਸਮਾਏ ਜਲ ਦਾ ਹਸਾਬ ਕਿਤਾਬ ਤੇ ਅੰਦਾਜ਼ਾ ਨਹੀਂ ਲਗਾ ਸਕਦੀ। ਮਿਟੀ ਦਾ ਇਕ ਜ਼ਰਾ ਉਚੇ ਉਚੇ ਪਹਾੜਾਂ ਦੀ ਵਡਿਤਣ ਦਸਣ ਤੋਂ ਵੀ ਅਸਮਰਥ ਹੁੰਦਾ ਹੈ। ਇਕ ਨਿਮਾਣਾ ਮਨੁੱਖ, ਪਰਮ ਆਤਮਾ ਦੀ ਮਹਾਨਤਾ ਦਸਣਾ ਵੀ ਚਾਹੇ ਤਾਂ ਉਹ ਹਰ ਲਿਹਾਜ਼ ਨਾਲ ਆਪਣੇ ਆਪ ਨੂੰ ਆਰੀ ਤੇ ਨਿਤਾਣਾ ਪਾਏਗਾ। ਇਸੀ ਪ੍ਰਕਾਰ ਇਹ ਕਦਾਚਿਤ ਸੰਭਵ ਨਹੀਂ ਕਿ ਗੁਰਬਾਣੀ ਦੀ ਮਹਾਨਤਾ, ਕਿਰਪਾਲਤਾ, ਦਿਆਲਤਾ, ਸੁਗਮਤਾ, ਪੁਨੀਤਤਾ ਅਤੇ ਉਚਤਾ ਦਾ ਅਨੁਮਾਨ ਲਗਾਇਆ ਜਾ ਸਕੇ ਜੋ ਆਪਣੇ ਅਦੁਤੀ ਗੁਣਾਂ ਤੇ ਉਤਮ ਵਸਫਾਂ ਕਾਰਨ ਮਨੁੱਖ ਨੂੰ ਅਕਾਲਪੁਰਖ ਦੀ ਹਸਤੀ ਨਾਲ ਜੋੜਨ ਦੀ ਪੂਰਨ ਤੌਫੀਕ ਰਖਦੀ ਹੈ। ਗੁਰੂ ਅਮਰ ਦਾਸ ਜੀ ਨੇ ਗੁਜਰੀ ਕੀ ਵਾਰ ਵਿਚ ਰਚਤ ਆਪਣੇ ਇਕ ਸਲੋਕ ਵਿਚ, ਜੋ ਗੁਰੂ ਗ੍ਰੰਥ ਸਾਹਿਬ ਦੇ ਅੰਕ 515 ਤੇ ਦਰਜ ਹੈ, ਫਰਮਾਇਆ ਹੈ ਕਿ ਪ੍ਰਮਾਤਮਾ ਦੀ ਉਸਤਤ ਵਿਚ ਉਚਰੇ ਸ਼ੋਭਨੀਕ ਸ਼ਬਦ ਹੀ ਨਿਰਗੁਣ ਸਰੂਪ ਵਾਹਿਗੁਰੂ ਦੀ ਆਪਣੀ ਨਿਜਤਾ ਦਾ ਪ੍ਰਗਟਾਵਾ ਹਨ ਇਸ ਲਈ ਜੇ ਕਰ ਅਸੀਂ ਇਸ ਪਰਮੇਸ਼ਰ ਉਸਤਤੀ ਰੂਪ ਬਾਣੀ ਦਾ ਵਿਖਿਆਨ ਕਰਨਾ ਵੀ ਚਾਹੀਏ ਤਾਂ ਆਪਣੇ ਸਾਰੇ ਪਰਾਣ ਤਰਾਣ ਲਗਾ ਕੇ ਵੀ ਗੁਰਬਾਣੀ ਦੀ ਮਹਾਨਤਾ ਦਾ ਤਿਲ ਭਰ ਵੀ ਅੰਦਾਜ਼ਾ ਨਹੀਂ ਲਗਾ ਸਕਦੇ।

ਸਿਧਾਂ ਨਾਲ ਸੁਮੇਰ ਪ੍ਰਬਤ ਤੇ ਜੱਦ ਗੁਰੂ ਨਾਨਕ ਸਾਹਿਬ ਦੀ ਗੋਸ਼ਟ ਹੋਈ ਤਾਂ ਸਿਧਾਂ ਨੇ ਗੁਰੂ ਸਾਹਿਬ ਤੋਂ ਸਿਧਾ ਸਵਾਲ ਪੁਛਿਆ ਸੀ ਕਿ ਤੁਹਾਡਾ ਗੁਰੂ ਕੌਣ ਹੈ ਤੇ ਤੁਸੀਂ ਕਿਸ ਦੇ ਚੇਲੇ ਹੋ? ਇਸ ਦੇ ਉਤਰ ਵਿਚ ਗੁਰੂ ਸਾਹਿਬ ਨੇ ਬੜੇ ਸਪੱਸ਼ਟ ਸ਼ਬਦਾਂ ਵਿਚ ਸਿਧਾਂ ਨੂੰ ਦੱਸਿਆ ਕਿ ਉਨ੍ਹਾਂ ਦਾ ਗੁਰੂ ਸ਼ਬਦ ਹੈ ਅਤੇ ਸ਼ਬਦ ਵਿਚ ਸੁਰਤ ਦਾ ਲਗਾਤਾਰ ਟਿਕਾਣਾ ਚੇਲਾ ਹੈ। (ਪੰਨਾ 942/43)। ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਨੇ ਆਪਣੀ ਪਹਿਲੀ ਗੁਰੂ-ਜੋਤ ਸਮੇਂ ਇਹ ਸਪੱਸ਼ਟ ਕਰ ਦਿੱਤਾ ਕਿ ਸ਼ਬਦ ਹੀ ਗੁਰੂ ਹੈ। ਸਿਧਾਂ ਨੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ ਕਿ ਇਸ ਸਿਲਸਿਲੇ ਵਿਚ ਕੋਈ ਕਰਾਮਾਤ ਕਰ ਕੇ ਸਪੱਸ਼ਟ ਕਰੋ ਤਾਂ ਉਤਰ ਵਿਚ ਗੁਰੂ ਸਾਹਿਬ ਨੇ ਇਹੀ ਕਿਹਾ ਕਿ ਪਵਿਤਰ ਵਾਹਿਗੁਰੂ ਦੀ ਸੰਗਤ ਅਤੇ ਗੁਰਬਾਣੀ ਉਨ੍ਹਾਂ ਦੀ ਅਧਿਆਤਮਿਕ ਸ਼ਕਤੀ ਦੇ ਨਰੋਲ ਸਰੋਤ ਹਨ (ਭਾਈ ਗੁਰਦਾਸ ਵਾਰ 1/42)।

ਗੁਰੂ ਨਾਨਕ ਸਾਹਿਬ ਜਿਥੇ ਵੀ ਜਾਂਦੇ ਉਨ੍ਹਾਂ ਦੀ ਬਾਣੀ ਦੀ ਪੋਥੀ ਸਦਾ ਉਨ੍ਹਾਂ ਦੇ

ਨਾਲ ਹੁੰਦੀ। ਇਥੇ ਤਕ ਕਿ ਉਨ੍ਹਾਂ ਦੀਆਂ ਲੰਮੀਆਂ ਉਦਾਸੀਆਂ ਸਮੇਂ ਵੀ ਇਹ ਬਾਣੀ ਉਨ੍ਹਾਂ ਦੇ ਨਾਲ ਹੀ ਰਹੀ, ਇਸ ਨੂੰ ਉਹ ਇਤਨੀ ਮਹਤਵ ਪੂਰਣ ਸਮਝਦੇ ਸਨ। ਜਦ ਉਨ੍ਹਾਂ ਨੇ ਆਪਣੀ ਜੋਤ ਭਾਈ ਲਹਿਣਾ ਜੀ ਵਿਚ ਵਲੀਨ ਕਰ ਕੇ ਉਨ੍ਹਾਂ ਨੂੰ ਗੁਰੂ ਅੰਗਦ ਦੇਵ ਜੀ ਦੇ ਰੂਪ ਵਿਚ ਆਪਣੀ ਅਧਿਆਤਮਿਕ ਗਦੀ ਦਾ ਸਿਰਤਾਜ ਥਾਪਿਆ ਤਦ ਉਨ੍ਹਾਂ ਨੇ ਦੂਜੇ ਪਾਤਸ਼ਾਹ ਨੂੰ ਬਾਣੀ ਦੀ ਪੋਥੀ ਵੀ ਭੇਂਟ ਕੀਤੀ। ਇਸੇ ਤਰ੍ਹਾਂ, ਇਸ ਪਵਿਤਰ ਪੋਥੀ ਵਿਚ ਅਗਲੇ ਗੁਰੂ ਸਾਹਿਬ ਦੀ ਬਾਣੀ ਦਰਜ ਕਰ ਲਈ ਜਾਂਦੀ ਰਹੀ ਤੇ ਗੁਰੂ ਗੱਦੀ ਦੇਣ ਲਗਿਆਂ ਨਾਲ ਹੀ ਇਹ ਪੁਸਤਕ ਵੀ ਦਿਤੀ ਜਾਂਦੀ। ਗੁਰੂ ਰਾਮਦਾਸ ਜੀ ਨੇ ਨਟ ਰਾਗ ਵਿਚ ਉਚਰੇ ਆਪਣੇ ਇਕ ਸ਼ਬਦ ਵਿਚ ਬਾਣੀ ਨੂੰ ਗੁਰੂ ਤੇ ਗੁਰੂ ਨੂੰ ਬਾਣੀ ਕਹਿ ਕੇ ਸ਼ਬਦ ਗੁਰੂ ਦੀ ਗਲ ਨੂੰ ਹੋਰ ਪਕਿਆਈ ਤੇ ਬਲ ਪਰਦਾਨ ਕੀਤਾ ਤੇ ਇਹ ਵੀ ਫ਼ਰਮਾਇਆ ਕਿ ਇਸ ਬਾਣੀ ਵਿਚ ਹੀ ਸਾਰੇ ਅੰਮ੍ਰਿਤ ਸਮੋਏ ਹੋਏ ਹਨ, **"ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤ ਸਾਰੇ॥ ਗੁਰ ਬਾਣੀ ਕਹੈ ਸੇਵਕੁ ਜਨ ਮਾਨੈ ਪਰਤਖਿ ਗੁਰੂ ਨਿਸਤਾਰੇ"** (ਪੰਨਾ-982)। ਕਾਨੜਾ ਰਾਗ ਵਿਚ ਲਿਖੇ ਆਪਣੇ ਇਕ ਹੋਰ ਸ਼ਬਦ ਵਿਚ ਵੀ ਗੁਰੂ ਸਾਹਿਬ ਨੇ ਇਨ੍ਹਾਂ ਹੀ ਵਿਚਾਰਾਂ ਦੀ ਪਰੋਹੜਤਾ ਕੀਤੀ ਅਤੇ ਨਾਲ ਇਹ ਵੀ ਫਰਮਾਇਆ ਕਿ ਪਵਿਤਰ ਬਾਣੀ ਹੀ ਜੀਵਨ ਵਿਚ ਨਿਖਾਰ ਤੇ ਬੁਲੰਦੀ ਪੈਦਾ ਕਰਦੀ ਹੈ। (ਪੰਨਾ-1309)

ਗੁਰੂ ਅਰਜਨ ਦੇਵ ਜੀ ਨੇ ਆਪ ਬਾਣੀ ਰਚੀ, ਭਗਤਾਂ, ਭੱਟਾਂ ਤੇ ਹੋਰ ਮਹਾਂਪੁਰਸ਼ਾਂ ਦੀ ਬਾਣੀ ਗੁਰੂ ਸਾਹਿਬਾਨ ਦੀ ਬਾਣੀ ਦੇ ਨਾਲ ਨਾਲ ਇਕਤਰ ਕੀਤੀ ਅਤੇ ਸਾਰੀ ਬਾਣੀ ਨੂੰ ਆਦਿ ਗ੍ਰੰਥ ਸਾਹਿਬ ਵਿਚ ਸੁਭਾਇਮਾਨ ਕਰ ਕੇ ਮਨੁੱਖਤਾ ਨੂੰ ਉਚ ਪਾਏ ਦਾ ਧਾਰਮਿਕ ਗ੍ਰੰਥ ਪਰਦਾਨ ਕੀਤਾ। ਸਤਿਗੁਰਾਂ ਨੇ ਇਸ ਨੂੰ ਪੋਥੀ ਪਰਮੇਸ਼ਰ ਕਾ ਥਾਨ ਦਾ ਦਰਜਾ ਦਿਤਾ ਅਤੇ ਇਸਦੇ ਸਤਿਕਾਰ ਵਿਚ ਆਪ ਹਮੇਸ਼ਾ ਤਤਪਰ ਰਹਿੰਦੇ। ਰਾਤ ਨੂੰ ਆਦਿ ਗ੍ਰੰਥ ਸਾਹਿਬ ਨੂੰ ਇਕ ਸੁਹਣੇ ਪਲੰਘ ਤੇ ਬਿਰਾਜਮਾਨ ਕਰ ਕੇ ਸੁਖ ਆਸਨ ਕਰਦੇ ਤੇ ਆਪ ਨਾਲ ਹੀ ਫਰਸ਼ ਤੇ ਲੇਟ ਜਾਂਦੇ। ਖੁਦ ਅਕਾਲਪੁਰਖ ਰੂਪ ਹੋਣ ਦੇ ਬਾਵਜੂਦ ਵੀ ਉਹ ਸ਼ਬਦੀ ਬਾਣੀ ਦਾ ਪੂਰਾ ਪੂਰਾ ਸਤਿਕਾਰ ਕਰਦੇ। ਗੁਰੂ ਸਾਹਿਬ ਨੂੰ ਗੁਰਬਾਣੀ ਕੀਰਤਨ ਦਾ ਬਹੁਤ ਸ਼ੌਕ ਸੀ। ਉਹ ਆਪ ਵੀ ਕੀਰਤਨ ਕਰਦੇ ਤੇ ਉਨ੍ਹਾਂ ਨੇ ਸਤਾ ਤੇ ਬਲਵੰਡ ਨੂੰ ਕੀਰਤਨ ਕਰਨ ਦੀ ਸੇਵਾ ਕਰਨ ਲਈ ਵਿਸ਼ੇਸ਼ ਤੌਰ ਤੇ ਸੇਵਾ ਬਖਸ਼ੀ ਹੋਈ ਸੀ। ਜਿਥੇ ਤਕ ਗੁਰੂ ਹਰਿਗੋਬਿੰਦ ਸਾਹਿਬ ਦਾ ਸਬੰਧ ਹੈ ਉਹ ਤਾਂ ਗੁਰਬਾਣੀ ਸੁਣਨ ਦੇ ਇਤਨੇ ਉਪਾਸ਼ਕ ਸਨ ਕਿ ਇਕ ਵਾਰੀ ਆਪਣੇ ਇਕ ਸਿੱਖ ਭਾਈ ਗੋਂਦਾ ਤੋਂ ਬਾਣੀ ਦਾ ਪਾਠ ਸੁਣਦੇ ਸੁਣਦੇ ਇਤਨੇ ਪ੍ਰਸੰਨ ਹੋ ਗਏ ਕਿ ਉਸ ਨੂੰ ਗੁਰ ਗਦੀ ਦੇਣ ਤਕ ਲਈ ਤਿਆਰ ਹੋ ਗਏ ਪਰ ਇਹ ਗਲ ਵਖਰੀ ਹੈ ਕਿ ਉਹ ਸਿੱਖ ਵਧੀਆ ਢੰਗ ਨਾਲ ਪਾਠ ਸੁਣਾਂਦੇ ਸੁਣਾਂਦੇ ਆਪਣੇ ਮਨ ਵਿਚ ਇਨਾਮ ਵਜੋਂ ਗੁਰੂ ਜੀ ਪਾਸੋਂ ਘੋੜੇ ਦੀ

ਮੰਗ ਕਰ ਬੈਠਾ ਜੋ ਗੁਰੂ ਸਾਹਿਬ ਨੇ ਫੌਰਨ ਪੂਰੀ ਕਰ ਦਿਤੀ। ਗੁਰੂ ਹਰਿ ਰਾਏ ਸਾਹਿਬ ਦਾ ਫਰਮਾਨ ਸੀ ਕਿ ਜੋ ਵਿਅਕਤੀ ਗੁਰਬਾਣੀ ਦਾ ਦਿਲੋਂ ਸਚਾ ਸਤਿਕਾਰ ਕਰੇਗਾ ਇਹ ਬਾਣੀ ਉਸ ਨੂੰ ਅਕਾਲਪੁਰਖ ਨਾਲ ਮਿਲਾ ਦੇਵੇਗੀ।

ਗੁਰੂ ਗੋਬਿੰਦ ਸਿੰਘ ਸਾਹਿਬ ਦੇ ਹਿਰਦੇ ਵਿਚ ਗੁਰਬਾਣੀ ਦੇ ਸਤਿਕਾਰ ਦਾ ਅਨੁਮਾਨ ਇਸ ਗਲ ਤੋਂ ਲਗਾਇਆ ਜਾ ਸਕਦਾ ਹੈ ਕਿ 10 ਲੱਖ ਦੁਸ਼ਮਣ ਦੀ ਫੌਜ ਜੋ ਉਨ੍ਹਾਂ ਦਾ ਸਰਗਰਮੀ ਨਾਲ ਪਿਛਾ ਕਰ ਰਹੀ ਸੀ, ਦੀ ਪ੍ਰਵਾਹ ਨਾ ਕਰਦਿਆਂ ਹੋਇਆਂ ਉਹ ਸਰਸਾ ਦਰਿਆ ਦੇ ਕੰਢੇ ਤੇ ਬੈਠ ਕੇ ਕੀਰਤਨ ਸਰਵਣ ਕਰਨ ਦਾ ਆਨੰਦ ਲੈਣ ਲਗ ਪਏ। ਇਥੇ ਹੀ ਬਸ ਨਹੀਂ ਉਨ੍ਹਾਂ ਨੇ ਤਾਂ ਜੋਤੀ ਜੋਤ ਸਮਾਉਣ ਲਗਿਆਂ ਆਦਿ ਗ੍ਰੰਥ ਸਾਹਿਬ ਅਗੇ ਮਥਾ ਟੇਕ ਕੇ ਉਨ੍ਹਾਂ ਨੂੰ ਗੁਰੂ ਦਾ ਰੁਤਬਾ ਬਖਸ਼ਿਆ ਤੇ ਇਵੇਂ ਗੁਰੂ ਨਾਨਕ ਸਾਹਿਬ ਨੇ ਜੋ ਸ਼ਬਦ ਗੁਰੂ ਦਾ ਸੰਕਲਪ ਦਿਤਾ ਸੀ, ਉਹ ਦਸਵੇਂ ਜਾਮੇ ਵਿਚ ਸੰਪੂਰਣਤਾ ਤਕ ਪਹੁੰਚਿਆ।

ਉਕਤ ਸਾਰੀ ਲਿਖਤ ਤੋਂ ਇਹ ਗਲ ਸਪੱਸ਼ਟ ਰੂਪ ਵਿਚ ਸਾਹਮਣੇ ਆਉਂਦੀ ਹੈ ਕਿ ਸਿੱਖ ਗੁਰੂ ਸਾਹਿਬਾਨ ਇਸ ਇਲਾਹੀ ਬਾਣੀ ਨੂੰ ਅਕਾਲਪੁਰਖ ਦਾ ਸ਼ਾਬਦਿਕ ਸਰੂਪ ਸਮਝਦੇ ਸਨ ਜਿਵੇਂ ਕਬੀਰ ਜੀ ਇਸ ਬਾਣੀ ਨੂੰ ਕਵਿਤਾ ਜਾਂ ਗੀਤ ਨਾ ਸਮਝਦਿਆਂ ਹੋਇਆਂ ਬ੍ਰਹਮ ਵਿਚਾਰ ਦੀ ਪਦਵੀ ਦੇ ਕੇ ਇਸ ਦਾ ਸਤਿਕਾਰ ਕਰਦੇ ਹਨ।

**ਕਹੈ ਨਾਨਕੁ ਸਬਦੁ ਰਤਨੁ ਹੈ**
**ਹੀਰਾ ਜਿਤੁ ਜੜਾਉ** (ਪੰਨਾ-920)

# ਗੁਰਬਾਣੀ ਅਨੁਸਾਰ ਜੀਵਨ-ਮੁਕਤ

ਗੁਰਬਾਣੀ ਅਨੁਸਾਰ ਜੀਵਨ-ਮੁਕਤ ਕਿਸੇ ਸ਼ਰਧਾਲੂ ਦੀ ਆਤਮਿਕ ਅਵਸਥਾ ਦੀ ਸਥਿਤੀ ਹੈ। ਇਸ ਦਾ ਅਰਥ ਵਿਅਕਤੀ ਦੇ ਆਪਣੇ ਜੀਵਨ ਕਾਲ ਵਿਚ ਹੀ ਮੁਕਤ ਅਵਸਥਾ ਗ੍ਰਹਿਣ ਕਰ ਲੈਣਾ ਹੈ। ਜਿਸ ਦੇ ਹਿਰਦੇ ਵਿਚ ਪ੍ਰਮਾਤਮਾ ਦਾ ਨਿਵਾਸ ਹੈ ਉਹ ਜੀਵਨ-ਮੁਕਤ ਹੈ। ਅਜਿਹੇ ਮਨੁੱਖ ਦੇ ਪ੍ਰਮੁਖ ਲਛਣ ਇਹ ਹਨ ਕਿ ਉਹ ਇਸ ਸੰਸਾਰ ਵਿਚ ਵਿਚਰਦਾ ਹੋਇਆ ਵੀ ਇਸ ਵਿਚ ਬਹੁਤਾ ਖਚਤ ਨਹੀਂ ਹੁੰਦਾ। ਦੁਨਿਆਵੀ ਖਾਹਿਸ਼ਾਂ, ਫ਼ਜ਼ੂਲ ਦੇ ਰਸਮਾਂ ਰਵਾਜਾਂ, ਪਾਪਾਂ ਤੇ ਬੁਰਿਆਈਆਂ ਨਾਲ ਉਸ ਦਾ ਵਾਸਤਾ ਨਹੀਂ ਰਹਿੰਦਾ। ਉਹ ਮਾਨ ਅਪਮਾਨ ਤੋਂ ਵੀ ਨਿਆਰਾ ਹੋ ਜਾਂਦਾ ਹੈ, ਹਰਖ ਸੋਗ ਖੁਸ਼ੀਆਂ ਤੇ ਸੰਸਾਰਕ ਮਾਣ ਮੁਰਾਤਬਿਆਂ ਦੀ ਪਕੜ ਤੋਂ ਬਾਹਰ ਹੋ ਕੇ ਵਿਚਰਦਾ ਹੈ। ਕਿਸੇ ਦੀ ਬੁਰਿਆਈ ਨਹੀਂ ਚਿਤਵਦਾ, ਕਿਸੇ ਨਾਲ ਦੁਸ਼ਮਣੀ ਨਹੀਂ ਪਾਲਦਾ ਸਗੋਂ ਹਰ ਇਕ ਨੂੰ ਅਕਾਲਪੁਰਖ ਦਾ ਪੁਤਰ ਸਮਝਦਿਆਂ ਹੋਇਆਂ ਹਰ ਕਿਸੇ ਦਾ ਮਿਤਰ, ਸਖਾ, ਬੰਧਪ ਤੇ ਮਦਦਗਾਰ ਭਾਵਨਾ ਰਖਣ ਵਾਲਾ ਹੁੰਦਾ ਹੈ। ਅਜਿਹੀ ਸਥਿਤੀ ਵਾਲੇ ਮਨੁੱਖ ਨੂੰ ਆਤਮਿਕ ਸੋਝੀ ਵਾਲਾ ਮਨੁੱਖ ਕਿਹਾ ਜਾਂਦਾ ਹੈ। ਇਸ ਨੂੰ ਦੂਜੇ ਸ਼ਬਦਾਂ ਵਿਚ ਜੀਵਨ ਮੁਕਤ ਦੀ ਪਦਵੀ ਨਾਲ ਸਨਮਾਨਿਆ ਜਾਂਦਾ ਹੈ। ਜੀਵਨ-ਮੁਕਤ ਬਿਰਤੀ ਵਾਲਾ ਸ਼ਰਧਾਲੂ ਮਨੁੱਖ ਵਾਹਿਗੁਰੂ ਦੇ ਨਾਮ ਦਾ ਸਿਮਰਨ ਕਰਦਾ ਹੈ, ਬਾਣੀ ਤੇ ਟੇਕ ਰਖ ਕੇ ਹੀ ਆਪਣੇ ਜੀਵਨ ਨੂੰ ਅਗੇ ਤੋਰਦਾ ਹੈ ਅਤੇ ਗੁਰਬਾਣੀ ਦੇ ਆਸ਼ੇ ਅਨੁਸਾਰ ਪਵਿਤਰ ਜੀਵਨ ਦਾ ਧਾਰਨੀ ਹੁੰਦਾ ਹੈ। ਸਿੱਖ ਧਰਮ ਵਿਚ ਇਹ ਇਕ ਉਚਤਮ ਅਵਸਥਾ ਹੈ ਜੋ ਅਤੀ ਪਵਿਤਰ ਤੇ ਪੁਨੀਤ ਹੈ।

ਗੁਰੂ ਤੇਗ਼ ਬਹਾਦਰ ਸਾਹਿਬ ਆਪਣੀ ਬਾਣੀ ਵਿਚ ਫਰਮਾਨ ਕਰਦੇ ਹਨ ਕਿ ਤੀਰਥਾਂ ਦੇ ਭਰਮਣ ਕਰਨ ਅਤੇ ਵਰਤ ਰਖਣ ਦਾ ਕੀ ਲਾਭ ਹੈ ਜੇ ਕਰ ਆਤਮਿਕ ਵਸਫਾਂ ਦਾ ਸਹਾਰਾ ਨਾ ਲਿਆ। ਇਸੇ ਤਰ੍ਹਾਂ ਜੇ ਅਕਾਲ ਉਸਤਤ ਨਾ ਗਾਈ ਤਾਂ ਯੋਗਾ ਆਦਿ ਕਰਮ ਕਰ ਕੇ ਸਰੀਰ ਨੂੰ ਤੰਗ ਕਰਨ ਅਤੇ ਬਲੀਦਾਨੀ ਕਾਰਵਾਈਆਂ ਕਰ ਕੇ ਰਬ ਨੂੰ ਰੀਝਾਣ ਦਾ ਕੀ ਲਾਭ? ਜਿਸ ਕਿਸੇ ਨੇ ਵੀ ਆਪਣੀ ਹਉਮੈ ਨੂੰ ਮਾਰ ਲਿਆ ਹੈ ਅਤੇ ਦੁਨਿਆਵੀ ਖਾਹਿਸ਼ਾਂ ਤੇ ਕਾਬੂ ਪਾ ਲਿਆ ਹੈ ਅਤੇ ਪ੍ਰਭੂ ਦੀ ਉਸਤਤੀ ਕਰਨੀ ਪ੍ਰਾਰੰਭ ਕਰ ਦਿਤੀ ਹੈ, ਉਸ ਬਾਰੇ ਕਿਹਾ ਜਾ ਸਕਦਾ ਹੈ ਕਿ ਉਸ ਨੇ ਜੀਵਨ-ਮੁਕਤ ਦੀ ਪਦਵੀ ਪ੍ਰਾਪਤ ਕਰ ਲਈ ਹੈ।

ਮਾਨ ਮੋਹ ਦੋਨੋ ਕਉ ਪਰ ਹਰਿ (ਪਰੇ ਕਰਕੇ)
ਗੋਬਿੰਦ ਕੇ ਗੁਨ ਗਾਵੈ
ਕਹੁ ਨਾਨਕ ਇਹ ਬਿਧਿ (ਤਰੀਕੇ ਨਾਲ) ਕੋ ਪ੍ਰਾਨੀ
ਜੀਵਨ ਮੁਕਤਿ ਕਹਾਵੈ (ਪੰਨਾ-831)

ਸੁਖਮਨੀ ਸਾਹਿਬ ਦੀ ਨੌਵੀਂ ਅਸ਼ਟਪਦੀ ਦੀ ਸਤਵੀਂ ਪਉੜੀ ਵਿਚ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਜੀਵਨ ਮੁਕਤ ਵਿਅਕਤੀਆਂ ਦੀਆਂ ਖੂਬੀਆਂ ਬੜੇ ਸੁਚੱਜੇ ਢੰਗ ਨਾਲ ਬਿਆਨ ਕੀਤੀਆਂ ਹਨ। ਪਉੜੀ ਦਾ ਪਾਠ ਇਵੇਂ ਹੈ:

ਪ੍ਰਭ ਕੀ ਆਗਿਆ ਆਤਮ ਹਿਤਾਵੈ
ਜੀਵਨ ਮੁਕਤਿ ਸੋਊ ਕਹਾਵੈ
ਤੈਸਾ ਹਰਖੁ ਤੈਸਾ ਉਸੁ ਸੋਗ
ਸਦਾ ਅਨੰਦੁ ਤਹ ਨਹੀ ਬਿਓਗੁ
ਤੈਸਾ ਸਵਰਨ ਤੈਸੀ ਉਸੁ ਮਾਟੀ
ਤੈਸਾ ਅੰਮ੍ਰਿਤ ਤੈਸੀ ਬਿਖੁ ਖਾਟੀ
ਤੈਸਾ ਮਾਨੁ ਤੈਸਾ ਅਭਿਮਾਨੁ
ਤੈਸਾ ਰੰਕ (ਨਿਰਧਨ) ਤੈਸਾ ਰਾਜਾਨੁ
ਜੋ ਵਰਤਾਏ ਸਾਈ ਜੁਗਤਿ
ਨਾਨਕ ਉਹੁ ਪੁਰਖੁ ਕਹੀਐ ਜੀਵਨ ਮੁਕਤਿ (ਪੰਨਾ-275)

ਰਾਮਕਲੀ ਰਾਗ ਵਿਚ ਰਚੇ ਆਪਣੇ ਇਕ ਸ਼ਬਦ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਫਰਮਾਉਂਦੇ ਹਨ ਕਿ ਗੁਰੂ ਦੀ ਅਗਵਾਈ ਸਦਕਾ ਪ੍ਰਮਾਤਮਾ ਦਾ ਨਾਮ ਮਿਠਾ ਲਗਦਾ ਹੈ ਅਤੇ ਉਸ ਦੇ ਨਾਮ ਵਿਚ ਭਿਜ ਜਾਣ ਨਾਲ ਆਤਮਿਕ ਖੇੜਾ ਪ੍ਰਾਪਤ ਹੁੰਦਾ ਹੈ। ਸੰਸਾਰੀ ਪਦਾਰਥਾਂ ਦੇ ਮੋਹ ਨੂੰ ਤਿਆਗਣ ਨਾਲ ਹੀ ਅਸੀਂ ਅਕਾਲਪੁਰਖ ਦੇ ਨਾਮ ਵਿਚ ਲੀਨ ਹੋ ਸਕਦੇ ਹਾਂ। ਅਜਿਹੇ ਮਨੁੱਖ ਨੂੰ ਮੌਤ ਦੇ ਹਰਕਾਰੇ ਦਾ ਵੀ ਡਰ ਨਹੀਂ ਰਹਿੰਦਾ। ਨਾਮ ਦਾ ਜਾਪ ਕਰਨ ਦੁਆਰਾ ਜੀਵਨ ਦੀ ਮੁਕਤੀ ਪ੍ਰਾਪਤ ਹੋ ਸਕਦੀ ਹੈ।

ਸਬਦੁ ਬੀਚਾਰਿ ਭਏ ਨਿਰੰਕਾਰੀ
ਗੁਰਮਤਿ ਜਾਗੇ ਦੁਰਮਤਿ ਪਰਹਾਰੀ (ਦੂਰ ਜਾਏ)
ਅਨ ਦਿਨੁ ਜਾਗਿ ਰਹੇ ਲਿਵ ਲਾਈ
ਜੀਵਨ ਮੁਕਤਿ ਗਤਿ ਅੰਤਰਿ ਪਾਈ
ਅਲਿਪਤ ਗੁਫਾ ਮਹਿ ਰਹਿਹ ਨਿਰਾਰੇ
ਤਸਕਰ ਪੰਚ ਸਬਦਿ ਸੰਘਾਰੇ (ਮਾਰੇ)
ਪਰ ਘਰ ਜਾਇ ਨ ਮਨੁ ਡੋਲਾਏ
ਸਹਜ ਨਿਰੰਤਰਿ ਰਹਉ ਸਮਾਏ (ਪੰਨਾ-904)

ਆਸਾ ਦੀ ਵਾਰ ਜੋ ਹਰ ਰੋਜ਼ ਅਸੀਂ ਸਰਵਣ ਕਰਦੇ ਹਾਂ ਵਿਚ ਗੁਰੂ ਰਾਮ ਦਾਸ ਜੀ ਦਾ ਇਕ ਸ਼ਬਦ ਵੀ ਗਾਇਆ ਜਾਂਦਾ ਹੈ ਜਿਸ ਵਿਚ ਗੁਰੂ ਸਾਹਿਬ ਮਨੁੱਖ ਮਾਤਰ ਨੂੰ ਸੋਝੀ ਕਰਵਾਉਂਦੇ ਹੋਏ ਫਰਮਾਉਂਦੇ ਹਨ ਕਿ ਪ੍ਰਮਾਤਮਾ ਦੇ ਪਿਆਰ ਵਿਚ ਭਿਜੇ ਸ਼ਬਦ ਅਣਿਆਲੇ ਤੀਰਾਂ ਵਾਂਗ ਮੇਰਾ ਹਿਰਦਾ ਵਿੰਨ ਦੇਂਦੇ ਹਨ। ਜਿਸ ਨੂੰ ਪ੍ਰੇਮ ਦੀ ਵੇਦਨਾ ਦਾ ਅਹਿਸਾਸ ਹੈ ਉਹ ਹੀ ਇਸ ਨੂੰ ਝਲ ਸਕਦਾ ਹੈ। ਜਿਹੜਾ ਮਨੁੱਖ ਦੁਨਿਆਵੀ ਪਦਾਰਥਾਂ ਦੇ ਮੋਹ ਜਾਲ ਤੋਂ ਅਭਿਜ ਹੈ ਅਤੇ ਇਨ੍ਹਾਂ ਤੋਂ ਬੇਨਿਆਜ਼ ਹੈ ਤੇ ਉਹ ਆਪਣੀ ਸਵੈ-ਹੰਘਤਾ ਨੂੰ ਮਾਰ ਸਕਦਾ ਹੈ, ਨੂੰ ਜੀਵਨ ਮੁਕਤਿ ਕਹਿਣਾ ਅਤੀ ਉਚਤ ਹੈ। ਸ਼ਬਦ ਦੇ ਬੋਲ ਇਵੇਂ ਹਨ:

**ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨ ਤਨੋ ਭਿਨਾ**
**ਜਨ ਨਾਨਕ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ**
**ਹਰਿ ਪ੍ਰੇਮ ਬਾਣੀ ਮਨ ਮਾਰਿਆ**
**ਅਣੀਆਲੇ ਅਣੀਆ ਰਾਮ ਰਾਜੇ**
**ਜਿਸੁ ਲਾਗੀ ਪੀਰ ਪਿਰੰਮ ਕੀ**
**ਸੋ ਜਾਣੈ ਜਰੀਆ**
**ਜੀਵਨ ਮੁਕਤਿ ਸੋ ਆਖੀਐ**
**ਮਰ ਜੀਵੈ ਮਰੀਆ** (ਪੰਨਾ-448/49)

ਗੁਰਬਾਣੀ ਦੇ ਇਸ ਜੀਵਨ ਮੁਕਤ ਫ਼ਲਸਫ਼ੇ ਦੀ ਕਿਰਪਾ ਨਾਲ ਭਾਰਤੀ ਮਨੁੱਖਾਂ ਦੀ ਸੋਚ ਵਿਚ ਇਕ ਇਨਕਲਾਬੀ ਪ੍ਰਵਰਤਣ ਆਉਣਾ ਸੁਭਾਵਕ ਸੀ ਕਿਉਂਕਿ ਇਸ ਫ਼ਲਸਫ਼ੇ ਤੋਂ ਪਹਿਲਾਂ ਹਿੰਦੂ ਪਰੰਪਰਾ ਅਨੁਸਾਰ ਮਨੁੱਖ ਮਰ ਕੇ ਮੁਕਤੀ ਪ੍ਰਾਪਤ ਕਰਨ ਦੀ ਲਾਲਸਾ ਵਿਚ ਜੀਵਨ ਦੀਆਂ ਸਾਰੀਆਂ ਸਰਗਰਮੀਆਂ ਨੂੰ ਤਿਆਗ ਕੇ ਜੰਗਲਾਂ ਵਿਚ ਵਾਸਾ ਕਰ ਲੈਂਦੇ ਸਨ ਅਤੇ ਜੋਗ ਆਦਿ ਤਪਸਿਆ ਸਾਧਨਾਂ ਨਾਲ ਆਪਣੇ ਸਰੀਰਾਂ ਨੂੰ ਕਸ਼ਟਾਂ ਵਿਚ ਪਾਉਂਦੇ ਤੇ ਤਸੀਹੇ ਦੇਂਦੇ ਸਨ। ਗੁਰਬਾਣੀ ਨੇ ਸਾਰੇ ਸੰਸਾਰ ਨੂੰ ਸੋਝੀ ਕਰਵਾਈ ਹੈ ਕਿ ਮਰਨ ਪਿਛੋਂ ਮੁਕਤੀ ਨਾਲੋਂ ਇਸ ਸੰਸਾਰ ਵਿਚ ਜੀਂਦਿਆਂ ਅਤੇ ਆਪਣਾ ਦੁਨਿਆਵੀ ਕਾਰ ਵਿਹਾਰ ਕਰਦਿਆਂ, ਗ੍ਰਸਤ ਧਾਰਨ ਕਰੀ ਰਖਦਿਆਂ ਵੀ ਜੀਵਨ ਮੁਕਤ ਦੀ ਪਦਵੀ ਪਾਈ ਜਾ ਸਕਦੀ ਹੈ। ਇਸ ਲਾਸਾਨੀ ਆਦਰਸ਼ ਨਾਲ ਬੇਨਜ਼ੀਰ ਜੀਵਨ ਜਾਚ ਨੂੰ ਬਲ ਮਿਲਿਆ ਜੋ ਹਰ ਲਿਹਾਜ਼ ਨਾਲ ਪ੍ਰਵਾਨ ਤੇ ਸਨਮਾਨ ਜਨਕ ਹੈ। ਇਸ ਲਈ ਸੰਖੇਪ ਵਿਚ ਇਹੀ ਕਿਹਾ ਜਾ ਸਕਦਾ ਹੈ ਕਿ ਸਿੱਖ ਧਰਮ ਸੰਸਾਰ ਵਿਚ ਕਰਮਸ਼ੀਲ ਹੋ ਕੇ ਜੀਵਨ-ਮੁਕਤ ਹੋਣ ਦੀ ਫਿਲਾਸਫ਼ੀ ਦਾ ਧਾਰਨੀ ਹੈ ਤੇ ਸੰਸਾਰ ਤੋਂ ਕਿਨਾਰਾਕਸ਼ੀ ਕਰ ਕੇ ਜੀਵਣ ਦੀ ਗਲ ਨੂੰ ਮੁਢੋਂ ਹੀ ਅਸਵੀਕਾਰ ਕਰਦਾ ਹੈ।

**ਹਲਤੁ ਪਲਤੁ ਸਵਾਰਿਓਨੁ**
**ਨਿਹਚਲ ਦਿਤੀਅਨੁ ਜਾਇ** (ਪੰਨਾ-136)

# ਗੁਰਬਾਣੀ–ਸਰਵਉਚ ਤੇ ਉਤਕ੍ਰਿਸ਼ਟ ਬਾਣੀ

ਸਿੱਖ ਗੁਰੂ ਸਾਹਿਬਾਨ ਬਹੁਤ ਹੀ ਕਿਰਪਾਲੂ ਤੇ ਦਿਆਲੂ ਗੁਰੂ ਹਨ ਜਿਨ੍ਹਾਂ ਨੇ ਮਨੁੱਖਤਾ ਤੇ ਪਰਉਪਕਾਰ ਕਰਦਿਆਂ ਹੋਇਆਂ ਮਾਨਵ ਸੰਸਾਰ ਨੂੰ ਸਰਬ ਸ੍ਰੇਸ਼ਠ ਇਲਾਹੀ ਬਾਣੀ ਜੋ ਉਨ੍ਹਾਂ ਦੇ ਆਪਣੇ ਮੁਖਾਰਬਿੰਦ ਤੋਂ ਉਚਾਰੀ ਗਈ ਹੈ, ਬਿਲਕੁਲ ਸ਼ੁਧ ਤੇ ਅਸਲੀ ਰੂਪ ਵਿਚ ਪ੍ਰਦਾਨ ਕਰ ਕੇ ਮਾਲਾ ਮਾਲ ਕਰ ਦਿੱਤਾ ਹੈ। ਧੁਰ ਕੀ ਬਾਣੀ ਹੋਣ ਦੇ ਨਾਤੇ ਇਸ ਦਾ ਸਰਬਉਚ ਤੇ ਉਤਕ੍ਰਿਸ਼ਟ ਹੋਣਾ ਸੁਭਾਵਕ ਹੈ। ਇਹ ਬਾਣੀ ਆਪਣੇ ਸਹਿਜ ਸੁਭਾਓ ਕਾਰਣ ਸਰਬ ਵਿਆਪੀ ਅਤੇ ਸੈਕੂਲਰ ਵੀ ਹੈ। ਫੇਰ ਸਿੱਖ ਗੁਰੂ ਸਾਹਿਬਾਨ ਤੋਂ ਇਲਾਵਾ ਇਹ ਹੋਰ 30 ਮਹਾਂ ਪੁਰਸ਼ਾਂ ਵਲੋਂ ਵੀ ਉਚਾਰਣ ਕੀਤੀ ਗਈ ਹੈ ਜੋ ਭਾਰਤ ਦੇ ਵੱਖ ਵੱਖ ਇਲਾਕਿਆਂ, ਧਰਮਾਂ, ਭਾਸ਼ਾਵਾਂ, ਨਾਲ ਸਬੰਧਤ ਸਨ ਪਰ ਸਹਿਜ ਅਵਸਥਾ ਦੇ ਧਾਰਨੀ ਸਨ। ਉਨ੍ਹਾਂ ਦੀ ਇਹ ਵੀ ਵਿਸ਼ੇਸ਼ਤਾ ਸੀ ਕਿ ਉਹ ਵੀ ਇਕ ਅਕਾਲਪੁਰਖ ਦੇ ਹੀ ਉਪਾਸ਼ਕ ਸਨ। ਗੁਰਬਾਣੀ ਵਿਚ ਨਿਸ਼ਚਾ ਰਖਣ ਵਾਲਿਆਂ ਦਾ ਇਹ ਪੱਕਾ ਅਕੀਦਾ ਹੈ ਕਿ ਅਕਾਲਪੁਰਖ ਇਕ ਹੈ ਅਤੇ ਉਹ ਹਰ ਹਿਰਦੇ ਵਿਚ ਅਤੇ ਹਰ ਥਾਂ ਤੇ ਸੁਭਾਇਮਾਨ ਹੈ। ਉਹ ਕਣ ਕਣ ਵਿਚ ਵੀ ਰੰਮਿਆ ਹੋਇਆ ਹੈ। ਇਸ ਲਈ ਗੁਰਬਾਣੀ ਦੇ ਆਸ਼ੇ ਅਨੁਸਾਰ ਜੀਵਣ ਜੀਣ ਵਾਲਾ ਹਰ ਸਿੱਖ, ਹਰ ਪਰਾਣੀ ਹਰ ਕਿਸੇ ਦਾ ਭਲਾ ਮੰਗਦਾ ਹੈ ਅਤੇ ਇਸ ਵਿਚ ਕਿਸੇ ਪਰਕਾਰ ਦੀ ਮੇਰ ਤੇਰ ਦਾ ਸਹਾਰਾ ਨਹੀਂ ਲੈਂਦਾ। ਗੁਰੂ ਨੇ ਉਸ ਨੂੰ ਇਵੇਂ ਹੀ ਸਿਖਾਇਆ ਹੈ:

**ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ**
**ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ** (ਪੰਨਾ–853)

ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸੰਸਾਰ ਆਗਮਨ ਤੋਂ ਪਹਿਲੇ ਭਾਰਤ ਦੀ ਬਹੁਤੀ ਵਸੋਂ ਦੇਵੀ ਦੇਵਤਿਆਂ ਦੀ ਪੂਜਾ ਕਰਦੀ ਸੀ। ਇਥੇ ਤਕ ਕਿ ਚੰਨ, ਸੂਰਜ, ਤਾਰਿਆਂ, ਪਹਾੜਾਂ, ਦਰਿਆਵਾਂ ਤੇ ਰੁਖਾਂ ਦੀ ਵੀ ਪੂਜਾ ਕੀਤੀ ਜਾਂਦੀ ਸੀ। ਲੋਕਾਂ ਵਿਚ ਆਮ ਧਾਰਨਾ ਸੀ ਕਿ 33 ਕਰੋੜ ਦੇਵਤੇ ਹਨ ਜਿਨ੍ਹਾਂ ਦੀ ਪੂਜਾ ਅਰਚਨਾ ਕਰਨੀ ਜ਼ਰੂਰੀ ਹੈ। ਇਸ ਗੁੰਝਲਦਾਰ ਸਥਿਤੀ ਕਾਰਨ ਭੋਲੇ ਭਾਲੇ ਲੋਕੀ ਤਾਂ ਵਹਿਮਾਂ ਭਰਮਾਂ ਵਿਚ ਪੈ ਕੇ ਤੇ ਦੇਵੀ ਦੇਵਤਿਆਂ ਦੇ ਚਕਰ ਵਿਚ ਫਸ ਕੇ ਇਨ੍ਹਾਂ ਦੀ ਪੂਜਾ ਵਿਚ ਹੀ ਮੁਕਤੀ ਦੀ ਪ੍ਰਾਪਤੀ ਦੀ ਆਸ਼ਾ ਰਖਦੇ ਸਨ ਜੋ ਉਨ੍ਹਾਂ ਦੀ ਖਾਮ ਖਿਆਲੀ ਸੀ। ਇਹ ਗਲ ਨਿਰੋਲ ਸਚ ਤੇ ਅਧਾਰਤ ਹੈ ਕਿ ਸਿੱਖ ਧਰਮ ਵਿਚ ਤੀਰਥਾਂ ਦੇ ਭਰਮਣ, ਦੇਵੀ ਦੇਵਤਿਆਂ ਦੀ ਅਰਾਧਨਾ ਕਰਨ, ਜੰਗਲਾਂ ਵਿਚ ਜਾ ਕੇ ਜਪ ਤਪ ਸਾਧਣ, ਵਰਤ ਰਖਣ ਅਤੇ ਫਜ਼ੂਲ

ਦੇ ਕਰਮ ਕਾਂਡਾਂ ਦੀ ਪਾਲਣਾ ਕਰਨ ਨੂੰ ਕੋਈ ਮਹਤਤਾ ਨਹੀਂ ਦਿਤੀ ਜਾਂਦੀ ਕਿਉਂਕਿ ਅਜਿਹੇ ਕਰਮਾਂ ਦਾ ਧਰਮ ਦੀ ਸਚਾਈ ਨਾਲ ਦੂਰ ਦਾ ਵੀ ਵਾਸਤਾ ਨਹੀਂ। ਜਦੋਂ ਮਨ ਤਾਂ ਕੁਕਰਮਾਂ ਨਾਲ ਭਰਿਆ ਪਿਆ ਹੋਵੇ ਤਦ ਬਾਹਰੀ ਅਰਸ਼ਾ ਦਰਸ਼ਾ ਰਖਣ ਤੇ ਪੋਚਾ ਪਾਚੀ ਕਰਨ ਦਾ ਕੀ ਲਾਭ? ਇਹ ਸਥਿਤੀ ਜਾਂ ਤਾਂ ਕਿਸੇ ਅਗਿਆਨੀ ਦੀ ਹੋ ਸਕਦੀ ਹੈ ਜਾਂ ਫਿਰ ਕਿਸੇ ਦੰਭੀ, ਫਰੇਬੀ ਦੀ ਜੋ ਬਾਹਰੀ ਭੇਸ ਤੇ ਕਰਮ ਧਰਮ ਦੇ ਝਾਂਸੇ ਵਿਚ ਬਗ਼ਲੇ ਵਾਂਗਰਾਂ ਸਭ ਕੁਝ ਹੜਪ ਕਰ ਜਾਣ ਵਿਚ ਗੁਰੇਜ਼ ਨਹੀਂ ਕਰਦਾ ਸਗੋਂ ਹਰ ਸਮੇਂ ਅਜਿਹੇ ਮੌਕਿਆਂ ਦੀ ਤਾਕ ਵਿਚ ਰਹਿੰਦਾ ਹੈ। ਗੁਰੂ ਦੀ ਸੰਗਤ, ਸਤ ਪੁਰਸ਼ਾਂ ਦੀ ਸੰਗਤ ਤੇ ਇਲਾਹੀ ਬਾਣੀ ਵਿਚ ਅਟੁਟ ਨਿਸਚਾ ਰਖਣ ਨਾਲ ਹੀ ਮਕਸਦ ਦੀ ਸਿਧੀ ਹੋ ਸਕਦੀ ਹੈ, ਬਾਹਰੀ ਦਿਖਲਾਵੇ ਨਾਲ ਨਹੀਂ।

ਆਵਾਗਵਣ ਦੇ ਚਕਰ ਤੋਂ ਮੁਕਤੀ ਪ੍ਰਾਪਤ ਕਰਨ ਹਿਤ ਗੁਰਬਾਣੀ ਅਤੇ ਗੁਰੂ ਸਾਹਿਬਾਨ ਆਮ ਲੋਕਾਂ ਨੂੰ ਸਰਬ ਸਾਂਝਾ ਉਪਦੇਸ਼ ਦੇਂਦੇ ਹਨ ਕਿ ਉਹ ਵਾਹਿਗੁਰੂ ਦੇ ਸਚੇ ਸੁਚੇ ਨਾਮ ਦੀ ਅਰਾਧਨਾ ਕਰਨ ਅਤੇ ਉਸ ਮਹਾਨ ਤੇ ਸਰਬਸ਼ਕਤੀ ਮਾਨ ਪ੍ਰਮਾਤਮਾ ਤੇ ਆਪਣਾ ਧਿਆਨ ਟਿਕਾਉਣ। ਇਹੀ ਸਭ ਤੋਂ ਉਤਮ ਧਾਰਮਿਕ ਕਿਰਿਆ ਹੈ। ਇਸ ਸਿਲਸਿਲੇ ਵਿਚ ਗੁਰੂ ਗ੍ਰੰਥ ਸਾਹਿਬ ਵਿਚੋਂ ਕੁਝ ਪੰਗਤੀਆਂ ਦੇ ਵਿਚਾਰ ਨਿਮਨ ਦਰਜ ਕੀਤੇ ਜਾਂਦੇ ਹਨ ਜੋ ਬਾਣੀ ਰੂਪ ਵਿਚ ਸਾਡਾ ਬਹੁਤ ਵਧੀਆ ਪਥ ਪਰਦਰਸ਼ਨ ਕਰਦੇ ਹਨ।

(1) ਅੰਮ੍ਰਿਤ ਵੇਲੇ ਵਾਹਿਗੁਰੂ ਦਾ ਜਾਪ ਕਰੋ ਅਤੇ ਉਸਦੀ ਸਰਬਸ਼ਕਤੀ ਮਾਨਤਾ ਨਾਲ ਅਭੇਦ ਹੋਣ ਦੇ ਯਤਨ ਕਰੋ। (ਪੰਨਾ-2)

(2) ਵਾਹਿਗੁਰੂ ਦਾ ਨਾਮ ਧਿਆਉਣਾ ਸਭ ਤੋਂ ਉਚੀ ਕਿਰਿਆ ਹੈ। ਪ੍ਰਭੂ ਦੀ ਅਰਾਧਨਾ ਸਭ ਕਰਮਾਂ ਨਾਲੋਂ ਸਰੇਸ਼ਠ ਹੈ ਜਿਸ ਨੇ ਅਣਗਿਣਤ ਪਰਾਣੀਆਂ ਨੂੰ ਵਹਿਮਾਂ ਭਰਮਾਂ ਦੇ ਭਰਮ ਜਾਲ ਵਿਚੋਂ ਕਢਿਆ ਹੈ। (ਪੰਨਾ-263)

(3) ਨਾਮ ਨਾਲ ਸ਼ਰਧਾਮਈ ਪਿਆਰ ਪਾਉਣ ਨਾਲ ਪਰਮ ਆਨੰਦ ਦੀ ਅਵਸਥਾ ਦੀ ਪ੍ਰਾਪਤੀ ਹੁੰਦੀ ਹੈ। (ਪੰਨਾ-903)

(4) ਨਾਮ ਦੇ ਤੁਲ ਹੋਰ ਕੋਈ ਧਾਰਮਿਕ ਕਰਮ ਜਾਂ ਕਿਰਿਆ ਨਹੀਂ ਟਿਕ ਸਕਦੀ। (ਪੰਨਾ-903)

(5) ਕੇਵਲ ਨਾਮ ਜਪੋ, ਹੋਰ ਸਾਰੇ ਕਰਮ ਕਾਂਡ ਨਿਹਫਲ ਹਨ। (ਪੰਨਾ-728)

(6) ਮਾਲਕ ਪ੍ਰਭੂ ਦੇ ਨਾਮ ਦੀ ਉਪਾਸ਼ਨਾ ਤੇ ਅਰਾਧਨਾ ਦੇ ਮੁਕਾਬਲੇ ਵਿੱਚ ਹੋਰ ਸਭ ਕਾਰਵਾਈਆਂ ਸਵਾਹ ਹਨ (ਪੰਨਾ-904)

(7) ਜੇ ਤੁਸੀਂ ਭਗਤੀ ਕਰਨੀ ਹੈ ਤਾਂ ਵਾਹਿਗੁਰੂ ਦੇ ਨਾਮ ਦਾ ਸਿਮਰਨ ਕਰੋ। ਪ੍ਰਮਾਤਮਾ ਦਾ ਸਿਮਰਨ ਕਰਨ ਨਾਲ ਮੁਕਤੀ ਦਵਾਰ ਖੁਲ੍ਹਦਾ ਹੈ ਇਸ ਤੋਂ ਇਲਾਵਾ ਮਨੁੱਖ ਜਨਮ ਮਰਨ ਦੇ ਗੇੜ ਵਿਚ ਪਿਆ ਰਹਿ ਕੇ ਜੰਮਾਂ ਦੀਆਂ ਮਾਰਾਂ ਹੀ ਝੇਲਦਾ ਰਹਿੰਦਾ ਹੈ। (ਪੰਨਾ-489)

ਗੁਰੂ ਗ੍ਰੰਥ ਸਾਹਿਬ ਦੇ ਅਧਿਆਨ ਤੋਂ ਭਲੀ ਭਾਂਤ ਪਤਾ ਲਗਦਾ ਹੈ ਕਿ ਗੁਰਬਾਣੀ ਨਾਮ ਸਿਮਰਨ ਤੇ ਜ਼ੋਰ ਦੇਂਦੀ ਹੈ, ਨੇਕ ਜੀਵਨ ਵਲ ਪਰੇਰਦੀ ਹੈ, ਨਿਸ਼ਕਾਮ ਸੇਵਾ ਕਰਨ ਤੇ ਬਲ ਦੇਂਦੀ ਹੈ ਕਿਉਂਕਿ ਇਸ ਨਾਲ ਭਰਾਤਰੀ ਭਾਵ ਵਿਚ ਸਾਂਝ ਵਧਦੀ ਹੈ ਅਤੇ ਬਰਾਬਰੀ ਦਾ ਅਹਿਸਾਸ ਵਿਕਸਤ ਹੁੰਦਾ ਹੈ ਜਿਸ ਨਾਲ ਹਉਮੈ ਟੁਟਦੀ ਹੈ, ਹੰਕਾਰ ਸੁੰਘੜਦਾ ਹੈ ਤੇ ਹੰਗਤਾ ਨਰਮ ਪੈਂਦੀ ਹੈ। ਇਨ੍ਹਾਂ ਖੂਬੀਆਂ ਭਰੇ ਆਦਰਸ਼ਾਂ ਨੂੰ ਛਡ ਕੇ ਫੋਕੇ ਰਸਮਾਂ ਰਿਵਾਜਾਂ ਵਿਚ ਗ੍ਰਸਤ ਹੋਣਾ ਆਪਣੇ ਸਮੇਂ ਤੇ ਸ਼ਕਤੀ ਨੂੰ ਨਸ਼ਟ ਕਰਨਾ ਹੈ। ਸਚ ਬੀਜੋਗੇ ਤਾਂ ਸਚ ਵਢੋਗੇ ਅਤੇ ਸਚ ਕੇਵਲ ਵਾਹਿਗੁਰੂ ਦਾ ਨਾਂ ਹੀ ਹੈ ਹੋਰ ਸਭ ਕੁਝ ਝੂਠ ਹੈ।

**ਸਚੁ ਬੀਜੈ ਸਚੁ ਉਗਵੈ**
**ਦਰਗਹ ਪਾਈਐ ਥਾਉ** (ਪੰਨਾ–1243)

ਗੁਰੂ ਅੰਗਦ ਦੇਵ ਜੀ ਇਸੇ 1243 ਪੰਨੇ ਤੇ ਆਪਣੇ ਇਕ ਸਲੋਕ **"ਕਥਾ ਕਹਾਣੀ ਬੇਦੀ ਆਣੀ ਪਾਪੁ ਪੁੰਨੁ ਬੀਚਾਰੁ"** ਵਿਚ ਇਹ ਸਪੱਸ਼ਟ ਕਰਦੇ ਹਨ ਕਿ ਵੇਦਾਂ ਤੋਂ ਕਰਮ ਕਾਂਡਾਂ ਦੀ ਸਿਖਿਆ ਮਿਲਦੀ ਹੈ ਤੇ ਉਚੀਆਂ ਨੀਵੀਆਂ ਜ਼ਾਤਾਂ ਦੇ ਚਕਰਾਂ ਦੀ ਸੋਝੀ ਹੁੰਦੀ ਹੈ। ਅਸਲ ਗਿਆਨ ਤੇ ਲਿਵ ਵਾਲੀਆਂ ਗਲਾਂ ਕੇਵਲ ਸਤਿਗੁਰਾਂ ਦੀ ਬਾਣੀ ਹੀ ਦਸਦੀ ਹੈ। ਮਨੁੱਖ ਨੂੰ ਸਾਧ ਸੰਗਤ ਦੁਆਰਾ ਹਰੀ ਦਾ ਹੁਕਮੀ ਬੰਦਾ ਤੇ ਮਿਹਰ ਦਾ ਪਾਤਰ ਬਣਨ ਦੀ ਲੋੜ ਹੈ, ਆਪ ਹੁਦਰਾ ਹੋਣ ਨਾਲ ਕੁਝ ਨਹੀਂ ਬਣਨਾ, ਭਾਵੇਂ ਉਤੋਂ ਉਤੋਂ ਕਿਤਨੇ ਕਰਮ-ਕਾਂਡ ਹੀ ਉਹ ਕਿਉਂ ਨਾ ਕਰਦਾ ਫਿਰੇ। ਪ੍ਰਮਾਤਮਾ ਦੇ ਦਰਬਾਰ ਵਿਚ ਰਸਾਈ ਪ੍ਰਾਪਤ ਕਰਨ ਲਈ ਉਸ ਨੂੰ ਗੁਰੂ ਦੀ ਸ਼ਰਨ ਵਿਚ ਆ ਕੇ ਅਕਾਲਪੁਰਖ ਨਾਲ ਆਪਣਾ ਅਟੁਟ ਨਾਤਾ ਜੋੜਨਾ ਚਾਹੀਦਾ ਹੈ ਅਤੇ ਹਉਮੈ ਦਾ ਤਿਆਗ ਕਰ ਕੇ ਨਿਰਮਲ ਮਤ ਗ੍ਰਹਿਣ ਕਰਨੀ ਚਾਹੀਦੀ ਹੈ। ਪ੍ਰਮਾਤਮਾ ਦੇ ਦਰਬਾਰ ਦੇ ਦਰਸ਼ਨ ਪ੍ਰਾਪਤ ਕਰਨ ਲਈ ਵਾਹਿਗੁਰੂ ਨੂੰ ਕਿਸ ਚੀਜ਼ ਦੀ ਦੇਣ ਦੇਣੀ ਉਚਤ ਹੋਵੇਗੀ? ਇਸ ਪ੍ਰਸ਼ਨ ਦਾ ਸਾਫ ਸਾਫ ਉਤਰ ਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਜਪੁ ਜੀ ਸਾਹਿਬ ਦੇ ਪ੍ਰਾਰੰਭ ਵਿਚ ਦੇਂਦਿਆਂ ਫਰਮਾਉਂਦੇ ਹਨ ਕਿ ਅੰਮ੍ਰਿਤ ਵੇਲੇ ਜਾਗ ਕੇ ਉਸ ਦੇ ਧਿਆਨ ਵਿਚ ਜੁੜ ਕੇ ਉਸ ਦੀ ਉਸਤਤੀ ਗਾਉਣ ਨਾਲ ਕਾਰਜ ਦੀ ਸਿਧੀ ਦੇ ਸਾਰੇ ਰਾਹ ਮੋਕਲੇ ਹੋ ਜਾਂਦੇ ਹਨ। ਇਸ ਤਰ੍ਹਾਂ ਗੁਰਬਾਣੀ ਮਨੁੱਖ ਦਾ ਹਰ ਫਰੰਟ ਤੇ ਮੁਕੰਮਲ ਮਾਰਗ ਦਰਸ਼ਨ ਕਰ ਕੇ ਉਸ ਦੇ ਜੀਵਨ ਨੂੰ ਜਿਥੇ ਜ਼ਾਬਤਾ ਬਧ, ਇਜ਼ਤ ਦਾਰ, ਸਹਿਜ ਸੁਹੇਲਾ, ਬਣਾਂਦੀ ਹੈ ਉਥੇ ਉਸ ਨੂੰ ਅਕਾਲਪੁਰਖ ਦੇ ਦਰਬਾਰ ਵਿਚ ਵੀ ਸਨਮਾਨ ਜਨਕ ਸਥਾਨ ਦਵਾਂਦੀ ਹੈ। ਇਸ ਲਈ ਗੁਰਬਾਣੀ ਨੂੰ ਛਡ ਕੇ ਹੋਰ ਭਰਮਾਂ ਵਹਿਮਾਂ ਵਿਚ ਪੈਣਾ ਆਪਣੇ ਜੀਵਨ ਦੇ ਅਧਿਆਤਮਿਕ ਲਕਸ਼ ਤੋਂ ਬੇਮੁਖ ਹੋਣ ਦੀ ਗਲ ਹੈ ਜਿਸ ਨੂੰ ਕੋਈ ਵੀ ਪਰਮਾਤਮਾ ਦਾ ਹਿਤੈਸ਼ੀ ਸਵੀਕਾਰ ਨਹੀਂ ਕਰ ਸਕਦਾ।

**ਬਾਣੀ ਲਾਗੈ ਸੋ ਗਤਿ ਪਾਏ**
**ਸਬਦੇ ਸਚਿ ਸਮਾਈ** (ਪੰਨਾ–910)

# ਸ਼ਬਦ–ਗੁਰੂ
# ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਸਤਿਕਾਰ

ਸਰਬ ਮਨੁੱਖਤਾ ਦੇ ਸਰਬਪੱਖੀ ਕਲਿਆਣ ਹਿਤ ਅਕਾਲਪੁਰਖ ਵਾਹਿਗੁਰੂ ਦੀ ਅਪਾਰ ਮਿਹਰ ਸਦਕਾ ਸਚੇ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਉਚ ਪਾਏ ਦੇ ਸੰਪਾਦਨਾ ਪ੍ਰਯਤਨਾਂ ਨੇ ਇਸ ਸੰਸਾਰ ਦੀ ਤਪਦੀ ਲੁਕਾਈ ਨੂੰ ਜੁਗੋ ਜੁਗ ਅਟੱਲ ਤੇ ਸ਼ਬਦ ਗੁਰੂ ਦੇ ਰੂਪ ਵਿਚ 15 ਅਗਸਤ 1604 ਈ: ਨੂੰ ਲਾਸਾਨੀ ਗ੍ਰੰਥ ਸਾਹਿਬ ਦਾ ਇਲਾਹੀ ਵਰਦਾਨ ਪ੍ਰਦਾਨ ਕੀਤਾ ਜਿਸ ਨੂੰ ਸ਼ੁਰੂ ਵਿਚ ਆਦਿ ਗ੍ਰੰਥ ਦਾ ਨਾਂ ਦਿੱਤਾ ਗਿਆ। ਇਸ ਮਹਾਨ ਗ੍ਰੰਥ ਵਿਚ 5+1= 6 ਸਿੱਖ ਗੁਰੂ ਸਾਹਿਬਾਨ ਤੋਂ ਇਲਾਵਾ ਭਾਰਤ ਦੇ ਵੱਖ ਵੱਖ ਇਲਾਕਿਆਂ, ਧਰਮਾਂ, ਫਿਰਕਿਆਂ, ਭਾਸ਼ਾਵਾਂ, ਸੰਪਰਦਾਵਾਂ ਨਾਲ ਸਬੰਧਤ ਪ੍ਰਮਾਤਮਾ ਦੀ ਉਸਤਤ ਵਿਚ ਲੀਨ 15 ਭਗਤਾਂ, 11 ਅਰਸੀ ਭੱਟਾਂ ਤੇ 4 ਗੁਰੂ ਘਰ ਦੇ ਨਿਕਟ ਪ੍ਰੇਮੀਆਂ ਦੀ ਬਾਣੀ ਵੀ ਸੁਭਾਇਮਾਨ ਹੈ ਜਿਹੜੀ 31 ਰਾਗਾਂ ਦੀ ਇਕ ਬੱਝਵੀਂ ਤਰਤੀਬ ਅਤੇ 5872 ਸ਼ਬਦਾਂ ਦੇ ਅਕਾਰੀ ਸਰੂਪ ਵਿਚ **"ਧੁਰ ਕੀ ਬਾਣੀ"** ਦੇ ਰੂਪ ਵਜੋਂ ਸੰਸਾਰ ਵਿਚ ਵਿਦਮਾਨ ਹੋਈ। (ਗੁਰੂ ਅਰਜਨ ਸਾਹਿਬ ਨੇ ਆਦਿ ਗ੍ਰੰਥ ਸਾਹਿਬ ਵਿਚ ਪੰਜ ਗੁਰੂ ਸਾਹਿਬਾਨ ਦੀ ਬਾਣੀ ਦਰਜ ਕੀਤੀ ਹੈ। ਮਗਰੋਂ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਮਹਾਨ ਗ੍ਰੰਥ ਵਿਚ ਆਪਣੇ ਪਿਤਾ ਨੌਵੇਂ ਗੁਰੂ ਸਾਹਿਬ ਦੀ ਬਾਣੀ ਸ਼ਾਮਲ ਕੀਤੀ ਜਿਸ ਕਾਰਨ ਗਿਣਤੀ 6 ਹੋ ਗਈ)। ਗੁਰੂ ਗ੍ਰੰਥ ਸਾਹਿਬ ਦਾ ਭਾਈਚਾਰਕ ਫਲਸਫਾ, ਕਿਸੇ ਇਕ ਫਿਰਕੇ, ਜ਼ਾਤ, ਬਰਾਦਰੀ ਭਾਈਚਾਰੇ ਦੀ ਮਾਲਕੀ ਨਹੀਂ। ਗੁਰੂ ਅਰਜਨ ਦੇਵ ਜੀ ਵਲੋਂ ਦਸੇ ਅਨੁਸਾਰ ਗੁਰੂ ਗ੍ਰੰਥ ਸਾਹਿਬ ਨਾਮੀ ਥਾਲ ਵਿਚ ਪਈਆਂ ਚਾਰ ਬਹੁਮੁਲੀਆਂ ਵਸਤਾਂ ਸਤ, ਸੰਤੋਖ, ਵਿਚਾਰ ਤੇ ਨਾਮ ਅਜਿਹੀਆਂ ਹਨ ਜਿਹੜੀਆਂ ਮਾਨਵਤਾ ਦੇ ਪ੍ਰਗਾਸ ਦਾ ਅਧਾਰ ਹਨ ਇਸ ਲਈ ਗੁਰੂ ਗ੍ਰੰਥ ਸਾਹਿਬ ਦੀ ਸਰਬ ਵਿਆਪਕਤਾ, ਸਰਬੰਗਤਾ ਤੇ ਸਰਪਰਸਤੀ ਮਜ਼ਬੋ–ਮਿਲਤ ਤੇ ਦੇਸ਼ ਕਾਲ ਦੀਆਂ ਹੱਦਾਂ ਬੰਨੇ ਉਲਾਂਘ ਕੇ ਹਰ ਸਮੇਂ ਦੇ ਸਰਬ ਪ੍ਰਕਾਰੀ ਜੀਵਾਂ ਵਾਸਤੇ ਸਦਾ ਸਦਾ ਲਈ ਅਗਵਾਈ ਕਰਤਾ ਹੈ। ਅਜਿਹੀ ਸਰਪਰਸਤੀ ਸਾਡੇ ਵਡੇ ਭਾਗਾਂ ਦੀ ਲਖਾਇਕ ਹੈ। **ਇਸ ਗੱਲ ਨੂੰ ਹਰ ਕੋਈ ਮੰਨਦਾ ਹੈ ਕਿ ਜੇ ਕਰ ਕਿਸੇ ਨੂੰ ਨਾਂ ਲੈ ਅਵਾਜ਼ ਮਾਰੋ ਤਾਂ ਉਹ ਅੱਗੋਂ ਜ਼ਰੂਰ ਬੋਲਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਵੀ ਅਕਾਲਪੁਰਖ ਦੇ ਨਾਵਾਂ, ਸਿਫਤਾਂ, ਗੁਣਾਂ ਤੇ**

ਸ਼ਕਤੀਆਂ ਦਾ ਵੱਖ ਵੱਖ ਢੰਗਾਂ ਨਾਲ ਵਰਨਣ ਕੀਤਾ ਗਿਆ ਹੈ। ਜੇ ਅਸੀਂ ਇਕ ਮਨ ਇਕ ਚਿੱਤ ਹੋ ਕੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰੀਏ ਅਤੇ ਉਸ ਬਾਣੀ ਵਿਚ ਦਿਤੇ ਉਪਦੇਸ਼ਾਂ ਤੇ ਚਲੀਏ ਤਾਂ ਇਹ ਵੀ ਵਾਹਿਗੁਰੂ ਦਾ ਨਾਂ ਲੈ ਕੇ ਪੁਕਾਰਨ ਦੀ ਹੀ ਗੱਲ ਹੈ। ਸਚੇ ਦਿਲੋਂ ਪੁਕਾਰਨ ਦਾ ਸਾਡਾ ਨਿਸਚਾ ਹੋਣਾ ਚਾਹੀਦਾ ਹੈ, ਫਿਰ ਮਿੱਠ ਬੋਲੜਾ ਸੱਜਣ ਸਾਡੀ ਅਵਾਜ਼ ਸੁਣ ਕੇ ਜ਼ਰੂਰ ਬੋਲੇਗਾ, ਸਾਡੇ ਨਾਲ ਗੱਲਾਂ ਕਰੇਗਾ ਤੇ ਆਪਣਾ ਓਟ ਆਸਰਾ ਬਖਸ਼ ਕੇ ਸਾਨੂੰ ਆਪਣੀ ਰਹਿਮਤ ਪ੍ਰਦਾਨ ਕਰੇਗਾ। ਬਸ ਆਪਣਾ ਅੰਦਰਲਾ ਫੋਲ ਕੇ ਅਸੀਂ ਇਹੀ ਵੇਖਣਾ ਹੈ ਕਿ ਗੁਰੂ ਗ੍ਰੰਥ ਸਾਹਿਬ ਨਾਲ ਜੁੜਨ ਸਮੇਂ ਕੀ ਅਸੀਂ ਉਪਰੋਕਤ ਦੱਸੀ ਸ਼ਰਧਾਮਈ ਤੇ ਸਤਿਕਾਰੀ ਭਾਵਨਾ ਵਾਲੀ ਅਵਸਥਾ ਵਿਚ ਹੁੰਦੇ ਹਾਂ? ਬਹੁਤ ਹਾਲਤਾਂ ਵਿਚ ਅਫਸੋਸ ਨਾਲ ਇਹੀ ਕਹਿਣਾ ਪੈਂਦਾ ਹੈ ਕਿ ਨਹੀਂ, ਕਿਉਂਕਿ ਦੁਨਿਆਵੀ ਪਦਾਰਥਾਂ ਦੀ ਲਾਲਸਾ ਨੇ ਸਾਡੀਆਂ ਸਾਰੀਆਂ ਬਿਰਤੀਆਂ, ਸ਼ਕਤੀਆਂ ਤੇ ਰੁਚੀਆਂ ਨੂੰ ਲਗਦਾ ਹੈ ਰੱਬ ਤੋਂ ਬੇਮੁਖ ਕਰ ਦਿੱਤਾ ਹੈ ਜਿਸ ਦੇ ਨਤੀਜੇ ਵਜੋਂ ਧਰਮ, ਵਾਹਿਗੁਰੂ ਤੇ ਗੁਰੂ ਪ੍ਰਤੀ ਸਾਡਾ ਨਿਸਚਾ ਬਹੁਤ ਘਟ ਗਿਆ ਹੈ ਤੇ ਜਿਹੜਾ ਥੋੜ੍ਹਾ ਬਹੁਤਾ ਹੈ, ਉਹ ਵੀ ਕੇਵਲ ਵਪਾਰਕ ਕਿਸਮ ਦਾ ਹੀ ਹੈ। ਉਸ ਵਿਚ ਵੀ ਅੰਦਰੋਂ ਅੰਦਰ ਇਹੀ ਲਾਲਸਾ ਕੰਮ ਕਰ ਰਹੀ ਹੁੰਦੀ ਹੈ ਕਿ ਗੁਰੂ ਦਾ ਦਰਵਾਜ਼ਾ ਖਟਖਟਾ ਕੇ ਨਾਮ ਦੀ ਦਾਤ ਮੰਗਣ ਦੀ ਥਾਂ ਨਾਸ਼ਵਾਨ ਪਰ ਲੁਭਾਇਮਾਨ ਮਾਇਕ ਸੁੱਖਾਂ ਦੀ ਹੀ ਪਰਾਪਤੀ ਲਈ ਅਰਜੋਈਆਂ ਕੀਤੀਆਂ ਜਾਣ। ਜੇ ਨੀਝ ਜਾਂ ਘੋਖ ਨਾਲ ਇਸ ਗੱਲ ਨੂੰ ਆਪਣੇ ਉਪਰ ਘਟਾ ਕੇ ਵੇਖੀਏ ਤਾਂ ਅਸੀਂ ਵੇਖਾਂਗੇ ਕਿ ਜੁਗੋ ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਵੀ (ਕੁਝ ਵਿਰਲੇ ਸਿਦਕੀ ਸਿਖਾਂ ਨੂੰ ਛੱਡ ਕੇ) ਸਾਡਾ ਸਨੇਹ, ਪਿਆਰ, ਸਤਿਕਾਰ, ਬਿਲਕੁਲ ਰਸਮੀ ਤੇ ਵਣਜੀ ਕਿਸਮ ਦਾ ਹੀ ਬਣ ਕੇ ਰਹਿ ਗਿਆ ਹੈ। ਇਹ ਠੀਕ ਹੈ ਕਿ ਬਹੁਤੇ ਅਮੀਰ ਲੋਕਾਂ ਨੇ ਪ੍ਰਤਿਸ਼ਟਾ ਦੇ ਮਨੋਰਥ ਨਾਲ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਆਪਣੇ ਨਿਵਾਸ ਅਸਥਾਨਾਂ ਵਿਖੇ ਰਖਿਆ ਹੋਇਆ ਹੈ, ਸੇਵਾ ਸੰਭਾਲ ਲਈ ਅੰਸ਼ਕਾਲੀ ਸੇਵਾਦਾਰ ਵੀ ਮੌਜੂਦ ਹਨ ਪਰ ਘਰ ਦੇ ਬੰਦਿਆਂ ਨੂੰ ਕਈ ਵਾਰੀ ਹਫਤਾ ਹਫਤਾ ਗੁਰੂ ਮਹਾਰਾਜ ਦੇ ਦਰਸ਼ਨ ਕਰਨ ਦੀ ਫੁਰਸਤ ਹੀ ਨਹੀਂ ਮਿਲਦੀ। ਹਾਂ ਜਿਸ ਦਿਨ ਕੋਈ ਦਿਨ ਦਿਹਾੜਾ ਹੋਵੇ, ਘਰ ਵਿਚ ਖੁਸੀ ਗ਼ਮੀ ਹੋਵੇ, ਵਪਾਰ ਦੀ ਦਸ਼ਾ ਠੀਕ ਨਾ ਦਿਸਦੀ ਹੋਵੇ, ਉਸ ਦਿਨ ਪਰਵਾਰ ਦੇ ਮੈਂਬਰ ਗੁਰੂ ਮਹਾਰਾਜ ਦੀ ਹਜ਼ੂਰੀ ਵਿਚ ਖੜੇ ਹੋ ਕੇ ਆਪਣੀ ਮਨੋਕਾਮਨਾ ਪੂਰੀ ਕਰਵਾਉਣ ਲਈ ਅਰਦਾਸ ਕਰਦੇ ਵੇਖੇ ਜਾ ਸਕਦੇ ਹਨ ਪਰ ਉਸ ਅਰਦਾਸ ਵਿਚ ਵੀ ਅਰਜੋਈ ਦੀ ਭਾਵਨਾ ਘਟ ਹੁੰਦੀ ਹੈ ਤੇ ਬਾਰ ਬਾਰ ਇਹੀ ਕਿਹਾ ਜਾਂਦਾ ਹੈ, "ਸੱਚੇ ਪਾਤਸ਼ਾਹ ਜੀ ਸਾਡਾ ਕਾਰਜ ਨਿਰਵਿਘਨ ਸਮਾਪਤ ਹੋ ਜਾਵੇ, ਫਲਾਣੀ ਗੱਲ ਪੂਰੀ ਹੋ ਜਾਵੇ, ਬੀਮਾਰ ਨੂੰ ਦੇਹ ਅਰੋਗਤਾ ਮਿਲੇ ਆਦਿ।" ਸਾਰਾ ਕੁਝ ਇਵੇਂ ਬੋਲਿਆ ਜਾਂਦਾ ਹੈ ਜਿਵੇਂ ਕਿਸੇ ਮੁਆਇਦੇ ਦੀਆਂ ਸ਼ਰਤਾਂ ਦੁਹਰਾਈਆਂ ਜਾ

ਰਹੀਆਂ ਹੋਣ ਜਾਂ ਕੋਈ ਮੰਗ ਪੱਤਰ ਪੜ੍ਹਿਆ ਜਾ ਰਿਹਾ ਹੋਵੇ।

ਸ੍ਰੀ ਸਰੂਪ ਦਾਸ ਕਰਤਾ ਮਹਿਮਾ ਪ੍ਰਕਾਸ਼ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦਾ ਫਰਮਾਨ ਹੈ ਕਿ ਗੁਰੂ ਗ੍ਰੰਥ ਸਾਹਿਬ ਦਾ ਪਾਠ 'ਮੇਰੇ ਸਾਥ ਬਾਤਾਂ ਕਰਨ ਸਮਾਨ ਹੈ।' ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਨੂੰ ਨਾਦੇੜ ਵਿਖੇ 1780 ਈ: ਵਿਚ ਗੁਰਿਆਈ ਸੌਂਪਦਿਆਂ ਹੋਇਆਂ ਇਹ ਵੀ ਫਰਮਾਇਆ ਸੀ ਕਿ ਮੇਰੀ ਆਤਮਾ ਗ੍ਰੰਥ ਵਿਚ ਅਤੇ ਸਰੀਰ ਪੰਥ ਵਿਚ ਸਮੋਇਆ ਹੋਇਆ ਹੈ। ਇਸ ਲਈ ਗੁਰੂ ਸਾਹਿਬ ਦੇ ਇਸ ਫਰਮਾਨ ਨੂੰ ਧਿਆਨ ਵਿਚ ਰੱਖਦੇ ਹੋਏ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਨਮੁਖ ਹੋਣ ਲਗਿਆਂ ਇਹ ਸੋਚਣਾ ਚਾਹੀਦਾ ਹੈ ਕਿ ਅਸੀਂ ਮਹਾਨਤਮ ਸ਼ਕਤੀ ਦੇ ਸਾਹਮਣੇ ਖੜ੍ਹੇ ਹੋਏ ਹਾਂ। ਨਿਕੇ ਜਿਹੇ ਹਾਕਮ ਸਾਹਮਣੇ ਖੜ੍ਹਨਾ ਹੋਵੇ ਤਾਂ ਅਸੀਂ ਹੱਥ ਜੋੜ ਲੈਂਦੇ ਹਾਂ, ਸਾਨੂੰ ਸਾਰੇ ਅਦਬ, ਹਲੀਮੀਆਂ ਤੇ ਖੁਸ਼ਾਮਦੀਆਂ ਆ ਜਾਂਦੀਆਂ ਹਨ ਪਰ ਗੁਰੂ ਗ੍ਰੰਥ ਸਾਹਿਬ ਵਰਗੇ ਰੱਬੀ ਜੋਤ ਦੇ ਸਤਿਕਾਰ ਵਿਚ ਕਈ ਵਾਰੀ ਅਸੀਂ ਬੜੇ ਅਣ-ਵਾਕਫ ਤੇ ਗੈਰ-ਜ਼ਿਮੇਵਾਰ ਲੱਗਣ ਲੱਗ ਜਾਂਦੇ ਹਾਂ ਤੇ ਪਤਾ ਨਹੀਂ ਲਗਦਾ ਸਾਡੀ ਸਿਦਕੀ ਭਾਵਨਾ ਨੂੰ ਉਸ ਸਮੇਂ ਕੀ ਹੋ ਜਾਂਦਾ ਹੈ?

ਲਗਭਗ ਪੌਣੇ ਚਾਰ ਸੌ ਸਾਲਾਂ ਤੋਂ (1604 ਤੋਂ 1708 ਈ: ਤੱਕ ਆਦਿ ਗ੍ਰੰਥ ਸਾਹਿਬ ਤੇ 1708 ਈ: ਤੋਂ ਹੁਣ ਤੱਕ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ) ਜੁਗੋ ਜੁਗ ਅਟੱਲ ਗੁਰੂ ਦੀ ਸ਼ਰਨ ਪਏ ਹੋਣ ਦੇ ਬਾਵਜੂਦ ਵੀ ਸਾਨੂੰ ਗੁਰੂ ਨੂੰ ਸਤਿਕਾਰ ਅਰਪਤ ਕਰਨ ਦੀ ਠੀਕ ਜਾਚ ਨਹੀਂ ਆਈ। ਆਪਣੇ ਲਈ ਅਸੀਂ ਹਜਾਰਾਂ ਰੁਪਏ ਖਰਚ ਕਰਦੇ ਹਾਂ ਪਰ ਗੁਰੂ ਗ੍ਰੰਥ ਸਾਹਿਬ ਅਗੇ ਮੱਥਾ ਟੇਕਣ ਲਗਿਆਂ ਅਸੀਂ ਨੋਟਾਂ ਦੇ ਭਰੇ ਬਟੂਏ ਵਿਚੋਂ ਵਿਸ਼ੇਸ਼ ਤੌਰ ਤੇ ਪੰਜੀ,ਦਸੀ ਲਭ ਕੇ ਮੱਥਾ ਟੇਕਦੇ ਹਾਂ ਤੇ ਇਸ ਮਾਮੂਲੀ ਜਿਹੇ ਸਿਕੇ ਨੂੰ ਵੀ ਵਗਾਹ ਕੇ ਗੁਰੂ ਸਾਹਿਬ ਅੱਗੇ ਇਵੇਂ ਮਾਰਦੇ ਹਾਂ ਤਾਂ ਜੋ ਉਸ ਦੇ ਖੜਾਕ ਤੋਂ ਗੁਰੂ ਦੇ ਚਰਨਾਂ ਵਿਚ ਬੈਠੀ ਸਾਰੀ ਸੰਗਤ ਨੂੰ ਵੀ ਚੰਗੀ ਤਰ੍ਹਾਂ ਦਿਸ ਪਵੇ ਕਿ ਗੁਰੂ ਦਾ ਕੋਈ ਭਗਤ ਆਪਣੀ ਕਮਾਈ ਨੂੰ ਸਫਲਾ ਕਰਦਿਆਂ ਹੋਇਆਂ 'ਬੇਅੰਤ ਦੌਲਤ' ਆਪਣੇ ਗੁਰੂ ਨੂੰ ਭੇਟ ਕਰ ਰਿਹਾ ਹੈ। ਇਹ ਸਾਡੀ ਨਾਦਾਨੀ ਹੈ, ਹਉਮੈ ਹੈ, ਚੁਸਤੀ ਹੈ, ਅਵਗਿਆ ਹੈ ਜਾਂ ਚਜ ਅਚਾਰ ਦੀ ਅਣਵਾਕਫੀ ਹੈ ਪਰ ਜੋ ਕੁਝ ਵੀ ਹੈ, ਅਫਸੋਸਨਾਕ ਹੈ। ਜਿਸ ਗੁਰੂ ਅਗੇ ਮਥਾ ਟੇਕ ਕੇ ਅਸੀਂ ਆਪਣਾ ਆਪ ਸਮਰਪਤ ਕਰਦੇ ਹਾਂ ਉਸ ਪ੍ਰਤੀ ਸ਼ਰਧਾ ਵੀ ਉਸੇ ਪ੍ਰਕਾਰ ਦੀ ਹੋਣੀ ਚਾਹੀਦੀ ਹੈ। ਇਸ ਤੋਂ ਮੇਰਾ ਮਤਲਬ ਇਹ ਨਹੀਂ ਕਿ ਚੜ੍ਹਾਵੇ ਵਿਚ ਵਡੀ ਰਕਮ ਹੀ ਚੜ੍ਹਾਈ ਜਾਵੇ। ਦਰਅਸਲ ਇਸ ਪ੍ਰਕਾਰ ਦੇ ਦਰਸ਼ਨੀ ਚੜ੍ਹਾਵੇ ਦੀ ਪ੍ਰਥਾ ਹੀ ਗਲਤ ਹੈ ਤੇ ਗੁਰਧਾਮਾਂ ਦੇ ਪ੍ਰਬੰਧਕਾਂ ਦੇ ਕਈ ਪ੍ਰਕਾਰ ਦੇ ਸੁਆਰਥਾਂ ਨੇ ਗੁਰੂ ਗ੍ਰੰਥ ਸਾਹਿਬ ਨਾਲ ਗੋਲਕ ਦਾ ਸਬੰਧ ਇਵੇਂ ਜੋੜ ਦਿਤਾ ਹੈ ਜਿਵੇਂ ਚੰਦਨ ਦੇ ਰੁੱਖ

ਨਾਲ ਸੱਪ ਦਾ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਅੱਗੇ ਮਾਇਆ ਦਾ ਚੜ੍ਹਾਵਾ ਚੜ੍ਹਾਣਾ ਕਿਸੇ ਵੀ ਤਰ੍ਹਾਂ ਉਚਿਤ ਨਹੀਂ। ਖੁਦ ਗੁਰੂ ਗ੍ਰੰਥ ਸਾਹਿਬ ਵਿਚ ਮਾਇਆ ਮੋਹ ਦਾ ਖੰਡਨ ਕੀਤਾ ਗਿਆ ਹੈ ਫਿਰ ਗੁਰੂ ਸਾਹਿਬ ਅਗੇ ਵਡੀਆਂ ਵਡੀਆਂ ਗੋਲਕਾਂ ਵਡੇ ਵਡੇ ਸੀਲ ਮੋਹਰ ਜੰਦਰੇ ਲਗਾ ਕੇ ਰੱਖਣੀਆਂ ਵਾਜਬ ਨਹੀਂ ਜਾਪਦੀਆਂ। ਇਨ੍ਹਾਂ ਗੋਲਕਾਂ ਤੋਂ ਦੇਖਣ ਵਾਲੇ ਤੇ ਪਹਿਲੀ ਨਜ਼ਰੇਂ ਦੋ ਗੱਲਾਂ ਦਾ ਅਹਿਸਾਸ ਉਤਪੰਨ ਹੁੰਦਾ ਹੈ। ਇਕ ਤਾਂ ਇਹ ਕਿ ਅਸੀਂ ਮਾਇਆ ਜਾਲ ਵਿਚ ਬਹੁਤ ਬੁਰੀ ਤਰ੍ਹਾਂ ਗਰਸਤ ਹਾਂ ਅਤੇ ਗੁਰੂ ਪ੍ਰਤੀ ਸਨੇਹ ਤੇ ਸ਼ਰਧਾ ਪ੍ਰਗਟਾਉਣ ਵਿਚ ਵੀ ਇਸੇ ਤਰ੍ਹਾਂ ਦਾ ਹੀ ਸਹਾਰਾ ਲੈ ਰਹੇ ਹਾਂ ਅਤੇ ਦੂਜੀ ਗੱਲ ਇਹ ਕਿ ਅਸੀਂ ਅਮਾਨਤ ਵਿਚ ਖਿਆਨਤ ਕਰ ਸਕਦੇ ਹਾਂ, ਮਾਇਆ ਦੇਖ ਕੇ ਭਰਮ ਸਕਦੇ ਹਾਂ ਅਤੇ ਗੁਰੂ ਦਰਬਾਰ ਵਿਚ ਸੰਗਤ ਵਲੋਂ ਭੇਂਟ ਕੀਤੀ ਮਾਇਆ ਨੂੰ ਹੜੱਪ ਵੀ ਕਰ ਸਕਦੇ ਹਾਂ ਜਿਸ ਨੂੰ ਕਹਿਣ ਨੂੰ ਅਸੀਂ ਕਚਾ ਪਾਰਾ ਸਮਝ ਕੇ ਮਾਰੂ ਜ਼ਹਿਰ ਕਹਿੰਦੇ ਹਾਂ। ਇਸੇ ਲਈ ਗੋਲਕਾਂ ਤੇ ਮੋਟੇ ਮੋਟੇ ਮੁਹਰਬੰਦ ਜੰਦਰੇ ਲਗਾਏ ਜਾਂਦੇ ਹਨ ਤਾਂ ਕਿ ਗੁਰੂ ਘਰ ਲਈ ਆਈ ਇਸ ਮਾਇਆ ਤਕ ਸਾਡੀ ਅਯੋਗ ਰਸਾਈ ਨਾ ਹੋ ਸਕੇ। ਪਰ ਕੀ ਇਹ ਜੰਦਰੇ ਸਹੀ ਅਰਥਾਂ ਵਿਚ ਮਕਸਦ ਦੀ ਸਿਧੀ ਕਰਦੇ ਹਨ ਜਾਂ ਜੰਦਰਿਆਂ ਸਮੇਤ ਗੋਲਕਾਂ ਹੀ ਗਾਇਬ ਹੋ ਜਾਂਦੀਆਂ ਹਨ? ਇਹ ਗੱਲ ਅਸੀਂ ਹਰ ਇਕ ਦੇ ਆਪਣੇ ਆਪਣੇ ਤਜਰਬੇ ਅਤੇ ਅਨੁਭਵ ਤੇ ਹੀ ਛਡਦੇ ਹਾਂ।

ਜੇ ਅਸੀਂ ਸਚਮੁਚ ਵਾਹਿਗੁਰੂ ਦੀ ਸ਼ਰਨ ਪੈ ਕੇ ਆਤਮਿਕ ਅਨੰਦ ਪ੍ਰਾਪਤ ਕਰਨਾ ਹੈ ਤਾਂ ਸਾਨੂੰ ਗੁਰੂ ਗ੍ਰੰਥ ਸਾਹਿਬ ਦੀ ਭਾਵਨਾ ਨਾਲ ਜੁੜਨਾ ਪਵੇਗਾ, ਫੋਕਟ ਦੇ ਵਹਿਮਾਂ, ਰਸਮਾਂ, ਰਿਵਾਜਾਂ ਨਾਲ ਕੁਝ ਪ੍ਰਾਪਤੀ ਹੋਣ ਵਾਲੀ ਨਹੀਂ ਇਵੇਂ ਜਾਂ ਤਾਂ ਸਾਡੀ ਨਾਸਤਿਕਤਾ ਵੱਧਦੀ ਹੈ ਜਾਂ ਹਉਮੈ, ਅਤੇ ਇਹ ਹਉਮੈ ਹੀ ਸਾਨੂੰ ਮੂਲ ਸਰੋਤ ਦੀ ਸੋਝੀ ਨਹੀਂ ਹੋਣ ਦੇਂਦੀ। ਇਸ ਲਈ ਆਪਣੀ ਹਉਮੈ ਨੂੰ ਮਾਰ ਕੇ ਗੁਰੂ ਦੇ ਲੜ ਲਗਣਾ ਜ਼ਰੂਰੀ ਹੈ। ਸਾਨੂੰ ਆਪਣੀ ਮਤ ਤਿਆਗਣੀ ਪਵੇਗੀ ਕਿਉਂਕਿ ਆਪਣੀ ਮੱਤ ਤੇ ਚਲਦਿਆਂ ਹੋਇਆਂ ਅਸੀਂ ਆਤਮਘਾਤ ਵਲ ਵੱਧ ਰਹੇ ਹਾਂ। ਸਾਡਾ ਬਚਾਓ ਇਸੇ ਗੱਲ ਵਿਚ ਹੈ ਕਿ ਅਸੀਂ ਗੁਰੂ ਦੀ ਮਤ ਗ੍ਰਹਿਣ ਕਰੀਏ। ਗੁਰੂ ਗ੍ਰੰਥ ਦਾ ਹਰ ਸ਼ਬਦ ਸਾਡੀ ਜ਼ਿੰਦਗੀ ਵਿਚੋਂ ਕਾਮ, ਕਰੋਧ, ਹੰਕਾਰ, ਲੋਭ ਤੇ ਮੋਹ ਵਰਗੇ ਦੁਸ਼ਟ ਪ੍ਰਭਾਵਾਂ ਨੂੰ ਨਸ਼ਟ ਕਰਕੇ ਨਾਮ ਸਿਮਰਨ, ਸੇਵਾ, ਸਬਰ, ਸੰਤੋਖ, ਵਲ ਅਕਰਸ਼ਤ ਕਰਦਾ ਹੈ ਇਸ ਲਈ ਜੇ ਅਸੀਂ ਆਪਣੇ ਆਪ ਪ੍ਰਤੀ ਵਫਾਦਾਰ ਹਾਂ ਤਾਂ ਸਾਨੂੰ ਹੰਕਾਰ ਦੇ ਪੰਛੀ ਨੂੰ ਕਾਬੂ ਕਰਨਾ ਹੋਵੇਗਾ ਜਿਹੜਾ ਕਾਮ ਤੇ ਕ੍ਰੋਧ ਰੂਪੀ ਖੰਭਾਂ ਅਤੇ ਮੋਹ ਰੂਪੀ ਟੰਗਾਂ ਦੇ ਸਹਾਰੇ ਉਡਦਾ ਤੇ ਚਲਦਾ ਫਿਰਦਾ ਹੈ। ਇਸ ਸਭ ਕੁਝ ਲਈ ਸਾਨੂੰ ਗੁਰੂ ਗ੍ਰੰਥ ਸਾਹਿਬ ਦੇ ਆਤਮਿਕ ਅਨੁਭਵ ਨਾਲ ਇਕ ਮਿਕ ਹੋਣਾ ਪਵੇਗਾ,

ਨੇਕ ਕਿਰਤ ਕਮਾਈ ਲਈ ਜੂਝਣਾ ਪਵੇਗਾ, ਵੰਡ ਛਕਣ, ਦੂਜੇ ਦੀ ਮਦਦ ਕਰਨ, ਮਾਨਵਤਾ ਨੂੰ ਰੱਬ ਦਾ ਆਪਣਾ ਸਰੂਪ ਸਮਝ ਕੇ ਉਸ ਦੀ ਸੇਵਾ ਕਰਨ ਲਈ ਮੈਦਾਨ ਵਿਚ ਨਿਤਰਣਾ ਪਵੇਗਾ। ਸੇਵਾ ਤੇ ਸਿਮਰਨ ਦੇ ਸਾਗਰ ਵਿਚ ਚੁਭੀਆਂ ਲਗਾਉਣੀਆਂ ਪੈਣਗੀਆਂ। ਸਰੋਵਰ ਦੇ ਕੰਢੇ ਤੇ ਖੜੇ ਹੋਣ ਨਾਲ ਜੇ ਸਾਡੇ ਪਰਛਾਵੇ ਸਰੋਵਰ ਵਿਚ ਪੈਣ ਤਦ ਸਾਡੇ ਸਰੀਰ ਦਾ ਇਸ਼ਨਾਨ ਤਾਂ ਨਹੀਂ ਨਾ ਹੋ ਸਕਦਾ? ਇਸ ਲਈ ਕੰਢੇ ਤੇ ਖੜ ਕੇ ਪਰਛਾਵੇਂ ਦੇ ਮਾਧਿਅਮ ਨਾਲ ਰਸਮੀ ਇਸ਼ਨਾਨ ਦੀ ਥਾਂ ਸਰੋਵਰ ਵਿਚ ਉਤਰ ਪੈਣ ਨਾਲ ਹੀ ਗਲ ਬਣੇਗੀ। ਇਸ ਵਾਸਤੇ ਜੇ ਅਸੀਂ ਵਾਹਿਗੁਰੂ ਦੇ ਦਰਬਾਰ ਵਿਚ ਮਕਬੂਲੀਅਤ ਤੇ ਰਸਾਈ ਚਾਹੁੰਦੇ ਹਾਂ ਤਾਂ ਅਸੀਂ ਗੁਰਬਾਣੀ ਦੇ ਪਾਠ ਤੇ ਵਿਚਾਰ ਤੋਂ ਅਗਲੀ ਸਟੇਜ ਤੇ ਵੀ ਪਹੁੰਚੀਏ ਅਤੇ ਗੁਰਬਾਣੀ ਅਨੁਸਾਰ ਵਿਹਾਰ ਤੇ ਪਿਆਰ ਕਰਨਾ ਸਿਖੀਏ ਤੇ ਗੁਰੂ ਗ੍ਰੰਥ ਸਾਹਿਬ ਵਿਚ ਅਜਿਹਾ ਨਿਸਚਾ ਪੈਦਾ ਕਰੀਏ ਜਿਸ ਦਾ ਵਰਨਣ ਕਬੀਰ ਜੀ ਨੇ ਨਿਮਨ ਪੰਗਤੀ ਵਿਚ ਕੀਤਾ ਹੈ ਜੋ ਗੁਰੂ ਗ੍ਰੰਥ ਵਿਚ ਅੰਕਤ ਨਹੀਂ:-

ਗੁਰੂ ਗੋਬਿੰਦ ਦੋਨੋਂ ਖੜੇ ਕਾਹ ਕੇ ਲਾਗੋਂ ਪਾਇ
ਬਲਹਾਰੀ ਗੁਰ ਆਪਣੇ ਜਿਨ ਗੋਬਿੰਦ ਦੀਆ ਮਿਲਾਇ

ਇਸੇ ਪਰਕਾਰ ਦੇ ਵਿਚਾਰ ਪੰਚਮ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 652 ਤੇ ਦਿਤੇ ਆਪਣੇ ਇਕ ਸ਼ਬਦ ਵਿਚ ਇਵੇਂ ਪ੍ਰਗਟ ਕੀਤੇ ਹਨ:

ਹਉ ਵਾਰਿਆ ਆਪਣੇ ਗੁਰੂ ਕਉ
ਜਿਨਿ ਮੇਰਾ ਹਰਿ ਸਜਣੁ ਮੇਲਿਆ ਸੈਣੀ।

ਅਜਿਹਾ ਕਰਨਾ ਇਸ ਲਈ ਵੀ ਜ਼ਰੂਰੀ ਹੈ ਕਿਉਂਕਿ ਕਿਸੇ ਚੀਜ਼ ਦਾ ਵਿਚਾਰ ਸਾਡੇ ਮਸਤਕ ਤੱਕ ਪਹੁੰਚਦਾ ਹੈ ਪਰ ਉਸ ਦਾ ਸ਼ਰਧਾ ਪੂਰਵਕ ਪਿਆਰ ਤੇ ਸਤਿਕਾਰ ਹਿਰਦੇ ਰਾਹੀਂ ਰੋਮ ਰੋਮ ਵਿਚ ਸਮਾ ਜਾਂਦਾ ਹੈ। ਇਸ ਲਈ ਪ੍ਰਭੂ ਪ੍ਰਾਪਤੀ ਤੇ ਮੇਲ ਮਿਲਾਪ ਲਈ ਪਿਆਰ ਦੀ ਸਟੇਜ ਵੀ ਅਵਸ਼ੱਕ ਹੈ। ਫਲਸਰੂਪ ਸਾਨੂੰ ਬਾਣੀ ਵੀ ਦਿਮਾਗ਼ ਦੇ ਨਾਲ ਨਾਲ ਹਿਰਦੇ ਨਾਲ ਪੜ੍ਹਨੀ ਚਾਹੀਦੀ ਹੈ। ਇਕ ਸ਼ਰਧਾਲੂ ਭਗਤ ਦੀ ਇਹ ਰੁਚੀ ਹੁੰਦੀ ਹੈ। ਇਸ ਭਾਵਨਾ ਦੇ ਧਾਰਨੀ ਲਈ ਗੁਰੂ ਉਸ ਤੋਂ ਦੂਰ ਨਹੀਂ ਹੋ ਸਕਦਾ ਸਗੋਂ ਉਹ ਤਾਂ ਉਸ ਦੇ ਅੰਗ ਸੰਗ ਹੈ। ਚਤੁਰਾਈ ਨਾਲ ਕਿਸੇ ਉਸ ਨੂੰ ਨਹੀਂ ਪਾਇਆ ਭਾਵੇਂ ਚਤੁਰ ਗਿਆਨੀ ਆਪਣੀ ਤੁੱਛ ਬੁੱਧੀ ਨਾਲ ਮਹਾਨ ਸ਼ਾਬਦਿਕ ਜੋਤ ਬਾਰੇ ਤੁੱਕੇ ਬਾਜ਼ੀਆਂ ਲਗਾ ਕੇ ਆਪਣੇ ਉਲੂ ਸਿੱਧਾ ਕਰਕੇ ਭੋਲੇ ਭਾਲੇ ਲੋਕਾਂ ਨੂੰ ਗੁਮਰਾਹ ਕਰਨ ਵਿਚ ਵੀ ਕਸਰ ਨਹੀਂ ਛਡਦੇ। ਉਹ ਗੋਲ ਦਾਇਰੇ ਦੇ ਸੈਂਟਰ ਵਿਚ ਤੀਰ ਮਾਰਨ ਦੀ ਸਮਰਥਾ ਤਾਂ ਨਹੀਂ ਰਖਦੇ ਕਿਉਂਕਿ ਇਸ ਵਿਚ ਬਹੁਤ ਮਿਹਨਤ, ਮਸ਼ਕ ਤੇ ਤਰਦੱਦ ਦੀ ਲੋੜ

ਪੈਂਦੀ ਹੈ ਪਰ ਉਹ ਇਸ ਕੰਮ ਲਈ ਸੌਖਾ ਰਸਤਾ ਜ਼ਰੂਰ ਲਭ ਲੈਂਦੇ ਹਨ। ਉਹ ਰਸਤਾ ਕੀ ਹੈ? ਗੱਲ ਸੌਖੀ ਹੈ, ਅਜਿਹੇ ਚਤੁਰ ਗਿਆਨੀ ਪਹਿਲੇ ਤੀਰ ਮਾਰਦੇ ਹਨ ਫਿਰ ਉਸ ਦੇ ਆਸ ਪਾਸ ਇਵੇਂ ਦਾਇਰਾ ਮਾਰ ਦੇਂਦੇ ਹਨ ਕਿ ਉਨ੍ਹਾਂ ਵਲੋਂ ਮਾਰਿਆ ਤੀਰ ਐਨ ਸੈਂਟਰ ਵਿਚ ਲੱਗਾ ਦਿਸਦਾ ਹੈ। ਇਵੇਂ ਉਹ ਆਪਣੇ ਕਪਟ ਤੇ ਛਲ ਨਾਲ ਉਤਮ ਤੀਰ-ਅੰਦਾਜ਼ ਅਖਵਾਣ ਲਗ ਪੈਂਦੇ ਹਨ। ਇਹ ਉਨ੍ਹਾਂ ਦੀ ਚਤੁਰ ਪ੍ਰਾਪਤੀ ਨਹੀਂ ਤਾਂ ਹੋਰ ਕੀ ਹੈ? ਅਜਿਹੀ ਚਤੁਰਾਈ ਨਾਲ ਉਹ ਗੁਰਬਾਣੀ ਦੇ ਅਰਥ ਆਪਣੀ ਸੋਚ ਤੇ ਲੋੜ ਮੁਤਾਬਕ ਕੱਢ ਲੈਂਦੇ ਹਨ। ਉਹ ਆਪਣੀ ਜ਼ਾਤੀ ਲੋੜ ਤੇ ਫੋਕੀ ਚੌਧਰ ਨੂੰ ਚਮਕਾਉਣ ਲਈ ਫਲ ਦੀ ਸੰਭਾਲ ਤੇ ਉਸ ਦੀ ਪ੍ਰਾਪਤੀ ਵਲ ਘਟ ਪਰ ਛਿਲਕੇ ਦੀ ਸੰਭਾਲ ਵਲ ਭੋਲੇ ਭਾਲੇ ਅਭਿਲਾਸ਼ੀਆਂ ਨੂੰ ਵਧੇਰੇ ਜੋੜ ਕੇ ਤੇ ਪ੍ਰਭੂ ਪ੍ਰਾਪਤੀ ਦੇ ਮੁਖ ਆਸ਼ੇ ਤੋਂ ਹਟਾ ਕੇ ਆਪਣੇ ਨਿਜ ਸਵਾਰਥੀ ਭਰਮਾਂ, ਰਸਮਾਂ, ਮਰਿਆਦਾਵਾਂ ਵਿਚ ਫਸਾ ਕੇ ਗੁਰੂ ਗ੍ਰੰਥ ਸਾਹਿਬ ਵਲੋਂ ਦਰਸਾਏ ਗਾਡੀ ਰਾਹ ਤੋਂ ਬਹੁਤ ਦੂਰ ਲੈ ਜਾਂਦੇ ਹਨ। ਅਜਿਹੇ ਗਿਆਨੀ ਤੇ ਚਤਰ ਭੇਖੀ ਵਾਸਤਵ ਵਿਚ ਤਸਕਰ ਹਨ, ਸਮਗਲਰ ਹਨ, ਪਾਖੰਡੀ ਹਨ ਇਸ ਲਈ ਇਨ੍ਹਾਂ ਤੋਂ ਬਚਣਾ ਜ਼ਰੂਰੀ ਹੈ। ਵਾਹਿਗੁਰੂ ਨੇ ਤਾਂ ਸਾਡਾ ਵੈਰਾਗ ਦੇਖਣਾ ਹੈ ਜੋ ਅੰਤਰੀਵ ਤਰੰਗ ਹੈ, ਦੁਨੀਆ ਸਾਡਾ ਬਾਹਰਲਾ ਪਰਤਾਪ ਦੇਖਦੀ ਹੈ, ਜਿਸ ਦਾ ਧਰਮ ਨਾਲ ਕੋਈ ਸਰੋਕਾਰ ਨਹੀਂ। ਇਸ ਲਈ ਸਾਨੂੰ ਖੁਦ ਸੋਚਣਾ ਚਾਹੀਦਾ ਹੈ ਕਿ ਅਸੀਂ ਕਿਸ ਪਾਸੇ ਵੱਲ ਵੱਧ ਰਹੇ ਹਾਂ। ਸ਼ਬਦ-ਗੁਰੂ ਦੇ ਲੜ ਲਗਣ ਵਿਚ ਹੀ ਸਾਡਾ ਕਲਿਆਣ ਹੈ ਤੇ ਭਟਕਣਾ ਤੋਂ ਮੁਕਤੀ ਵੀ। ਇਸ ਵਾਸਤੇ ਅਸੀਂ ਆਪਾ ਚੀਨੀਏ ਤੇ ਦਰੁਸਤ ਭਾਵਨਾ ਨਾਲ ਗੁਰੂ ਦੇ ਲੜ ਲਗੀਏ। ਗੁਰੂ ਗ੍ਰੰਥ ਸਾਹਿਬ ਵਲ ਪੂਰੀ ਨੇਕ ਨੀਤੀ ਨਾਲ ਪਰਤਣ ਵਿਚ ਹੀ ਸਾਡਾ ਹਿਤ ਹੈ ਕਿਉਂਕਿ ਇਹ ਅਜਿਹੇ ਬਹੁਮੁੱਲੇ ਪਰਵਚਨਾਂ ਦਾ ਖ਼ਜ਼ਾਨਾ ਹੈ ਜਿਸ ਦੀ ਪ੍ਰਾਪਤੀ ਨਾਲ ਸਾਡੀ ਤ੍ਰਿਸ਼ਨਾ ਮੁਕ ਸਕਦੀ ਹੈ ਤੇ ਅਸੀਂ ਇਕ ਸੰਤੁਲਤ ਤੇ ਅਰਥ ਪੂਰਨ ਜੀਵਨ ਜੀਣ ਜੋਗੇ ਹੋ ਸਕਦੇ ਹਾਂ। **ਗੁਰੂ ਗ੍ਰੰਥ ਸਾਹਿਬ ਦੀ ਸਿਰਜਨਾ ਇਕ ਸੋਚੇ ਸਮਝੇ ਪ੍ਰੋਗਰਾਮ ਦਾ ਸਾਰਥਕ ਰੂਪ ਹੈ। ਇਹ ਸ਼ਬਦ-ਗੁਰੂ ਸਾਰੀ ਮਾਨਵਤਾ ਦਾ ਗੁਰੂ ਤੇ ਪਥ ਪਰਦਰਸ਼ਕ ਹੈ ਕੇਵਲ ਸਿਖਾਂ ਦਾ ਨਹੀਂ। ਇਹੀ ਕਾਰਨ ਹੈ ਕਿ ਇਸ ਦੀ ਸਿਰਜਨਾ ਵਿਚ 36 ਮਹਾਂਪੁਰਸ਼ਾਂ ਦਾ ਯੋਗਦਾਨ ਹੈ ਜੋ ਭਾਰਤ ਦੇ ਵੱਖ ਵੱਖ ਇਲਾਕਿਆਂ, ਫਿਰਕਿਆਂ, ਧਰਮਾਂ, ਭਾਸ਼ਾਵਾਂ, ਅਕੀਦਿਆਂ ਤੇ ਸਮਾਜਾਂ ਦਾ ਪ੍ਰਤੀਨਿਧਤਵ (ਨੁਮਾਇੰਦਗੀ) ਕਰਦੇ ਹਨ।** ਖੁਦ ਗੁਰੂ ਨਾਨਕ ਦੇਵ ਜੀ ਦੀ ਇੱਛਾ ਸੀ ਕਿ ਮਨੁੱਖਤਾ ਨੂੰ "ਸ਼ਬਦ-ਗੁਰੂ" ਦੇ ਹੀ ਲੜ ਲਗਾਇਆ ਜਾਵੇ ਜੋ ਕਾਮਲ ਗੁਰੂ ਹੈ। "ਧੁਰ ਕੀ ਬਾਣੀ" ਵਾਲਾ ਸ਼ਬਦ ਦਰਅਸਲ ਗੁਰੂ ਦਾ ਆਤਮਿਕ ਸਰੂਪ ਹੈ। ਇਹ 'ਸ਼ਬਦ-ਗੁਰੂ' ਹੀ ਸਾਡਾ ਸਿਖਿਆ ਦਾਤਾ ਹੈ ਜਿਸ ਵਿਚ ਗੁਰੂ ਦੀ ਸ਼ਰੀਰਕ ਹਸਤੀ ਲੁਪਤ ਰੂਪ ਵਿਚ ਬਿਰਾਜਮਾਨ ਹੈ। ਗੁਰੂ ਨਾਨਕ ਸਾਹਿਬ ਨੇ ਵੀ ਸ਼ਬਦ ਨੂੰ ਹੀ

ਆਪਣਾ ਗੁਰੂ ਦਸਿਆ ਹੈ ਜੋ ਵਾਹਿਗੁਰੂ ਦੀ ਹਸਤੀ ਦੀ ਤਰਜਮਾਨੀ ਵਿਚ ਸਾਖਿਆਤ ਵਿਦਮਾਨ ਹੈ। ਸ਼ਬਦ ਦੇ ਰੂਪ ਵਿਚ ਹੀ ਗੁਰੂ ਨਾਨਕ ਸਾਹਿਬ ਲਈ ਗੁਰੂ ਦਾ ਰੋਲ ਖੁਦ ਅਕਾਲਪੁਰਖ ਨੇ ਨਿਭਾਇਆ ਹੈ ਤਦੇ ਹੀ ਉਨ੍ਹਾਂ ਵਿਚ ਤੇ ਅਕਾਲਪੁਰਖ ਵਿਚ ਕੋਈ ਅੰਤਰ, ਕੋਈ ਫਰਕ, ਕੋਈ ਤਫਰਕਾ ਨਹੀਂ। ਗੁਰੂ ਸਾਹਿਬ ਦੀ ਇਹੀ ਜੋਤ ਦਸ ਗੁਰੂ ਸਾਹਿਬਾਨ ਵਿਚੋਂ ਵਿਚਰਦੀ ਅਖੀਰ ਗੁਰੂ ਗ੍ਰੰਥ ਸਾਹਿਬ ਵਿਚ ਵਲੀਨ ਹੋ ਗਈ ਹੈ। ਇਸ ਲਈ ਵੀ ਗੁਰੂ ਗ੍ਰੰਥ ਸਾਹਿਬ, ਵਾਹਿਗੁਰੂ ਦਾ ਸ਼ਾਬਦਿਕ ਸਰੂਪ ਹਨ ਜਾਂ ਇਵੇਂ ਕਹਿ ਲਵੋ ਕਿ ਖੁਦ ਅਕਾਲਪੁਰਖ ਹਨ। ਅਜਿਹੇ ਪਰਮਾਤਮਾ ਰੂਪੀ ਗੁਰੂ ਦੀ ਸੰਗਤ ਮਾਣਨਾ ਪਲ ਪਲ ਦਾ ਕਰਮ ਹੈ ਜਿਸ ਨੂੰ ਖੰਡ ਖੰਡ ਕਰਕੇ ਪ੍ਰਾਪਤ ਕਰਨ ਦੀ ਰੁਚੀ ਨੂੰ ਅਲਵਿਦਾ ਹੀ ਕਹਿਣਾ ਪਵੇਗਾ ਤੇ ਗੁਰੂ ਗ੍ਰੰਥ ਸਾਹਿਬ ਇਸ ਖੇਤਰ ਵਿਚ ਵੀ ਸਾਡੇ ਸਹਾਈ ਹੋਣਗੇ। ਇਤਨੇ ਮਹਾਨ ਗੁਰੂ ਦੀ ਅਨੰਤ ਹਸਤੀ ਨੂੰ ਅਖੋਂ ਓਹਲੇ ਕਰਕੇ ਜੇ ਕਰ ਕੁਝ "ਮੂਰਖ ਗਿਆਨੀ" ਗੁਰੂ ਗ੍ਰੰਥ ਸਾਹਿਬ ਦੀ ਸ਼ਾਨ ਦੇ ਵਿਪਰੀਤ ਕੁਝ ਕਹਿਣ ਤਾਂ ਸਹਿਜੇ ਹੀ ਕਿਹਾ ਜਾ ਸਕਦਾ ਹੈ ਕਿ ਉਨ੍ਹਾਂ ਨੂੰ ਕੋਈ ਮਾਰ ਵਗ ਗਈ ਹੈ ਜਿਸ ਦੇ ਭੈੜੇ ਅਸਰ ਨੂੰ ਜ਼ਾਇਲ ਕਰਨ ਹਿਤ ਉਨ੍ਹਾਂ ਨੂੰ ਸਭ ਬਖਸ਼ਸ਼ਾਂ ਰਹਿਮਤਾਂ ਤੇ ਮਿਹਰਾਂ ਪਰਦਾਨ ਕਰਨ ਵਾਲੇ ਇਸੇ ਸ਼ਬਦ ਗੁਰੂ ਦੀ ਸ਼ਰਨ ਪੈ ਕੇ ਭੁਲਾਂ ਬਖਸ਼ਾਣੀਆਂ ਚਾਹੀਦੀਆਂ ਹਨ ਅਤੇ ਪੂਰਨ ਯਕੀਨ ਹੈ ਕਿ ਪੂਰਨ ਸਤਿਗੁਰੂ ਜੀ ਜ਼ਰੂਰ ਉਨ੍ਹਾਂ ਦੀ ਨਾਦਾਨੀ ਨੂੰ ਨਜ਼ਰ ਅੰਦਾਜ਼ ਕਰਕੇ ਉਨ੍ਹਾਂ ਨੂੰ ਸੁਮੱਤ ਬਖਸ਼ਣਗੇ। ਪੁੱਤਰ ਤਾਂ ਕਪੁੱਤਰ ਹੋ ਸਕਦੇ ਹਨ, ਮਾਪੇ ਕਮਾਪੇ ਨਹੀਂ ਹੁੰਦੇ। ਅਸਲੀਅਤ ਤਾਂ ਇਹ ਹੈ ਕਿ ਹੁਣ ਦੁਨੀਆ ਦੇ ਇਕ ਦੂਜੇ ਦੇ ਨੇੜੇ ਹੋ ਜਾਣ ਨਾਲ ਹਰ ਕਿਸੇ ਨੂੰ ਗੁਰੂ ਗ੍ਰੰਥ ਸਾਹਿਬ ਦੀ ਬਹੁਮੁਲੀ ਸਰਬਪਖੀ ਮਹਾਨਤਾ ਦੇ ਕੁਝ ਕੁਝ ਦਰਸ਼ਨ ਹੋਣੇ ਸ਼ੁਰੂ ਹੋ ਗਏ ਹਨ। ਵਿਸ਼ੇਸ਼ ਤਰੱਦਦਾਂ ਨਾਲ ਇਸ ਮਹਾਨ ਬਾਣੀ ਅਤੇ ਉਸ ਦੇ ਉਪਦੇਸ਼ਾਂ ਨੂੰ ਕੰਪਿਊਟਰ ਦੇ ਇੰਟਰਨੈੱਟ ਸਿਸਟਮ ਵਿਚ ਪਾਏ ਜਾਣ ਨਾਲ ਵਿਸ਼ਵ ਦੇ ਹਰ ਘਰ ਵਿਚ ਇਨ੍ਹਾਂ ਸੁਚੇ ਪਰਵਚਨਾਂ ਨੂੰ ਪਹੁੰਚਾਣ ਦੇ ਰਾਹ ਮੋਕਲੇ ਹੋ ਚੁੱਕੇ ਹਨ। ਉਧਰ 20ਵੀਂ ਸਦੀ ਦਾ ਮਨੁੱਖ ਜੋ ਸਰੀਰਕ ਪੱਖੋਂ ਵਿਕਸਤ ਅਤੇ ਸੁਖ ਅਰਾਮ ਦਾ ਧਾਰਨੀ ਬੇਸ਼ਕ ਹੋ ਗਿਆ ਹੋਵੇ ਪਰ ਆਤਮਕ ਪਖੋਂ ਉਪਰਾਮ ਹੈ, ਤਨਾਓ ਵਿਚ ਹੈ, ਪਰੇਸ਼ਾਨੀ ਵਿਚ ਹੈ, ਆਪਣੇ ਆਪ ਵਿਚ ਹੀ ਉਲਝਿਆ ਹੋਇਆ ਹੈ ਅਤੇ ਜਿਉਂ ਜਿਉਂ ਇਸ ਉਲਝਣ, ਇਸ ਭਟਕਣ ਵਿਚੋਂ ਨਿਕਲਣ ਦੇ ਪਰਯਤਨ ਕਰਦਾ ਹੈ ਉਤਨਾ ਹੀ ਆਪਣੇ ਆਪ ਨੂੰ ਇਸ ਵਿਚ ਹੋਰ ਗਰਸਿਆ ਪਾਉਂਦਾ ਹੈ। ਉਸ ਦੀ ਇਸ ਮੰਦਹਾਲੀ ਨੂੰ ਦੇਖਦਿਆਂ ਹੋਇਆਂ ਹੀ ਇਸ ਸਮਾਪਤ ਹੋ ਰਹੀ ਸਦੀ ਦਾ ਨਾਂ 'ਸਮਸਿਆਵਾਂ ਦੀ ਸਦੀ' ਰਖਿਆ ਗਿਆ ਜਿਸ ਤੋਂ ਮਨੁੱਖ ਨੂੰ ਆਤਮਕ ਤੌਰ ਤੇ ਬੇਚੈਨੀਆਂ ਅਤੇ ਆਰਥਕ ਤੌਰ ਤੇ ਪਰੇਸ਼ਾਨੀਆਂ ਹੀ ਨਸੀਬ ਹੋਈਆਂ ਹਨ। ਮਨੋਵਿਗਿਆਨੀ ਇਸ ਸਭ ਕੁਝ ਲਈ ਮਨੁੱਖ ਦੀ ਮਾਇਕ ਭਟਕਣ ਦੀ ਰੁਚੀ ਨੂੰ ਹੀ ਦੋਸ਼ ਦੇਂਦੇ ਹਨ ਜਿਸ ਨੇ ਆਤਮਕ ਤੌਰ ਤੇ ਉਸ

ਨੂੰ ਪਛਾੜ ਦਿੱਤਾ ਹੈ, ਮਾਰ ਦਿੱਤਾ ਹੈ। ਇਸ ਹਾਲਤ ਵਿਚ ਭਟਕੇ ਮਨੁੱਖ ਨੂੰ ਆਤਮਕ ਸ਼ਾਂਤੀ ਤੇ ਮਾਨਸਕ ਅਨੰਦ ਦੀ ਬਹੁਤ ਅਵਸ਼ਕਤਾ ਹੈ ਜੋ ਉਸ ਨੂੰ ਭਰਪੂਰ ਮਾਤਰਾ ਵਿਚ ਕੇਵਲ ਤੇ ਕੇਵਲ ਸ਼ਬਦ-ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਹੀ ਮਿਲ ਸਕਦੀ ਹੈ। **ਇਸ ਲਈ ਇਹ ਕਹਿਣ ਵਿਚ ਕੋਈ ਅਤਕਥਨੀ ਨਹੀਂ ਕਿ 21ਵੀਂ ਸਦੀ ਦੇ ਮਨੁੱਖ ਦਾ ਧਰਮ ਭਾਵੇਂ ਕੋਈ ਵੀ ਕਿਉਂ ਨਾ ਹੋਵੇ, ਉਸ ਨੂੰ ਆਤਮਕ ਸ਼ਾਂਤੀ ਲਈ ਗੁਰੂ ਗ੍ਰੰਥ ਸਾਹਿਬ ਦਾ ਹੀ ਸਹਾਰਾ ਲੈਣਾ ਪਵੇਗਾ ਕਿਉਂਕਿ ਗੁਰੂ ਰੂਪੀ ਇਹ ਇਲਾਹੀ ਗ੍ਰੰਥ ਸਮੁੱਚੀ ਮਾਨਵਤਾ ਦੇ ਕਲਿਆਣ ਹਿਤ ਪਰਕਾਸ਼ਮਾਨ ਹੋਇਆ ਹੈ ਅਤੇ ਸਾਰੀ ਮਨੁੱਖਤਾ ਦਾ ਸਹੀ ਮਾਰਗ ਦਰਸ਼ਨ ਕਰਨ ਦੀ ਪੂਰਨ ਸਮਰਥਾ ਰਖਦਾ ਹੈ।** ਇਸ ਲਈ ਸਮੂਹ ਮਨੁੱਖੀ ਭਾਈਚਾਰਾ ਜਿਤਨਾ ਜਲਦੀ ਗੁਰੂ ਗ੍ਰੰਥ ਸਾਹਿਬ ਵਲ ਪ੍ਰੇਰਤ ਹੋਵੇਗਾ, ਲੜ ਲਗੇਗਾ ਉਤਨਾ ਹੀ ਸਾਡਾ ਜੀਵਨ ਮਾਰਗ ਸਰਲ ਤੇ ਅਨੰਦ ਮਈ ਹੋਵੇਗਾ। ਇਸ ਸੁਭਾਗੀ ਘੜੀ ਨੂੰ ਹੋਰ ਨੇੜੇ ਕਰਨ ਹਿੱਤ ਆਓ ਅਸੀਂ ਜੋ ਸਦੀਆਂ ਤੋਂ ਇਸ ਜੁਗੋ-ਜੁਗ ਅਟੱਲ ਗੁਰੂ ਦੇ ਲੜ ਲਗੇ ਹੋਏ ਹਾਂ, ਆਪਣੇ ਸ਼ੁਭ ਅਮਲਾਂ, ਨੇਕ ਵਿਹਾਰਾਂ, ਸੁਚੇ ਕਿਰਦਾਰਾਂ ਸਦਕਾ ਅਜਿਹਾ ਵਿਸਮਾਦੀ ਵਾਤਾਵਰਨ ਸਜਾ ਦੇਈਏ ਕਿ ਜੋ ਵੀ ਕਿਸੇ ਨਾ ਕਿਸੇ ਰੂਪ ਵਿਚ ਸਾਡੇ ਸੰਪਰਕ ਵਿਚ ਆਵੇ, ਉਸ ਨੂੰ ਅਹਿਸਾਸ ਹੋਣਾ ਸ਼ੁਰੂ ਹੋ ਜਾਵੇ ਕਿ ਇਹ ਸਿੱਖ ਮਨੁੱਖ, ਗੁਰੂ ਗ੍ਰੰਥ ਸਾਹਿਬ ਦੀ ਟੇਕ ਥਲੇ ਜੀਣ ਸਦਕਾ, ਇਕ ਵਿਲੱਖਣ ਕਿਸਮ ਦੇ ਪਵਿਤਰ ਇਨਸਾਨ ਹਨ, ਜਿਨ੍ਹਾਂ ਦੇ ਜੀਵਨ ਨੂੰ ਚਲਦੇ ਰਖਣ ਲਈ ਇਨ੍ਹਾਂ ਦੀਆਂ ਰਗਾਂ ਵਿਚ ਲਾਲ ਲਹੂ ਘਟ ਅਤੇ ਗੁਰਬਾਣੀ ਦੇ ਅੰਮ੍ਰਿਤ ਦੀ ਧਾਰਾ ਵਧੇਰੇ ਪ੍ਰਬਲ ਰੂਪ ਵਿਚ ਨਿਰੰਤਰ ਚਲ ਰਹੀ ਹੈ।

**ਗੁਰੂ ਗ੍ਰੰਥ ਜੀ ਮਾਨਿਓ**
**ਪ੍ਰਗਟ ਗੁਰਾਂ ਕੀ ਦੇਹਿ**

# ਗੁਰੂ ਗ੍ਰੰਥ ਸਾਹਿਬ ਬਾਰੇ ਦਿਲੀ ਜਜ਼ਬਾਤ

ਗੁਰੂ ਗ੍ਰੰਥ ਸਾਹਿਬ ਦੇ ਲਾਸਾਨੀ ਸਰੂਪ ਦੇ ਅਧਿਐਨ ਪਿਛੋਂ ਭਾਰਤ ਵਰਸ਼ ਦੇ ਸਾਬਕਾ ਰਾਸ਼ਟਰਪਤੀ ਡਾ. ਰਾਧਾ ਕ੍ਰਿਸ਼ਨਨ ਨੇ ਆਪਣੇ ਸ਼ਬਦਾਂ ਵਿਚ ਇਸ ਮਹਾਨ ਗੁਰੂ ਪ੍ਰਤੀ ਆਪਣੀ ਸ਼ਰਧਾ ਅਰਪਤ ਕਰਦਿਆਂ ਕਿਹਾ ਸੀ ਕਿ **"ਸ੍ਰੀ ਗੁਰੂ ਗ੍ਰੰਥ ਸਾਹਿਬ ਸਾਰੇ ਪੀਰਾਂ, ਪੈਗੰਬਰਾਂ ਦੀ ਜਿਉਂਦੀ ਜਾਗਦੀ ਆਵਾਜ਼ ਹਨ।"** ਕੁਝ ਹੋਰ ਗ਼ੈਰ-ਸਿੱਖ ਸਨੇਹੀਆਂ ਵਲੋਂ ਗੁਰੂ ਗ੍ਰੰਥ ਸਾਹਿਬ ਦੇ ਅਧਿਐਨ ਮਗਰੋਂ ਜੋ ਸ਼ਰਧਾਮਈ ਬਚਨ ਕਹੇ ਗਏ ਹਨ ਉਨ੍ਹਾਂ ਨੂੰ ਵੀ ਸੰਖੇਪ ਰੂਪ ਵਿਚ ਇਥੇ ਅੰਕਤ ਕਰਨ ਤੋਂ ਪਤਾ ਲਗ ਸਕੇਗਾ ਕਿ ਸਿਖਾਂ ਦੇ ਨਾਲ ਨਾਲ ਗ਼ੈਰ-ਸਿੱਖ ਸੱਜਣਾਂ ਦੇ ਦਿਲਾਂ ਵਿਚ ਵੀ ਇਸ ਮਹਾਨ ਸਤਿਕਾਰੀ ਗੁਰੂ ਬਾਰੇ ਕਿਤਨੀ ਨੇਕ ਭਾਵਨਾ ਪਰਜਵਲਤ ਰੂਪ ਵਿਚ ਕਰਮਸ਼ੀਲ ਹੈ।

**ਡਾ. ਧਰਮ ਪਾਲ ਮੈਣੀ:-**

ਗੁਰੂ ਗ੍ਰੰਥ ਸਾਹਿਬ ਮਧ ਕਾਲ ਦੀ ਭਾਰਤੀ Spiritual ਵਿਚਾਰਧਾਰਾ ਦਾ ਸਚਾ ਪ੍ਰਤੀਨਿਧ ਹੈ। ਭਾਰਤੀ ਧਰਮ ਪਰੰਪਰਾ ਦੇ ਅਨੁਸਾਰ ਇਸ ਵਿਚ ਵੀ ਉਸੇ ਹੀ ਮਾਨਵੀ ਧਰਮ ਦੇ ਤੱਤ ਮਿਲਦੇ ਹਨ ਜਿਨ੍ਹਾਂ ਨੂੰ ਅਪਨਾਉਣ ਵਿਚ ਕਿਸੇ ਨੂੰ ਕੋਈ ਉਜ਼ਰ ਨਹੀਂ ਹੋ ਸਕਦਾ, ਜਿਸ ਦਾ ਪਰਚਾਰ ਕਰਨ ਨਾਲ ਕਿਸੇ ਦੀ ਇਜ਼ਤ ਹਤਕ ਨਹੀਂ ਹੁੰਦੀ ਤੇ ਜਿਸ ਨੂੰ ਕਿਸੇ ਫਿਰਕੇ ਵਿਸ਼ੇਸ਼ ਦੇ ਘੇਰੇ ਵਿਚ ਬੰਦ ਨਹੀਂ ਕੀਤਾ ਜਾ ਸਕਦਾ। ਸਾਰੀ ਮਨੁੱਖਤਾ ਇਸ ਤੋਂ ਪਰੇਰਨਾ ਲੈ ਸਕਦੀ ਹੈ ਤੇ ਲੈਂਦੀ ਆਈ ਹੈ। ਕਈ ਸੌ ਸਾਲਾਂ ਦੇ ਧਾਰਮਿਕ ਸਾਹਿਤ ਦਾ ਇਹ ਚਾਨਣ ਮੁਨਾਰਾ ਰਿਹਾ ਹੈ। ਅੱਜ ਦੇ ਵਿਗਿਆਨਕ ਤੇ ਬੌਧਕ ਜੁਗ ਵਿਚ ਵੀ ਇਹ ਆਉਣ ਵਲੀਆਂ ਪੀੜ੍ਹੀਆਂ ਨੂੰ ਧਰਮ ਤੋਂ ਬੇਮੁਖ ਹੋਣ ਤੋਂ ਬਚਾਉਂਦਾ ਰਹੇਗਾ। **ਕੀ ਇਹ ਘਟ ਮਹੱਤਵ ਦੀ ਗੱਲ ਹੈ ਕਿ ਜੀਵਨ ਤੇ ਜਗਤ ਦੀਆਂ ਉਨ੍ਹਾਂ ਸਾਰੀਆਂ ਸਮੱਸਿਆਵਾਂ ਦੇ ਸਮਾਧਾਨ ਇਸ ਵਿਚ ਆਪਣੇ ਢੰਗ ਨਾਲ ਮਿਲਦੇ ਹਨ ਜਿਨ੍ਹਾਂ ਦੀ ਜ਼ਿੰਦਗੀ ਦੇ ਕਿਸੇ ਨਾ ਕਿਸੇ ਮੋੜ ਤੇ ਹਰ ਇਕ ਨੂੰ ਲੋੜ ਪੈਂਦੀ ਹੈ? ਗੁਰੂ ਗ੍ਰੰਥ ਸਾਹਿਬ ਇਸ ਲੌਕਿਕ ਧਰਾਤਲ ਤੇ ਪਰਲੋਕਿਕ ਜੀਵਨ-ਜਾਚ ਦੀ ਚੰਗਿਆੜੀ ਸਾਡੇ ਮਨਾਂ ਵਿਚ ਚਮਕਾ ਦੇਂਦੇ ਹਨ।**

-ਪੰਜਾਬੀ ਦੁਨੀਆ, ਜਨਵਰੀ-ਫਰਵਰੀ 1965

ਡਾ. ਰੌਸ਼ਨ ਲਾਲ ਅਹੂਜਾ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਦਾਚਾਰਕ ਨੀਤੀ ਦੇ ਵਧੀਆ ਨਮੂਨੇ ਭਰੇ ਪਏ ਹਨ, ਦੇਸ਼ ਪਿਆਰ ਦੇ ਜਜ਼ਬੇ ਨਾਲ ਇਹ ਸਰਸ਼ਾਰ ਹੈ। **ਸਮਾਜਵਾਦ ਤੇ ਸਾਂਝੀਵਾਲਤਾ ਦਾ ਬੀਜ ਇਸ ਵਿਚੋਂ ਫੁੱਟਦਾ ਨਜ਼ਰ ਆਉਂਦਾ ਹੈ। ਧਰਮ, ਰਾਸ਼ਟਰ, ਸਦਾਚਾਰ ਅਤੇ ਮਾਨਵਤਾ ਦੇ ਧਰੋਹੀਆਂ ਨੂੰ ਧਰੋਹੀ ਆਖਣ ਦੀ ਇਸ ਵਿਚ ਜੁਰਅਤ, ਵੰਗਾਰ ਤੇ ਨਿਡਰਤਾ ਹੈ। ਇਹ ਅਜਿਹਾ ਸੀਤਲ ਤੇ ਮਿਠੇ ਜਲ ਦਾ ਚਸ਼ਮਾ ਹੈ ਜੋ ਨਿਰੰਤਰ ਵਗਦਾ ਰਹਿੰਦਾ ਹੈ ਅਤੇ ਜਿਸ ਦੇ ਸੇਵਨ ਨਾਲ ਹਜ਼ਾਰਾਂ ਦੁਖੀ ਰੂਹਾਂ ਨੂੰ ਸ਼ਾਂਤੀ ਮਿਲਦੀ ਰਹਿੰਦੀ ਹੈ।** ਇਸ ਵਿਚ ਅਣਗਿਣਤ ਹਿਰਦਿਆਂ ਦੀ ਸ਼ਰਧਾ ਦਾ ਸੰਚਾਰ ਹੈ ਤੇ ਇਸ ਦੇ ਰਾਗਾਂ ਵਿਚ ਅਣਗਿਣਤ ਭਾਵਾਂ ਦੀ ਥਰ-ਥਰਾਂਦੀ ਗੁੰਜਾਰ ਹੈ। **ਅਜਿਹੇ ਅਦੁਤੀ ਸਰੇਸ਼ਠ ਤੇ ਮਹਾਨ ਗ੍ਰੰਥ ਦਾ ਸਤਿਕਾਰ ਕਰਨਾ ਸਾਡਾ ਸਭਿਆਚਾਰਕ, ਸਾਹਿਤਕ, ਨਾਗਰਿਕ ਤੇ ਭਾਈਚਾਰਕ ਧਰਮ ਹੈ। ਇਸ ਪ੍ਰਤੀ ਬੇਮੁਖ ਹੋਣਾ ਭਾਰਤੀ ਸੰਸਕ੍ਰਿਤੀ ਨਾਲ ਧਰੋਹ ਕਰਨਾ ਹੈ। ਇਹ ਉੱਜਡਪੁਣਾ ਤੇ ਮੂਰਖਤਾ ਹੈ।**

ਗੁਰਦੁਆਰਾ ਗਜ਼ਟ-ਮਈ 1978

ਡਾ. ਮਨਮੋਹਨ ਸਹਿਗਲ:-

ਭਾਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਨਿਰਮਾਣ ਪੌਣੇ ਚਾਰ ਸੌ ਸਾਲ ਪੂਰਵ ਹੋਇਆ ਹੈ ਪਰ ਫਿਰ ਵੀ ਵਰਤਮਾਨ ਜੀਵਨ ਦੀਆਂ ਪਰਚੰਡ ਸਮਸਿਆਵਾਂ ਦਾ ਸੁਚਾਰੂ ਸਮਾਧਾਨ ਅਤੇ ਭਾਰਤ ਦੀ ਸੰਸਕ੍ਰਿਤੀ ਦਾ ਆਦਰਸ਼ ਸਰੂਪ ਇਸ ਵਿਚ ਦਰਿਸ਼ਟਮਾਨ ਹੈ। ਇਸੇ ਲਈ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਭਾਰਤ ਵਿਚ ਭਾਵਾਤਮਿਕ (Emotional) ਏਕਤਾ, ਪਰਸਪਰ ਪ੍ਰੇਮ ਅਥਵਾ ਮਾਨਵਤਾ ਦਾ ਪਰਚਾਰਕ ਗ੍ਰੰਥ ਮੰਨਦੇ ਹਾਂ। ਰੂੜ੍ਹੀਵਾਦਤਾ ਤੇ ਸੰਕੀਰਣਤਾ ਦੇ ਤੰਗ ਘੇਰੇ ਵਿਚੋਂ ਮੁਕਤ ਹੋ ਕੇ ਜਿਸ ਆਦਰਸ਼ਕ ਸਮਾਜ ਦੀ ਸੰਕਲਪਨਾ ਗੁਰੂ ਗ੍ਰੰਥ ਸਾਹਿਬ ਵਿਚ ਪੇਸ਼ ਕੀਤੀ ਗਈ ਹੈ, ਉਹ ਭਾਰਤੀ ਸੰਸਕ੍ਰਿਤੀ ਦਾ ਸਾਰਾ ਦਰਿਸ਼ਟੀਕੋਣ ਕਹੀ ਜਾ ਸਕਦੀ ਹੈ। ਭਗਤੀ ਤੇ ਸ਼ਕਤੀ ਦਾ ਗੌਰਵਮਈ ਸੁਮੇਲ ਜਿਹੜਾ ਕਿ ਭਾਰਤੀਪੁਣੇ ਦੀ ਨਿੱਜੀ ਵਿਸ਼ੇਸਤਾ ਹੈ, ਗੁਰੂ ਗ੍ਰੰਥ ਸਾਹਿਬ ਵਿਚ ਪਰਤੱਖ ਤੇ ਸਪੱਸ਼ਟ ਦਿਸਦਾ ਹੈ।

ਡਕਨ ਗਰੀਨਲੀਜ਼:

ਇਹ ਬਿਲਕੁਲ ਠੀਕ ਕਿਹਾ ਗਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਭਾਰਤੀ ਵਿਚਾਰਧਾਰਾ ਦੀ ਕਰੀਮ ਹੈ, ਹਿੰਦੂ ਫਿਲਾਸਫੀ ਦਾ ਨਿਚੋੜ ਹੈ ਜੋ ਹਿੰਦੂ ਨਹੀਂ ਸਗੋਂ ਨਰੋਲ ਸਿੱਖ ਹੈ। ਜਿਤਨਾ ਜਿਤਨਾ ਵਧ ਮੈਂ ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਕੀਤਾ ਹੈ ਉਤਨੀ ਹੀ ਮੇਰੀ ਪਿਆਰ ਭਾਵਨਾ ਇਸ ਪ੍ਰਤੀ ਹੋਰ ਵਧੀ ਤੇ ਬਲਵਾਨ ਹੋਈ। **ਜੋ ਪਰੇਰਨਾ ਅਤੇ ਭਾਵਿਕ**

ਖੂਬਸੂਰਤੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੀ ਹੈ, ਸ਼ਾਇਦ ਹੀ ਦੁਨੀਆ ਦੀ ਕਿਸੀ ਹੋਰ ਧਾਰਮਿਕ ਲਿਖਤ ਵਿਚੋਂ ਮਿਲਦੀ ਹੋਵੇ। ਸਿਖ ਰੀਵੀਊ ਦਸੰਬਰ 1981

**ਪਰਲ ਐਸ ਬਕ-ਨੋਬਿਲ ਪ੍ਰਾਈਜ਼ (ਪੁਰਸਕਾਰ) ਵਿਜੇਤਾ**

ਗੁਰੂ ਗ੍ਰੰਥ ਸਾਹਿਬ ਮਨੁੱਖ ਦੇ ਇਕੱਲਪੁਣੇ, ਉਸ ਦੀਆਂ ਇਛਾਵਾਂ, ਪਰਭਾਵਾਂ ਅਤੇ ਅਕਾਲਪੁਰਖ ਨਾਲ ਉਸਦੇ ਸੁਮੇਲ ਕਰਨ ਦੀ ਭੁਖ ਦੇ ਪ੍ਰਗਟਾਵੇ ਦੀ ਸਰੋਤ ਪੁਸਤਕ ਹੈ। ਮੈਂ ਹੋਰ ਵਡੇ ਵਡੇ ਧਰਮਾਂ ਦੀਆਂ ਧਾਰਮਿਕ ਰਚਨਾਵਾਂ ਪੜ੍ਹੀਆਂ ਹਨ ਪਰ ਮੈਨੂੰ ਉਨ੍ਹਾਂ ਵਿਚ ਦਿਲ ਤੇ ਮਨ ਨੂੰ ਪਰਭਾਵਤ ਕਰਨ ਵਾਲੀ ਇਤਨੀ ਸ਼ਕਤੀ ਨਹੀਂ ਲਗੀ ਜਿਤਨੀ ਕਿ ਗੁਰੂ ਗ੍ਰੰਥ ਸਾਹਿਬ ਵਿਚ ਮਹਿਸੂਸ ਹੋਈ ਹੈ। ਇਹ ਬਾਣੀ ਲੰਬੀ ਹੋਣ ਦੇ ਬਾਵਜੂਦ ਵੀ ਬੜੀ ਗੁੰਦਵੀਂ ਹੈ, ਪਰਮਾਤਮਾ ਦਾ ਸਭ ਤੋਂ ਉਤਮ ਤੇ ਪਵਿੱਤਰ ਸੰਕਲਪ ਉਭਾਰਦੀ ਹੈ ਅਤੇ ਮਨੁੱਖੀ ਸਰੀਰ ਦੀਆਂ ਅਮਲੀ ਲੋੜਾਂ ਦੇ ਅਨੁਕੂਲ ਹੈ। ਇਨ੍ਹਾਂ ਬਾਣੀਆਂ ਵਿਚ ਹੈਰਾਨੀਜਨਕ ਆਧੁਨਿਕਤਾ ਮੌਜੂਦ ਹੈ।

**ਅਖਲਾਕ ਹੁਸੈਨ ਦਿਹਲਵੀ:-**

**ਪਵਿੱਤਰ ਗੁਰੂ ਗ੍ਰੰਥ ਸਾਹਿਬ ਸਿੱਖ ਧਰਮ ਦੀ ਹੀ ਇਕ ਸਤਿਕਾਰਯੋਗ ਧਾਰਮਿਕ ਪੁਸਤਕ ਨਹੀਂ, ਸਗੋਂ ਇਹ ਹਿੰਦੁਸਤਾਨ ਦਾ ਸਭ ਤੋਂ ਪ੍ਰਥਮ ਸੈਕੂਲਰ ਗ੍ਰੰਥ ਹੈ।**... ਗੁਰੂ ਗ੍ਰੰਥ ਸਾਹਿਬ ਤੋਂ ਨਿਜੀ ਪਛਾਣ ਅਤੇ ਰੱਬੀ ਪਛਾਣ ਦੀ ਅਣਮੁੱਲੀ ਦਾਤ ਪਰਾਪਤ ਹੁੰਦੀ ਹੈ ਅਤੇ ਰੂਹਾਨੀਅਤ ਦੀ ਮਸਤੀ ਦਾ ਸਰੂਰ ਹਾਸਲ ਹੁੰਦਾ ਹੈ ਜਿਸ ਰਾਹੀਂ ਮਨੁੱਖ 'ਇਨਸਾਨ' ਬਣ ਜਾਂਦਾ ਹੈ ਨਹੀਂ ਤਾਂ "ਆਦਮੀ ਕੋ ਭੀ ਮੁਯੱਸਰ ਨਹੀਂ ਹੈ ਇਨਸਾਂ ਹੋਨਾ"

ਖੋਜ ਦਰਪਣ, ਜਨਵਰੀ 1986

**ਡਾ. ਮੁਹੰਮਦ ਯੂਸਫ ਅੱਬਾਸੀ**

ਕਾਇਦੇ-ਆਜ਼ਮ ਯੂਨੀਵਰਸਿਟੀ ਇਸਲਾਮਾਬਾਦ ਪਾਕਿਸਤਾਨ ਦੇ ਇਤਿਹਾਸ ਵਿਭਾਗ ਦੇ ਸਾਬਕਾ ਮੁਖੀ ਡਾ. ਮੁਹੰਮਦ ਯੂਸਫ ਅੱਬਾਸੀ ਨੇ ਗੁਰੂ ਗ੍ਰੰਥ ਸਾਹਿਬ ਪ੍ਰਤੀ ਆਪਣੀ ਨਿਰਪੱਖ ਰਾਏ ਪ੍ਰਗਟ ਕਰਦਿਆਂ ਕਿਹਾ ਹੈ ਕਿ 'ਗੁਰੂ ਗ੍ਰੰਥ ਸਾਹਿਬ ਵਿਸ਼ਵ ਗਿਆਨ ਦਾ ਖਜ਼ਾਨਾ ਹਨ। ਗੁਰੂ ਬਾਣੀ ਤਾਂ ਵਿਸ਼ਾਲ ਸਮੁੰਦਰ ਹੈ ਜਿਥੇ ਹਰ ਕਿਸੇ ਅਭਿਲਾਸ਼ੀ ਨੂੰ ਮਨ ਭਾਉਂਦੇ ਰਤਨ, ਹੀਰੇ, ਜਵਾਹਰਗਾਤ ਮਿਲ ਸਕਦੇ ਹਨ। ਅਜ ਵਿਸ਼ਵ ਨੂੰ ਇਕ ਧੁਰੇ ਨਾਲ ਜੁੜਨ ਦੀ ਲੋੜ ਹੈ ਅਤੇ ਇਹ ਧੁਰਾ ਹੈ ਆਪਣੀ ਜ਼ਮੀਰ, ਜਿਸ ਦੀ ਅਵਾਜ਼ ਸੁਣ ਕੇ ਅਸੀਂ ਸਮੂਹ ਮੁਸੀਬਤਾਂ ਤੇ ਫ਼ਤਿਹ ਪਾ ਸਕਦੇ ਹਾਂ। ਗੁਰਬਾਣੀ ਇਸ ਵੱਲ ਸਾਡਾ ਮਾਰਗ ਦਰਸ਼ਨ ਕਰਦੀ ਹੈ।"

**ਇਤਿਹਾਸਕਾਰ ਮਿਸਟਰ ਤਿਆਨਬੀ:-**

ਪ੍ਰਸਿੱਧ ਅਮਰੀਕਨ ਇਤਿਹਾਸਕਾਰ ਸ੍ਰੀ ਤਿਆਨਬੀ ਆਪਣੀ ਪੁਸਤਕ "ਧਰਮ-

ਇਤਿਹਾਸਕ ਦ੍ਰਿਸ਼ਟੀਕੋਣ ਤੋਂ" ਵਿਚ ਲਿਖਦਾ ਹੈ: 'ਜਦ ਸਾਰਾ ਜਗਤ ਕੋਈ ਧਰਮ ਅਪਣਾਏਗਾ ਤਾਂ ਉਹ ਧਰਮ ਅਜ ਦੇ ਰਸਮੀ ਕਰਮ ਕਾਂਡੀ ਤੇ ਵਹਿਮੀ ਪ੍ਰਭਾਵਾਂ ਵਾਲਾ ਕਦਾਚਿਤ ਨਹੀਂ ਹੋਵੇਗਾ ਸਗੋਂ ਉਸ ਦਾ ਮੂਲ ਅਧਾਰ ਸੇਵਾ ਤੇ ਸ਼ਬਦ (ਨਾਮ) ਹੋਣਗੇ। ਸੇਵਾ ਦਾ ਸੰਕਲਪ ਈਸਾਈਆਂ ਨੇ ਡਾਢਾ ਸੁਹਣਾ ਅਪਣਾ ਲਿਆ ਹੈ (ਗੁਰਸਿਖੀ ਵਿਚ ਵੀ ਸੇਵਾ ਨੂੰ ਮਹਾਨ ਸਥਾਨ ਪ੍ਰਾਪਤ ਹੈ) ਤੇ ਸ਼ਬਦ ਦਾ ਪ੍ਰਯੋਗ ਸਿੱਖ ਧਰਮ ਦੇ ਗੁਰੂ ਗ੍ਰੰਥ ਪੂਜਾ ਤੋਂ ਪੂਰੀ ਤੀਬਰਤਾ ਵਿਚ ਦੇਖਿਆ ਜਾ ਸਕਦਾ ਹੈ।" ਤਿਆਨਬੀ ਇਕ ਥਾਂ ਹੋਰ ਗੁਰੂ ਗ੍ਰੰਥ ਸਾਹਿਬ ਬਾਰੇ ਆਪਣੇ ਨਿਜੀ ਵਿਚਾਰ ਵਿਅਕਤ ਕਰਨ ਲਗਿਆਂ ਕਹਿੰਦਾ ਹੈ: "ਗੁਰੂ ਗ੍ਰੰਥ ਸਾਹਿਬ ਮਨੁਖੀ ਭਾਈਚਾਰੇ ਦੇ ਸਾਂਝੇ ਆਤਮਿਕ ਖ਼ਜ਼ਾਨਾ ਹਨ। ਇਸ ਲਈ ਇਹ ਜ਼ਰੂਰੀ ਹੈ ਕਿ ਗੁਰੂ ਗ੍ਰੰਥ ਸਾਹਿਬ ਨੂੰ ਜਿਤਨਾ ਵਧ ਤੋਂ ਵਧ ਲੋਕਾਂ ਦੇ ਸਿਧੇ ਸੰਪਰਕ ਵਿਚ ਲਿਆਇਆ ਜਾ ਸਕੇ, ਲਿਆਂਦਾ ਜਾਵੇ। ਜਿਤਨੇ ਵੀ ਧਾਰਮਿਕ ਗ੍ਰੰਥ ਉਪਲਬਧ ਹਨ ਉਨ੍ਹਾਂ ਵਿਚੋਂ ਗੁਰੂ ਗ੍ਰੰਥ ਸਾਹਿਬ ਸਭ ਤੋਂ ਵਧ ਸਤਿਕਾਰੀ ਹਸਤੀ ਰਖਦੇ ਹਨ। ਜਿਤਨਾ ਕੁਰਾਨ ਸ਼ਰੀਫ ਮੁਸਲਮਾਨਾਂ ਨੂੰ ਪਿਆਰਾ ਲਗਦਾ ਹੈ, ਜਿਤਨਾ ਬਾਈਬਲ ਈਸਾਈਆਂ ਨੂੰ ਪਿਆਰਾ ਲਗਦਾ ਹੈ, ਜਿਤਨਾ ਤੌਰਾਹ ਯਹੂਦੀਆਂ ਨੂੰ ਪਿਆਰਾ ਲਗਦਾ ਹੈ, ਗੁਰੂ ਗ੍ਰੰਥ ਸਾਹਿਬ ਸਿੱਖਾਂ ਲਈ ਉਸ ਤੋਂ ਵਧ ਮਹਤਵਪੂਰਣ ਹੈ ਕਿਉਂਕਿ ਗੁਰੂ ਗ੍ਰੰਥ ਸਾਹਿਬ ਸਿੱਖਾਂ ਦੇ ਸਦੀਵ ਗੁਰੂ ਹਨ, ਅਧਿਆਤਮਿਕ ਗਾਈਡ ਹਨ। (ਹਵਾਲਾ Sacred writings of the Sikhs, A UNESCO publication) ਇਸੇ ਪੁਸਤਕ ਦੇ ਪੰਨਾ 10 ਤੇ ਤਿਆਨਬੀ ਗੁਰੂ ਗ੍ਰੰਥ ਸਾਹਿਬ ਦੀ ਉਸਤਤੀ ਵਿਚ ਨਿਰਪੱਖ ਰੂਪ ਵਿਚ ਲਿਖਦਾ ਹੈ ਕਿ "ਮਨੁਖਤਾ ਦਾ ਧਾਰਮਿਕ ਭਵਿਖ ਧੁੰਦਲਾ ਹੈ ਪਰ ਫਿਰ ਵੀ ਇਸ ਦੇ ਬਾਵਜੂਦ ਇਕ ਚੀਜ਼ ਦੇਖੀ ਜਾ ਸਕਦੀ ਹੈ ਤੇ ਉਹ ਇਹ ਹੈ ਕਿ ਜੀਵਤ ਉਚੇਰੇ ਧਰਮ ਪਹਿਲੇ ਦੀ ਨਿਸਬਤ ਹੁਣ ਇਕ ਦੂਜੇ ਦੇ ਵਧੇਰੇ ਨੇੜੇ ਹੋ ਰਹੇ ਹਨ...ਭਵਿਖ ਵਿਚ ਹੋਣ ਵਾਲੀ ਧਰਮਾਂ ਬਾਰੇ ਚਰਚਾ ਵਿਚ ਸਿਖ ਧਰਮ ਅਤੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਕੋਲ ਕੁਝ ਐਸੀ ਵਿਸ਼ੇਸ਼ ਤੇ ਕੀਮਤੀ ਗਲ ਜ਼ਰੂਰ ਹੈ ਜੋ ਬਾਕੀ ਸਾਰੀ ਦੁਨੀਆ ਨੂੰ ਦਸੀ ਜਾ ਸਕਦੀ ਹੈ।

**ਬਾਵਾ ਬ੍ਰਿੰਦਾਬਨ:**

ਦਰਵੇਸ਼ ਫਕੀਰ, ਤਪੱਸਵੀ ਸਾਧੂ ਬਾਵਾ ਬ੍ਰਿੰਦਾਬਨ ਕਹਿੰਦਾ ਹੈ, "ਧੰਨ ਧੰਨ ਕਿਆ ਬਾਣੀ ਹੈ, ਸ਼ਰਬਤ ਦਾ ਘੁਟ ਹੈ (ਅੰਮ੍ਰਿਤ ਬਾਣੀ ਅਮਿਉ ਰਸ) ਪੜ੍ਹਦੇ ਹੀ ਸ਼ਾਂਤੀ ਪ੍ਰਾਪਤ ਹੁੰਦੀ ਹੈ। ਤਿੰਨਾਂ ਤਾਪਾਂ ਦਾ ਨਾਸ਼ ਕਰਨ ਵਾਲੀ ਹੈ ਇਹ ਬਾਣੀ। ਇਸ ਵਿਚ ਕਿਸੇ ਦੀ ਨਿੰਦਿਆ ਨਹੀਂ ਕੇਵਲ ਮਾਲਕ ਵਲ ਅਨੁਰਾਗ, ਸੁਰਤ ਸ਼ਬਦ ਦਾ ਮੇਲ ਅਤੇ ਗਿਆਨ ਹੈ। ਪਹਿਲੇ ਸੁਖਮਨੀ ਸਾਹਿਬ ਦਾ ਹੀ ਪਾਠ ਕਰੋ, ਦੇਖੋ ਕੀ ਅਮੁਲ ਪਦਾਰਥ ਹੈ। ਮਹਾਰਾਜ ਸਤਯ ਹੈ। ਐਸੀ ਹੀ ਪ੍ਰਸੰਸਾ ਸਭ ਪਾਸੇ ਸੁਣੀ ਹੈ ਅਤੇ ਮੈਂ ਵੇਖਿਆ ਹੈ ਕਿ ਦੂਜੇ ਪੰਥਾਂ ਦੇ ਸਾਧੂ, ਬਰਾਹਮਣ, ਉਪਾਸ਼ਕ, ਗਿਆਨੀ ਸਭ ਗੁਰੂ ਦੀ ਬਾਣੀ ਦਾ ਪਾਠ ਕਰਦੇ ਹਨ।

ਹਵਾਲਾ ਬਿਹਾਰ ਬ੍ਰਿੰਦਾਬਨ ਪੰਨਾ 260-61 ਵਰਸ 1915

**ਸ੍ਰੀ ਠਾਕਰ ਦੇਸ ਰਾਜ**

"ਗੁਰੂ ਗ੍ਰੰਥ ਸਾਹਿਬ ਦੀਆਂ ਬਾਣੀਆਂ ਰੂਪੀ ਅੰਮ੍ਰਿਤ ਦੀ ਵਰਖਾ ਉਨ੍ਹਾਂ ਹੀ ਭਾਸ਼ਾਵਾਂ ਵਿਚ ਹੋਈ ਹੈ ਜੋ ਪੰਜਾਬ ਤੇ ਉਤਰ ਭਾਰਤ ਦੀਆਂ ਬੋਲ ਚਾਲ ਦੀਆਂ ਭਾਸ਼ਾਵਾਂ ਹਨ, ਇਸ ਕਾਰਨ ਕਰਕੇ ਹਿੰਦੂ ਜਾਤੀ ਵਿਧਰਮੀ ਹੋਣ ਤੋਂ ਬਚ ਗਈ। ਗੁਰੂ ਗ੍ਰੰਥ ਸਾਹਿਬ ਤੋਂ ਇਕ ਛੋਟੇ ਤੋਂ ਛੋਟੇ ਮਨੁੱਖ ਤੋਂ ਲੈ ਕੇ ਬਰਾਹਮਣਾਂ ਤਕ ਸਭ ਨੇ ਆਤਮਿਕ ਸ਼ਾਂਤੀ ਪ੍ਰਾਪਤ ਕੀਤੀ ਹੈ। ਇਹ ਹੀ ਨਹੀਂ ਹਜ਼ਾਰਾਂ ਮੁਸਲਮਾਨਾਂ ਨੇ ਵੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਸੁਣ ਕੇ ਤੇ ਉਸ ਨੂੰ ਗ੍ਰਹਿਣ ਕਰ ਕੇ ਲਾਭ ਉਠਾਇਆ ਹੈ। ਉਤਰ ਭਾਰਤ ਦੇ ਪਤਨ ਵਲ ਵਧ ਰਹੇ ਸਮਾਜ ਲਈ ਤਾਂ ਗੁਰੂ ਗ੍ਰੰਥ ਸਾਹਿਬ ਸੰਜੀਵਨੀ ਬੂਟੀ ਸਾਬਤ ਹੋਏ।...ਗੁਰੂ ਗ੍ਰੰਥ ਸਾਹਿਬ ਦੁਆਰਾ ਭਾਰਤ ਦਾ ਇਕ ਧਰਮ, ਇਕ ਜਾਤੀ ਤੇ ਇਕ ਮਨ ਕਰ ਦੇਣ ਦਾ ਇਕ ਮਹਾਨ ਕਦਮ ਉਠਾਇਆ ਗਿਆ ਸੀ।"

ਸਿਖ ਇਤਿਹਾਸ ਪੰਨਾ 590-91, ਵਰਸ਼ 1954

**ਮੁਗ਼ਲ ਬਾਦਸ਼ਾਹ ਅਕਬਰ**

ਜਦ ਗੁਰੂ ਅਰਜਨ ਦੇਵ ਜੀ ਨੇ 1604 ਈ: ਵਿਚ ਰਾਮ ਸਰ ਦੇ ਸਥਾਨ ਤੇ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸੰਪੂਰਨ ਕਰ ਲਈ ਤਾਂ ਕਈ ਦੋਖੀਆਂ ਨੇ ਉਸ ਸਮੇਂ ਦੇ ਹੁਕਮਰਾਨ ਬਾਦਸ਼ਾਹ ਅਕਬਰ ਦੇ ਕੰਨ ਭਰਦਿਆਂ ਇਹ ਕਿਹਾ ਕਿ ਇਸ ਗ੍ਰੰਥ ਵਿਚ ਮੁਸਲਮਾਨ ਪੀਰਾਂ ਤੇ ਹਿੰਦੂ ਦੇਵੀ ਦੇਵਤਿਆਂ ਦੀ ਸ਼ਾਨ ਦੇ ਉਲਟ ਕਈ ਕੁਝ ਲਿਖਿਆ ਗਿਆ ਹੈ। ਉਸ ਵਕਤ ਅਕਬਰ ਪੰਜਾਬ ਦੇ ਦੌਰੇ ਤੇ ਆਇਆ ਸੀ ਤੇ ਬਟਾਲੇ ਸ਼ਹਿਰ ਵਿਚ ਠਹਿਰਿਆ ਹੋਇਆ ਸੀ। ਉਹ ਗੁਰੂ ਅਰਜਨ ਦੇਵ ਜੀ ਨੂੰ ਮਿਲ ਕੇ ਗ੍ਰੰਥ ਸਾਹਿਬ ਬਾਰੇ ਸਹੀ ਸਥਿਤੀ ਜਾਣਨਾ ਚਾਹੁੰਦਾ ਸੀ। ਗੁਰੂ ਸਾਹਿਬ ਆਪ ਤਾਂ ਨਾ ਗਏ ਪਰ ਉਨ੍ਹਾਂ ਨੇ ਪਵਿਤਰ ਗ੍ਰੰਥ ਸਾਹਿਬ ਨੂੰ ਬੜੇ ਸਤਿਕਾਰ ਸਹਿਤ ਬਾਬਾ ਬੁਢਾ ਜੀ ਅਤੇ ਭਾਈ ਗੁਰਦਾਸ ਜੀ ਰਾਹੀਂ ਅਕਬਰ ਪਾਸ ਭੇਜਿਆ। ਅਕਬਰ ਦੀ ਬੇਨਤੀ ਤੇ ਪੁਨੀਤ ਗ੍ਰੰਥ ਵਿਚੋਂ ਕੁਝ ਚੀਦਾ ਚੀਦਾ ਪੰਨਿਆਂ ਤੋਂ ਬਾਣੀ ਪੜ੍ਹੀ ਗਈ। ਅਕਬਰ ਵੱਖ ਵੱਖ ਸ਼ਬਦਾਂ ਵਿੱਚ ਪ੍ਰਮਾਤਮਾ ਦੀ ਉਸਤਤ ਵਿੱਚ ਲਿਖੇ ਵਿਚਾਰਾਂ ਨੂੰ ਸੁਣ ਕੇ ਗਦ ਗਦ ਹੋ ਗਿਆ ਤੇ ਉਸ ਨੇ ਆਪ ਮੁਹਾਰੇ ਇਹ ਕਹਿ ਦਿਤਾ ਕਿ ਇਹ ਗ੍ਰੰਥ ਵਡੇ ਸਤਿਕਾਰ ਦੇ ਯੋਗ ਹੈ। ਉਸ ਨੇ ਗ੍ਰੰਥ ਸਾਹਿਬ ਅਗੇ ਸਿਰ ਝੁਕਾਇਆ ਅਤੇ 51 ਅਸ਼ਰਫੀਆਂ ਮਥਾ ਟੇਕਿਆ। ਉਸ ਨੇ ਦੋਨਾਂ ਗੁਰਸਿਖਾਂ ਨੂੰ ਸਰੋਪੇ ਪਰਦਾਨ ਕੀਤੇ ਅਤੇ ਇਕ ਸਰੋਪਾ ਗੁਰੂ ਅਰਜਨ ਦੇਵ ਜੀ ਲਈ ਵਿਸ਼ੇਸ਼ ਤੌਰ ਤੇ ਭੇਜ ਕੇ ਆਪਣਾ ਦਿਲੀ ਸਤਿਕਾਰ ਅਰਪਤ ਕੀਤਾ।

ਹਵਾਲਾ ਐਨਸਾਈਕਲੋਪੀਡੀਆ ਆਫ ਸਿਖਇਜ਼ਮ ਪੰਨਾ-191 ਜਿਲਦ-I

**ਸ੍ਰੀ ਰਣਬੀਰ ਸੰਪਾਦਕ ਮਿਲਾਪ ਅਖਬਾਰ**

ਜਿਹੜਾ ਵੀ ਵਿਅਕਤੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਇਲਾਹੀ ਬਾਣੀ ਦਾ ਪਾਠ ਕਰਦਾ ਹੈ ਉਸ ਦੇ ਧੁਰ ਆਤਮੇ ਨੂੰ ਇਹ ਪਵਿਤਰ ਬਾਣੀ ਟੁੰਬ ਕੇ ਰਖ ਦੇਂਦੀ ਹੈ। ਕੋਈ

ਗਹਿਰਾਈ ਨਹੀਂ ਜਿਥੇ ਤਕ ਇਸ ਧੁਰ ਕੀ ਬਾਣੀ ਦੀ ਪਹੁਚ ਨਾ ਹੋ ਸਕੇ। ਇਹ ਇਕ ਐਸੀ ਚੰਗਿਆੜੀ ਸਾਡੇ ਮਨਾਂ ਵਿਚ ਪਰਚੰਡ ਕਰਦੀ ਹੈ ਜਿਹੜੀ ਬੁਝੇ ਹੋਏ ਮਨਾਂ ਨੂੰ ਵੀ ਪੁਰ ਨੂਰ ਕਰ ਦੇਂਦੀ ਹੈ ਅਤੇ ਟੁਟੇ ਹੋਏ ਦਿਲਾਂ ਨੂੰ ਸ਼ਕਤੀ ਪ੍ਰਦਾਨ ਕਰ ਕੇ ਕਾਇਮ ਕਰ ਦੇਂਦੀ ਹੈ। ਹਾਵਲਾ ਸਿਖ ਰਿਵਿਊ ਦਸੰਬਰ 1981 ਪੰਨਾ 44

**ਭਾਸ਼ਾ ਵਿਗਿਆਨੀ ਡਾ. ਸੀਤਾ ਰਾਮ ਬਾਹਰੀ:-**

ਨਾਮਵਰ ਭਾਸ਼ਾ ਵਿਗਿਆਨੀ ਡਾ. ਸੀਤਾ ਰਾਮ ਬਾਹਰੀ ਬੜੇ ਰੌਚਕ ਢੰਗ ਨਾਲ ਗੁਰਬਾਣੀ ਪ੍ਰਤੀ ਆਪਣੀ ਸ਼ਰਧਾ ਦੇ ਫੂਲ ਅਰਪਤ ਕਰਦਿਆਂ ਕਹਿੰਦਾ ਹੈ 'ਜੇਕਰ ਭਾਰਤ ਨੇ ਕਦੇ ਕੋਈ ਸਾਂਝੀ ਭਾਸ਼ਾ ਅਪਣਾਈ ਤਾਂ ਉਹ ਸੁਖਮਨੀ ਸਾਹਿਬ ਵਾਲੀ ਭਾਸ਼ਾ ਹੋਵੇਗੀ। ਇਕ ਗੱਲ ਹੋਰ ਇਹ ਕਿ ਜੇਕਰ ਕੋਈ ਵਿਅਕਤੀ ਸੁਖਮਨੀ ਸਾਹਿਬ ਨੂੰ ਉਚ ਪਾਏ ਦੀ ਧਾਰਮਿਕ ਕਿਰਤ ਕਹਿ ਕੇ ਉਸ ਅਗੇ ਸਿਰ ਨਾ ਵੀ ਨਿਵਾਏ ਤਦ ਵੀ ਉਸ ਨੂੰ ਇਸ ਦੇ ਸਾਹਿਤਕ ਸੁਆਦ ਤੇ ਆਤਮਿਕ ਬੁਲੰਦੀ ਅਗੇ ਸਿਰ ਝੁਕਾਉਣਾ ਹੀ ਪਵੇਗਾ।

**ਬੰਗਾਲੀ ਲੇਖਕ ਸ੍ਰੀ ਜਨੇਂਦਰ:-**

ਇਸੇ ਤਰ੍ਹਾਂ ਬੰਗਾਲ ਦਾ ਇਕ ਉੱਘਾ ਲੇਖਕ ਜਨੇਂਦਰ, ਗੁਰੂ ਗ੍ਰੰਥ ਸਾਹਿਬ ਦੀ ਪ੍ਰਥਮ ਬਾਣੀ "ਜਪੁਜੀ ਸਾਹਿਬ" ਨੂੰ "ਗਣ ਗੀਤਾ" ਦਾ ਨਾਂ ਦੇਂਦਿਆਂ ਕਹਿੰਦਾ ਹੈ **"ਜੇ ਆਮ ਲੋਕੀ ਜਪੁਜੀ ਸਾਹਿਬ ਦਾ ਅਧਿਐਨ ਕਰਨ ਲਗ ਜਾਣ ਤਾਂ ਦੇਸ਼ ਵਿਚ ਅਧਿਆਤਮਿਕ ਕਰਾਂਤੀ ਆ ਸਕਦੀ ਹੈ।"**

ਗੈਰ-ਸਿੱਖ ਵਿਦਵਾਨਾਂ ਵਲੋਂ ਗੁਰੂ ਗ੍ਰੰਥ ਸਾਹਿਬ ਬਾਰੇ ਕੁਝ ਸ਼ਰਧਾ ਮਈ ਸ਼ਬਦਾਂ ਤੋਂ ਮਗਰੋਂ ਕੇਵਲ ਇਕ ਸਿੱਖ ਲੇਖਕ ਪ੍ਰੋ. ਪੂਰਨ ਸਿੰਘ ਦੇ ਗੁਰੂ ਗ੍ਰੰਥ ਸਾਹਿਬ ਤੇ ਗੁਰਬਾਣੀ ਬਾਰੇ ਸੰਖੇਪ ਵਿਚ ਕੁਝ ਵਿਚਾਰ ਦੇਣ ਦੀ ਆਗਿਆ ਚਾਹਾਂਗਾ।

**ਪ੍ਰੋ. ਪੂਰਨ ਸਿੰਘ**

ਭਾਰਤ ਦੇ ਮਹਾਨ ਸਪੂਤ ਪ੍ਰੋ. ਪੂਰਨ ਸਿੰਘ, ਜਿਸ ਨੂੰ ਪੰਜਾਬ ਦਾ ਛੇਵਾਂ ਦਰਿਆ ਵੀ ਕਿਹਾ ਜਾਂਦਾ ਹੈ, ਗੁਰੂ ਗ੍ਰੰਥ ਸਾਹਿਬ ਦੀ ਅਜ਼ਮਤ ਵਿਚ ਲਿਖਦਾ ਹੈ: "ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਆਸਰੇ ਸਭ ਵਿਵਹਾਰਕ ਖੇਡ ਹੈ। ਜਿੰਦ ਜਾਨ ਵਾਲਾ ਐਸਾ ਕੋਈ ਫਕੀਰ ਨਹੀਂ ਜਿਹੜਾ ਗੁਰਬਾਣੀ ਦੇ ਰਾਜ਼ ਦਾ ਕਾਇਲ ਨਹੀਂ ਪਰ ਸਤਿਗੁਰਾਂ ਦੇ ਸਿਖਾਂ ਨੂੰ ਗੁਰਬਾਣੀ ਸਾਧਾਰਨ ਸਾਹਿਤ ਰੂਪ ਵਿਚ ਨਹੀਂ ਦਿਸਦੀ। ਸਾਡੀਆਂ ਨਾੜਾਂ ਤੇ ਦਿਲਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਵਿੱਤਰ ਲਹੂ ਚਲਦਾ ਹੈ। ਅਸੀਂ ਇਸ ਬਾਣੀ ਦੇ ਸਾਜੇ ਹੋਏ ਹਾਂ, ਇਹ ਸਾਡਾ ਕਰਤਾਰ ਹੈ।"

"Spirit of Oriental Poetry" ਨਾਮੀ ਆਪਣੀ ਪੁਸਤਕ ਵਿਚ ਅਣਦਿਸਦੇ ਨਾਲ ਅਤੁੱਟ ਪ੍ਰੀਤ ਗੰਢੀ ਰੱਖਣ ਦੀ ਜੁਗਤ-ਜਾਚ ਦੱਸਣ ਵਾਲੇ ਗੁਰੂ ਗ੍ਰੰਥ ਸਾਹਿਬ ਬਾਰੇ ਪ੍ਰੋ. ਪੂਰਨ ਸਿੰਘ ਹੋਰ ਲਿਖਦਾ ਹੈ:-

"Guru Granth Sahib is thus the deathless song of the pilgrims on their way to Golden Temple. The song that the father has written for his sons. The song is unending, every page of creation is new life and inspiration, so is Guru GranthSahib. (p. 96)."

2. "The Guru Granth Sahib is the history of Sikh soul and its translation is to come through the social reconstruction of human society as the *Khalsa,* where man shall reign in love and not in hatred. It is significant that none of Ten Gurus ever wrote a line of prose, what they did is poetry and music. Their whole lives are ten long-songs; the people they treated are poems the epic description of their inner state giving a glimpse of their immence of personality."

Guru Gobind Singh, Page-95

ਇਸ ਲਈ ਸੰਖੇਪ ਵਿਚ ਇਹੀ ਕਿਹਾ ਜਾ ਸਕਦਾ ਹੈ ਕਿ ਵਿੱਥਾਂ ਮਿਟਾਉਣ ਵਾਲੇ, ਸਾਂਝੀਵਾਲਤਾ ਵਧਾਉਣ ਵਾਲੇ, ਆਤਮਿਕ ਕਲਿਆਣ ਲਈ ਸਿਧਾਂਤ ਸਮਝਾਉਣ ਵਾਲੇ ਇਸ ਸ਼ਾਬਦਿਕ ਗੁਰੂ ਵਿਚ ਅਥਾਹ ਨਿਸਚਾ ਰੱਖਣ ਨਾਲ ਇਨਸਾਨੀ ਜੀਵਨ ਵਿਚ ਸਮਾ ਰਹੀ ਪੀੜਾ ਸਹਿਜੇ ਹੀ ਹਰ ਸਕਦੀ ਹੈ। ਮਨੁੱਖ ਮਾਤਰ ਆਪਣੇ ਅਨੰਦਮਈ ਮੂਲ ਸਰੋਤ ਨਾਲ ਜੁੜ ਸਕਦਾ ਹੈ। ਇਹ ਅਕਾਲਪੁਰਖ ਦਾ ਆਪਣੀ ਮਖਲੂਕਾਤ ਲਈ ਵਰਦਾਨ ਹੈ ਜੋ ਗੁਰੂ-ਜੋਤਿ ਦੇ ਉਪਕਾਰ ਸਦਕਾ ਸ਼ਬਦ ਰੂਪ ਵਿਚ ਇਸ ਸੰਸਾਰ ਵਿਖੇ ਭਗਤੀ ਤੇ ਸ਼ਕਤੀ ਦਾ ਤੇਜ ਵਰਤਾ ਰਿਹਾ ਹੈ। ਆਓ ਇਸ ਮਹਾਨ ਗੁਰੂ ਦੀ ਸ਼ਰਨ ਪਈਏ ਤੇ ਆਪਣਾ ਜੀਵਨ ਸਫਲਾ ਬਣਾਈਏ। ਮਾਨਵੀ ਜੀਵਨ ਹੀ ਇਸ ਖੇਤਰ ਵਿਚ ਅਦਭੁਤ ਪਰਾਪਤੀ ਅਰਜਤ ਕਰ ਸਕਦਾ ਹੈ ਇਸ ਲਈ ਇਕ ਪਲ ਵੀ ਵਿਅਰਥ ਗਵਾਉਣਾ ਅਣਉਚਿਤ ਹੋਵੇਗਾ।

ਅਵਰ ਕਾਜ ਤੇਰੇ ਕਿਤੈ ਨਾ ਕਾਮ

ਸੰਰਚਨਾ ਵਿਧੀ ਬਾਰੇ

# ਗੁਰੂ ਗ੍ਰੰਥ ਸਾਹਿਬ ਦੀ ਇਲਾਹੀ ਸਿਰਜਨਾ ਵਿਧੀ

ਗੁਰੂ ਗ੍ਰੰਥ ਸਾਹਿਬ ਸੁਚੇ ਵਿਚਾਰ ਰੂਪੀ ਮੋਤੀਆਂ ਦਾ ਖ਼ਜ਼ਾਨਾ ਹੈ। ਦੁਨੀਆ ਦੀ ਕੋਈ ਸਮੱਸਿਆ ਐਸੀ ਨਹੀਂ ਜਿਸ ਦਾ ਸਮਾਧਾਨ ਇਥੋਂ ਨਾ ਮਿਲਦਾ ਹੋਵੇ। ਮਨੁੱਖ ਦੇ ਮਨ ਦੇ ਹਰ ਪਰਕਾਰ ਦੇ ਮੂਡ ਨੂੰ ਠੀਕ ਕਰਕੇ ਉਸ ਨੂੰ ਚੰਗੇਰੇ ਪਾਸੇ ਲਗਾਉਣ ਲਈ ਇਸ ਵਿਚ ਕਮਾਲ ਦੀਆਂ ਉਪਮਾਵਾਂ, ਉਦਾਹਰਨਾਂ, ਅਸੀਸਾਂ, ਬਖਸ਼ਸ਼ਾਂ ਤੇ ਜੁਗਤਾਂ ਮਿਲਦੀਆਂ ਹਨ। ਪਰ ਕਈ ਸਾਧਾਰਨ ਬੁਧੀ ਵਾਲੇ ਨੁਕਤਾਚੀਨ ਵਿਅਕਤੀ ਅਗਿਆਨਤਾ ਵਸ ਇਹ ਵੀ ਕਹਿ ਦੇਂਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਵਿਚ ਦੋ ਚਾਰ ਨੁਕਤਿਆਂ ਨੂੰ ਹੀ ਬਾਰ ਬਾਰ ਦੁਹਰਾਇਆ ਗਿਆ ਹੈ ਜੋ ਨਾਮ ਜਪਣ, ਵੰਡ ਛਕਣ, ਕਿਰਤ ਕਰਨ, ਸੇਵਾ ਕਰਨ, ਸਿਮਰਨ ਵਿਚ ਜੁੜਨ, ਅਛਾ ਚਜ ਅਚਾਰ ਰਖਣ ਤੇ ਹੀ ਜ਼ੋਰ ਦੇਂਦੇ ਹਨ। ਜਿਸ ਵਿਅਕਤੀ ਨੂੰ ਗੁਰੂ ਗ੍ਰੰਥ ਸਾਹਿਬ ਵਿਚੋਂ ਇਤਨਾ ਕੁਝ ਵੀ ਗ੍ਰਹਿਣ ਕਰਨ ਲਈ ਮਿਲ ਗਿਆ ਉਸ ਲਈ ਇਹ ਹੀ ਕਾਫੀ ਹੈ ਭਾਵੇਂ ਅਜਿਹੀ ਸੋਚ ਸੋਚਣ ਵਾਲਾ ਖੂਹ ਦਾ ਡੱਡੂ ਹੈ ਜਾਂ ਉਹ ਸਮੁੰਦਰ ਅਤੇ ਛਪੜ ਵਿਚ ਇਹੋ ਫਰਕ ਹੀ ਕੱਢ ਸਕਦਾ ਹੈ ਕਿ ਛਪੜ ਛੋਟਾ ਹੈ ਤੇ ਸਮੁੰਦਰ ਵਡਾ ਛਪੜ ਹੈ। ਉਸ ਭੋਲੇ ਮਨੁੱਖ ਨੂੰ ਕੀ ਪਤਾ ਕਿ ਸਮੁੰਦਰ, ਛਪੜ ਦੇ ਪਾਣੀ ਤੋਂ ਇਲਾਵਾ ਹੋਰ ਵੀ ਬਹੁਤ ਕੁਝ ਹੈ ਸਗੋਂ ਜਿਤਨੀ ਦੌਲਤ, ਹੀਰੇ ਮੋਤੀ ਤੇ ਹੋਰ ਕੀਮਤੀ ਪਦਾਰਤ ਸਮੁੰਦਰ ਦੇ ਪੇਟ ਵਿਚ ਕੁਦਰਤ ਨੇ ਸੰਭਾਲ ਰਖੇ ਹਨ ਉਤਨੇ ਧਰਤੀ ਨੂੰ ਨਸੀਬ ਨਹੀਂ ਹੋਏ। ਇਥੋਂ ਤਕ ਕਿ ਸਮੁੰਦਰ ਦੇ ਆਸਰੇ ਤੇ ਧਰਤੀ ਦੀ ਕਾਇਮੀ ਤੇ ਪਰਫੁਲਤਾ ਬਝੀ ਪਈ ਹੈ। ਸਮੁੰਦਰ ਦੀ ਧਰਤੀ ਨੂੰ ਦੇਣ ਦਾ ਜਿਵੇਂ ਅੰਤ ਨਹੀਂ ਪਾਇਆ ਜਾ ਸਕਦਾ ਇਵੇਂ ਗੁਰੂ ਗ੍ਰੰਥ ਸਾਹਿਬ ਦੀ ਮਨੁੱਖਤਾ ਨੂੰ ਬਹੁ-ਮੁਲੀ, ਬਹੁ ਪਰਕਾਰੀ ਦਿਤ ਦਾ ਵੀ ਲੇਖਾ ਜੋਖਾ ਤੇ ਹਿਸਾਬ-ਕਿਤਾਬ ਕਰਨਾ ਅਸੰਭਵ ਕਰਮ ਹੀ ਗਿਣਿਆ ਜਾ ਸਕਦਾ ਹੈ ਕਿਉਂਕਿ ਜੋ ਇਸ ਖ਼ਜ਼ਾਨੇ ਵਿਚੋਂ ਮਿਲਦਾ ਹੈ ਉਹ ਹੋਰ ਕਿਤੋਂ ਨਹੀਂ ਭਾਲਿਆ ਤੇ ਪਾਇਆ ਜਾ ਸਕਦਾ। ਇਹ ਗਲ ਦਲੀਲਾਂ ਦੇ ਕੇ ਵਡੇ ਵਡੇ ਇਤਿਹਾਸਕਾਰਾਂ, ਦਾਰਸ਼ਨਿਕਾਂ ਨੇ ਪਰਮਾਣਤ ਕੀਤੀ ਹੈ। ਉਦਾਹਰਨ ਵਜੋਂ ਅਮਰੀਕਾ ਦੇ ਮਾਨਵ ਧਰਮ ਅਧਿਐਨ ਵਿਭਾਗ ਦੇ ਇਕ ਉਘੇ ਪ੍ਰੋਫੈਸਰ ਡਾ. ਨਿਓਲ ਕਿੰਗ ਨੇ ਆਪਣੀ ਲਿਖਤ "Western Obeisance to Sri Guru Granth Sahib" ਵਿਚ

ਇਸ ਅਲੌਕਿਕ ਸ਼ਬਦ-ਗੁਰੂ ਦੇ ਕਈ ਬਹੁਮੁਲੇ ਗੁਣ ਤੇ ਵਸਫ ਦਸਦਿਆਂ ਇਹ ਵੀ ਲਿਖਿਆ ਹੈ ਕਿ "ਮੈਕਾਲਫ ਦੀ ਸਭ ਤੋਂ ਵੱਡੀ ਪ੍ਰਾਪਤੀ ਇਹੀ ਹੈ ਕਿ ਉਸ ਨੇ ਵਿਸ਼ਵ ਦੇ ਸਰੋਤਿਆਂ ਨੂੰ ਇਹ ਦਸਿਆ ਹੈ ਕਿ ਸਿੱਖਾਂ ਕੋਲ ਇਕ ਵਿਲੱਖਣ (Unique) ਤੇ ਮਹਾਨ ਬਾਣੀ ਗ੍ਰੰਥ ਹੈ। ਉਹ ਲਿਖਦਾ ਹੈ ਮੈਂ ਇਹ ਗਲ ਕਹਿ ਕੇ ਦੂਜੇ ਧਰਮਾਂ ਦੇ ਗ੍ਰੰਥਾਂ ਦੀ ਆਭਾ ਨੂੰ ਘਟਾਣ ਦੀ ਗਲ ਨਹੀਂ ਕਰ ਰਿਹਾ ਸਗੋਂ ਅਸਲੀਅਤ ਬਿਆਨ ਕਰ ਰਿਹਾ ਹਾਂ। ਮੈਂ ਇਹ ਵੀ ਜਾਣਦਾ ਹਾਂ ਕਿ ਸਿੱਖਾਂ ਉਤੇ ਪੂਰੀ ਪੂਰੀ ਬੰਦਸ਼ ਹੈ ਕਿ ਉਹ ਕਿਸੇ ਹੋਰ ਧਰਮ ਨੂੰ ਮਾੜਾ ਨਾ ਕਹਿਣ। **ਸਿੱਖਾਂ ਦੇ ਸ਼ਬਦ ਗ੍ਰੰਥ ਦੀ ਇਕ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਉਸ ਵਿਚ ਕਹਾਣੀਆਂ ਦਰਜ ਨਹੀਂ ਕੀਤੀਆਂ ਗਈਆਂ ਤੇ ਨਾ ਹੀ ਉਹ ਬਿਆਨੀਆ ਲਿਖਤ ਹੈ। ਇਸ ਵਿਲਖਣਤਾ ਕਾਰਨ ਉਹ ਸੈਮਥਕ ਧਰਮਾਂ ਭਾਵ ਇਸਲਾਮ, ਈਸਾਈ, ਯਹੂਦੀ ਧਰਮਾਂ ਤੋਂ ਵਖਰਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਮਿਥਿਹਾਸਕ ਬਿਰਤਾਂਤ, ਜਾਦੂ ਟੂਣਿਆਂ ਬਾਰੇ ਨੁਸਖੇ, ਫੋਕਟ ਰਸਮਾਂ ਰਵਾਜਾਂ ਨੂੰ ਨਿਭਾਉਣ ਦੇ ਤੌਰ-ਤਰੀਕੇ ਆਦਿ ਵੀ ਕਿਤੇ ਨਹੀਂ ਮਿਲਦੇ। ਇਸ ਕਾਰਨ ਕਰ ਕੇ ਇਹ ਗਰੰਥ ਵੇਦਾਂ, ਸ਼ਾਸਤਰਾਂ ਤੇ ਪੁਰਾਣਾਂ ਤੋਂ ਵੀ ਬਿਲਕੁਲ ਵਖਰਾ ਹੈ। ਇਸ ਵਿਚ ਤਾਂ 'ਧੁਰ ਕੀ ਬਾਣੀ' ਦੇ ਵਿਸਮਾਦੀ ਗੁਣ ਹਨ ਜੋ ਸਮੇਂ ਸਮੇਂ ਤੇ ਪਵਿੱਤਰ ਮਾਨਵ ਜੋਤਾਂ ਨੂੰ ਰਬੀ ਵਰਦਾਨ ਦੇ ਰੂਪ ਵਿਚ ਪ੍ਰਾਪਤ ਹੋਏ। ਇਹ ਰੱਬੀ ਬਾਣੀ ਬੜੇ ਸੁਚੱਜੇ ਉਦਮਾਂ ਤੇ ਸੁਘੜ ਸੋਚਾਂ ਦੇ ਤਾਬੇ ਗੁਰੂ ਦੀ ਪੂਰਨ ਦੇਖ ਰੇਖ ਵਿਚ ਇਕ ਥਾਂ ਇਕਤਰ ਕੀਤੀ ਗਈ ਤਾਂ ਜੋ ਸਾਡੇ ਪਾਸ ਅਪੜਨ ਤਕ ਇਸ ਵਿਚ ਕੋਈ ਰਲਾ ਜਾਂ ਹੋਰ ਕੋਈ ਮਿਲਾਵਟ, ਜਾਣੇ ਅਨਜਾਣੇ ਵਿਚ ਆ ਕੇ ਨਾ ਮਿਲ ਜਾਵੇ। ਇਸ ਗ੍ਰੰਥ ਦਾ ਇਕੋ ਇਕ ਮਨਸ਼ਾ ਅਕਾਲਪੁਰਖ ਦੀ ਉਸਤਤ ਕਰਨਾ ਹੈ।"** ਡਾ. ਨੋਇਲ ਕਿੰਗ ਦੇ ਉਕਤ ਨਿਰਪੱਖ ਪ੍ਰਭਾਵ, ਗੁਰੂ ਗ੍ਰੰਥ ਸਾਹਿਬ ਦੀ ਮਹਾਨਤਾ ਨੂੰ ਹਰ ਕਿਸੇ ਦੇ ਦਿਲ ਵਿਚ ਉਭਾਰਦੇ ਹਨ ਕਿਉਂਕਿ ਇਹ ਪੂਰਨ ਘੋਖ-ਖੋਜ ਤੋਂ ਮਗਰੋਂ ਵਿਅਕਤ ਕੀਤੇ ਗਏ ਹਨ।

ਜੇਕਰ ਅਸੀਂ ਗੁਰੂ ਗ੍ਰੰਥ ਸਾਹਿਬ ਦੀ ਸਿਰਜਨਾ ਦੀ ਵਿਉਂਤਬੰਦੀ ਨੂੰ ਗਹੁ ਨਾਲ ਵਿਚਾਰੀਏ ਤਾਂ ਇਹ ਗੱਲ ਸਪਸ਼ਟ ਰੂਪ ਵਿਚ ਸਾਹਮਣੇ ਆਉਂਦੀ ਹੈ ਕਿ ਇਹ ਇਲਾਹੀ ਗ੍ਰੰਥ ਅਕਾਲਪੁਰਖ ਵਲੋਂ ਵਿਸ਼ੇਸ਼ ਤਰਦੱਦਾਂ ਤੇ ਬਝਵੇਂ ਨਿਯਮ ਵਿਚ ਰਹਿ ਕੇ ਲਖਵਾਇਆ ਗਿਆ ਹੈ। ਗੁਰੂ ਨਾਨਕ ਦੇਵ ਜੀ ਨੇ ਸ਼ਬਦ ਨੂੰ ਗੁਰੂ ਐਲਾਨਦਿਆਂ ਹੋਇਆਂ 'ੴ ਸਤਿਨਾਮੁ' ਤੋਂ ਇਸ ਸ਼ਬਦ-ਗੁਰੂ ਦੀ ਸਿਰਜਨਾ ਅਰੰਭ ਕੀਤੀ ਅਤੇ ਹਰ ਸ਼ਬਦ ਦੇ ਅੰਤ ਤੇ ਉਸ ਨੂੰ ਪਰਮਾਣਕਤਾ ਬਖਸ਼ਦੇ ਹੋਏ ਉਸ ਵਿਚ 'ਨਾਨਕ' ਦਾ ਨਾਂ ਅੰਕਤ ਕੀਤਾ। ਸਾਰੇ ਗੁਰੂ ਸਾਹਿਬਾਨ ਨੇ, ਜਿਨ੍ਹਾਂ ਨੇ ਬਾਣੀ ਰਚੀ ਤੇ ਜਿਹੜੀ ਗੁਰੂ ਗ੍ਰੰਥ ਸਾਹਿਬ ਵਿਚ ਸੁਭਾਇਮਾਨ ਹੈ, ਆਪਣੇ ਰਚੇ ਗੁਰਬਾਣੀ ਸ਼ਬਦਾਂ ਦੇ ਅੰਤ ਤੇ ਆਪਣੇ ਨਾਵਾਂ ਦਾ

ਹਵਾਲਾ ਨਹੀਂ ਦਿਤਾ ਸਗੋਂ ਗੁਰੂ ਨਾਨਕ ਸਾਹਿਬ ਦਾ ਨਾਂ ਹੀ ਦਿਤਾ ਹੈ। ਇਸ ਦਾ ਕਾਰਨ ਇਹ ਵੀ ਹੈ ਕਿ ਸਾਰੇ ਗੁਰੂ ਸਾਹਿਬਾਨ ਅੰਦਰ ਇਕੋ ਗੁਰੂ-ਜੋਤਿ ਪਰਜਵਲਤ ਰਹੀ ਹੈ। ਗੁਰੂ ਅਰਜਨ ਦੇਵ ਜੀ ਨੇ ਹੋਰ ਭਾਰਤੀ ਮਹਾਂਪੁਰਸ਼ਾਂ ਦੀ ਬਾਣੀ ਵੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਕੇ ਇਸ ਮਹਾਨ ਗ੍ਰੰਥ ਦਾ ਰੁਤਬਾ ਸਰਬਵਿਆਪਕ ਬਣਾ ਦਿਤਾ ਪਰ ਹਰ ਬਾਣੀ ਜੋ ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਦਰਜ ਕੀਤੀ ਹੈ, ਉਹ ਉਨ੍ਹਾਂ ਖੁਦ ਪੜ੍ਹੀ ਹੈ, ਪਰਮਾਣਕ ਹੋਣ ਤੇ ਹੀ ਉਨ੍ਹਾਂ ਉਸ ਨੂੰ ਇਸ ਇਲਾਹੀ ਗ੍ਰੰਥ ਵਿਚ ਸ਼ਸ਼ੋਭਤ ਕੀਤਾ ਹੈ ਅਤੇ ਲੋੜ ਪੈਣ ਤੇ ਉਸ ਉਤੇ ਮੂਲ ਮੰਤਰ ਜਾਂ ਮੰਗਲ ਦੇ ਸ਼ਬਦ ਉਵੇਂ ਹੀ ਲਿਖੇ ਹਨ ਜਿਵੇਂ ਗੁਰੂਆਂ ਦੀ ਰਚੀ ਬਾਣੀ ਤੇ ਲਿਖੇ ਮਿਲਦੇ ਹਨ। ਇਸ ਤਰ੍ਹਾਂ ਉਨ੍ਹਾਂ ਨੇ ਸਾਰੀ ਬਾਣੀ ਨੂੰ, ਚਾਹੇ ਉਹ ਕਿਸੇ ਦੀ ਵੀ ਉਚਾਰੀ ਹੋਈ ਸੀ, ਇਸ ਖਾਸ ਪੈਟਰਨ ਵਿਚ ਸੈਟ ਕਰ ਦਿੱਤਾ ਪਰ ਗੁਰੂਆਂ ਤੋਂ ਇਲਾਵਾ ਜਿਸ ਮਹਾਂਪੁਰਸ਼ ਦੀ ਉਹ ਬਾਣੀ ਸੀ ਉਸ ਵਿਚ ਉਸ ਦੇ ਨਾਂ ਨੂੰ ਉਵੇਂ ਜਿਵੇਂ ਹੀ ਰਹਿਣ ਦਿਤਾ ਸਗੋਂ ਜਿਥੇ ਕਿਧਰੇ ਇਹ ਬਾਣੀ ਦਰਜ ਕੀਤੀ ਗਈ ਉਥੇ ਇਸ ਦੇ ਰਚਣਹਾਰਿਆਂ ਦਾ ਬੜੇ ਸਤਿਕਾਰ ਨਾਲ ਹਵਾਲਾ ਦਿਤਾ ਗਿਆ, ਜਿਵੇਂ "ਬਾਣੀ ਕਬੀਰ ਜੀ ਕੀ" ਆਦਿ।

ਕੁਝ ਸਿਦਕੀ ਸਿੱਖ ਇਹ ਵੀ ਕਹਿੰਦੇ ਹਨ ਕਿ ਜਦ ਪੰਚਮ ਪਾਤਸ਼ਾਹ ਨੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਨ ਲਗਿਆਂ ਇਹ ਬਾਣੀ ਆਪ ਆਪਣੇ ਮੁਖਾਰਬਿੰਦ ਤੋਂ ਉਚਾਰ ਦਿਤੀ ਤਾਂ ਉਸ ਵਿਚੋਂ ਦੂਤੀਆ ਭਾਵ ਖਤਮ ਹੋ ਗਿਆ ਤੇ ਉਹ ਬਾਣੀ, ਗੁਰਬਾਣੀ ਵਿਚ ਪਰਵਰਤਤ ਹੋ ਗਈ। ਉਂਜ ਵੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਤ ਹੋਈ ਕਿਸੇ ਬਾਣੀ ਨੂੰ ਦੂਜੀ ਨਾਲੋਂ ਵਖਰਿਆ ਕੇ ਪੜ੍ਹਨਾ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਵਾਲਿਆਂ ਲਈ ਸੋਭਾ ਨਹੀਂ ਦੇਂਦਾ ਕਿਉਂਕਿ ਗੁਰੂ ਸਰੂਪ ਹੋਣ ਕਰਕੇ ਇਹ ਸਮੁਚੀ ਬਾਣੀ, ਰਬੀ ਬਾਣੀ ਹੈ ਤੇ ਮਾਨਵਤਾ ਦੀ ਪਥ ਪਰਦਰਸ਼ਕ ਵੀ।

ਗੱਲ ਇਹ ਚਲ ਰਹੀ ਸੀ ਕਿ ਸਭ ਗੁਰੂ ਸਾਹਿਬਾਨ ਨੇ ਆਪਣੀ ਬਾਣੀ ਦੇ ਅੰਤ ਵਿਚ ਆਪਣੇ ਨਾਵਾਂ ਦੀ ਥਾਂ ਗੁਰੂ ਨਾਨਕ ਸਾਹਿਬ ਦਾ ਹੀ ਨਾਂ ਵਰਤਿਆ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਵਿਚ ਬਿਰਾਜਮਾਨ ਕੀਤਾ। ਗੁਰੂ ਨਾਨਕ ਸਾਹਿਬ ਨੇ ਇਸ ਸ਼ਬਦ ਗੁਰੂ ਦੀ ਸਾਜਨਾ '੧ੴ ਸਤਿਨਾਮੁ' ਦੇ ਸ਼ਬਦਾਂ ਨਾਲ ਅਰੰਭ ਕੀਤੀ ਅਤੇ ਉਨ੍ਹਾਂ ਤੋਂ ਤਕਰੀਬਨ ਦੋ ਸੌ ਸਾਲ ਮਗਰੋਂ ਗੁਰੂ ਤੇਗ਼ ਬਹਾਦਰ ਸਾਹਿਬ ਨੇ ਜਿਹੜੀ ਆਪਣੀ ਬਾਣੀ ਲਿਖੀ ਉਸ ਵਿਚ ਵੀ ਉਨ੍ਹਾਂ ਆਪਣਾ ਨਾਂ ਨਹੀਂ ਲਿਖਿਆ ਸਗੋਂ ਗੁਰੂ ਨਾਨਕ ਪਾਤਸ਼ਾਹ ਦਾ ਨਾਂ ਹੀ ਹਰ ਥਾਈਂ ਆਉਂਦਾ ਰਿਹਾ। ਆਖਰ ਗੁਰੂ ਗ੍ਰੰਥ ਸਾਹਿਬ ਦੀ ਸੰਪੂਰਨਤਾ ਦਾ ਸਮਾਂ ਆ ਗਿਆ। ਨੌਵੇਂ ਮਹਲੇ ਦੇ ਸਲੋਕ ਲਿਖੇ ਜਾਣ ਲਗੇ ਜਿਨ੍ਹਾਂ ਵਿਚ ਮਹਾਰਾਜ ਜ਼ਿੰਦਗੀ ਦਾ ਨਚੋੜ ਪੇਸ਼ ਕਰ ਕੇ ਮਾਨਵਤਾ ਨੂੰ ਜ਼ਿੰਦਗੀ ਦੀ ਅਸਲੀਅਤ ਪਹਿਚਾਣਨ ਤੇ ਜ਼ੋਰ ਦੇਂਦੇ ਹਨ। ਇਨ੍ਹਾਂ

57 ਸਲੋਕਾਂ ਵਿਚ ਵੀ ਉਸੀ ਪ੍ਰਚਲਤ ਰਵਾਇਤ ਅਨੁਸਾਰ ਸਲੋਕ ਦੇ ਅੰਤ ਵਿਚ 'ਨਾਨਕ' ਦੇ ਨਾਂ ਦੀ ਮੋਹਰ ਲਗਾ ਕੇ ਸਾਨੂੰ ਵੱਖ ਵੱਖ ਤਰੀਕਿਆਂ ਨਾਲ ਸਮਝਾਂਦੇ ਹਨ ਕਿ ਹੁਣ ਅੰਤ ਵੇਲੇ ਤਾਂ ਸਮਝ ਜਾਓ ਕਿ ਜ਼ਿੰਦਗੀ ਦੀ ਅਸਲੀਅਤ ਕੀ ਹੈ? ਨਾਮ ਜਪਣ ਤੇ ਨੇਕ ਵਿਹਾਰ ਕਰਨ ਨਾਲ ਹੀ ਪਾਰ ਉਤਾਰਾ ਹੋਣਾ ਹੈ।

**ਨਾਮੁ ਰਹਿਓ ਸਾਧੂ ਰਹਿਓ ਗੁਰੁ ਗੋਬਿੰਦੁ**

**ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ**

ਇਹ ਉਕਤ ਸਲੋਕ ਨੌਵੇਂ ਮੁਹਲੇ ਦਾ 56ਵਾਂ ਸਲੋਕ ਹੈ। ਇਥੇ ਤਕ ਹਰ ਸਲੋਕ ਦੇ ਅੰਤ ਵਿਚ ਨਾਨਕ ਨਾਮ ਜ਼ਰੂਰ ਆਇਆ ਹੈ ਪਰ 57ਵਾਂ ਸਲੋਕ ਗੁਰੂ ਗ੍ਰੰਥ ਸਾਹਿਬ ਲਈ ਲਿਖਿਆ ਗਿਆ ਸਭ ਤੋਂ ਆਖਰੀ ਬਾਣੀ ਸਲੋਕ ਹੈ। ਇਸ ਲਈ ਇਥੇ ਪਹੁੰਚਣ ਨਾਲ ਸੰਪੂਰਨਤਾ ਦੀ ਸਟੇਜ ਆ ਜਾਂਦੀ ਹੈ। ਧੁਰ ਕੀ ਬਾਣੀ ਦਾ ਇਲਾਹੀ ਕਰਮ ਸੰਪੰਨ ਹੁੰਦਾ ਹੈ। ਕਮਾਲ ਦੇਖੋ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ 'ਨਾਨਕ' ਦੇ ਨਾਮ ਦੀ ਚਲਦੀ ਰਵਾਇਤ ਨੂੰ ਇਸ ਅੰਤਲੇ 57ਵੇਂ ਸਲੋਕ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਨੇ ਬਦਲ ਕੇ ਉਸ ਸਲੋਕ ਵਿਚ ਨਾਨਕ ਦਾ ਨਾਂ ਨਹੀਂ ਪਾਇਆ ਕਿਉਂਕਿ ਇਥੇ ਤਕ ਪਹੁੰਚ ਕੇ ਸਭ ਕੁਝ ਅਕਾਲਪੁਰਖ ਦਾ ਆਪਣਾ ਹੋ ਗਿਆ। ਨਾਨਕ ਵੀ ਅਕਾਲਪੁਰਖ ਵਿਚ ਵਲੀਨ ਹੋ ਗਏ ਤੇ ਕਾਰਜ ਸੰਪੰਨ ਹੋ ਗਿਆ। 57ਵੰਜਵਾਂ ਸਲੋਕ ਪੜ੍ਹੋ:-

**ਰਾਮ ਨਾਮ ਉਰ ਮੈ ਗਹਿਓ ਜਾ ਕੈ ਸਮ ਨਹੀ ਕੋਇ**

**ਜਿਹ ਸਿਮਰਤ ਸੰਕਟ ਮਿਟੈ ਦਰਸ ਤੁਹਾਰੋ ਹੋਇ**

ਇਸ 57ਵੇਂ ਤੇ ਗੁਰੂ ਗ੍ਰੰਥ ਸਾਹਿਬ ਲਈ ਰਚੇ ਗਏ ਆਖਰੀ ਸਲੋਕ ਵਿਚ ਨਾਨਕ ਦਾ ਨਾਂ ਕਿਧਰੇ ਵੀ ਦਰਜ ਨਹੀਂ। ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਇਹ ਸਭ ਤੋਂ ਆਖਰੀ ਸਲੋਕ ਗੁਰੂ ਸਾਹਿਬਾਨ ਦੀ ਮਹਾਨ ਵਡਿਤਣ ਦਾ ਕਿਆ ਖ਼ੂਬਸੂਰਤ ਲਖਾਇਕ ਹੈ। ਸਾਰਾ ਕੁਝ ਇਤਨੇ ਤਰੱਦਦਾਂ ਤੇ ਮਰਿਆਦਾਵਾਂ ਵਿਚ ਰਹਿ ਕੇ ਹੋਇਆ ਹੈ।

ਇਥੇ ਹੀ ਬਸ ਨਹੀਂ ਜੇ ਗੁਰੂ ਗ੍ਰੰਥ ਸਾਹਿਬ ਵਿਚ ਆਏ ਰਾਗਾਂ ਵਲ ਵੀ ਝਾਤੀ ਮਾਰੀਏ ਤਾਂ 30 ਰਾਗਾਂ ਵਿਚ ਕਈ ਖੁਸ਼ੀ ਦੇ ਰਾਗ ਹਨ, ਕੁਝ ਚਾਵਾਂ ਮਲਾਰਾਂ ਨਾਲ ਸਬੰਧਤ ਰਾਗ ਹਨ। ਕੁਛ ਉਹ ਰਾਗ ਹਨ ਜੋ ਮਨੁੱਖ ਨੂੰ ਜੋਸ਼ ਦੇਂਦੇ ਹਨ, ਕੁਝ ਧਰਵਾਸ ਪਹੁੰਚਾਉਂਦੇ ਹਨ, ਕੁਝ ਸ਼ਾਂਤ ਕਰਦੇ ਹਨ ਤੇ ਕੁਝ ਹੋਰ ਉਸ ਦੇ ਮਨ ਦੇ ਵੱਖ ਵੱਖ ਸਮਿਆਂ ਦੇ ਵਹਿਣਾਂ ਤੇ ਪ੍ਰਭਾਵਾਂ ਨਾਲ ਜੁੜੇ ਹੋਏ ਹਨ। ਜ਼ਿੰਦਗੀ ਵਿਚ ਹਰ ਇਕ ਦੀ ਆਪਣੀ ਆਪਣੀ ਥਾਂ ਤੇ ਮਹਤਤਾ ਹੈ। ਗੁਰਬਾਣੀ ਹਰ ਸਮੇਂ ਹਰ ਕਿਸਮ ਦੇ ਹਾਲਾਤਾਂ ਵਿਚ ਸਾਨੂੰ ਅਗਵਾਈ ਬਖਸ਼ਦੀ ਹੈ ਤਾਂ ਕਿ ਇਕ ਮਨੁੱਖ ਸੁਤੰਲਤ, ਜ਼ਾਬਤਾ-ਬਧ ਜੀਵਨ ਬਤੀਤ ਕਰ ਕੇ ਸਹਿਜ ਅਵਸਥਾ ਵਿਚ ਵਿਚਰ ਸਕੇ। ਨੌਵੇਂ ਪਾਤਸ਼ਾਹ ਨੇ ਜੋ ਆਖਰੀ ਸਲੋਕ ਵਿਚ ਨਾਨਕ ਦਾ ਨਾਂ ਕੱਢ ਦਿੱਤਾ ਹੈ ਤਾਂ ਇਧਰ 31ਵਾਂ ਰਾਗ

ਗੁਰਬਾਣੀ ਵਿਚ ਸ਼ਾਮਲ ਕਰ ਕੇ ਉਸ ਵਿਚ ਬਾਣੀ ਉਚਾਰਨ ਵੀ ਕੀਤੀ ਹੈ। ਉਹ ਰਾਗ ਸਭ ਤੋਂ ਨਵੇਕਲਾ ਰਾਗ ਹੈ, 'ਰਾਗ ਜੈਜਾਵੰਤੀ।' ਖੁਸ਼ੀਆਂ ਦਾ ਰਾਗ, ਦਮਾਮਿਆਂ ਦਾ ਰਾਗ, ਜੈ ਜੈ ਕਾਰ ਦਾ ਰਾਗ। ਇਸ ਰਾਗ ਦਾ ਗੁਰੂ ਗ੍ਰੰਥ ਸਾਹਿਬ ਵਿਚ ਹੋਣਾ ਉਨ੍ਹਾਂ ਨੇ ਇਸ ਲਈ ਵੀ ਜ਼ਰੂਰੀ ਸਮਝਿਆ ਹੋਵੇਗਾ ਕਿ 30 ਰਾਗਾਂ ਵਿਚ ਬਾਣੀ ਦਾ ਅਨੰਦ ਲੈਣ ਵਾਲਾ ਮਨੁੱਖ ਜਦ ਉਸ ਤੇ ਅਮਲ ਕਰਦਿਆਂ ਆਪਣਾ ਜੀਵਨ ਬਤੀਤ ਕਰ ਕੇ ਅਕਾਲਪੁਰਖ ਦੇ ਦਰਬਾਰ ਵਿਚ ਆਪਣੀ ਹਾਜ਼ਰੀ ਲਗਵਾਏਗਾ ਤਾਂ ਅਵੱਸ਼ ਹੀ ਉਹ ਜੈ ਜੈ ਕਾਰ ਦੇ ਜੈਕਾਰਿਆਂ ਨਾਲ ਹੀ ਇਥੇ ਤੇ ਉਥੇ ਸਨਮਾਨਿਆ ਜਾਵੇਗਾ। ਇਹ ਸਾਰੀ ਗੱਲ ਕਿਤਨੀ ਵਾਜਬ ਤੇ ਸਵੈ-ਸਪੱਸ਼ਟ ਲਗਦੀ ਹੈ।

ਉਕਤ ਸਾਰੀ ਲਿਖਤ ਤੋਂ ਇਹ ਗਲ ਉਭਰ ਕੇ ਸਾਹਮਣੇ ਆਉਂਦੀ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਨਿਸ਼ਚਾ ਤੇ ਟੇਕ ਰੱਖਣ ਵਾਲਾ ਮਨੁਖ ਹਰ ਹਾਲਤ ਵਿਚ ਸਨਮਾਨਿਆ ਹੋਇਆ ਤੇ ਸਤਿਕਾਰਤ ਮਨੁੱਖ ਹੋਵੇਗਾ ਕਿਉਂਕਿ ਉਹ ਇਸ ਰਬੀ ਬਾਣੀ ਦਾ ਨਿਸਚੇਵਾਨ ਹੋਣ ਕਾਰਨ **"ਆਗੇ ਸੁਖੁ"** ਤੇ **"ਪਾਛੈ ਅਨੰਦ"** ਦਾ ਧਾਰਨੀ ਹੈ। ਸਾਡੇ ਕਿਤਨੇ ਚੰਗੇ ਭਾਗ ਹਨ ਕਿ ਅਕਾਲਪੁਰਖ ਨੇ ਸਾਡਾ ਸਿਧਾ ਵਾਸਤਾ ਇਸ ਰਬ ਰੂਪੀ ਗ੍ਰੰਥ ਨਾਲ ਜੋੜ ਕੇ ਸਾਡੇ ਤੇ ਉਪਕਾਰ ਕੀਤਾ ਹੈ ਅਤੇ ਉਹ ਵੀ ਨਰੋਲ ਸਾਡੀ ਆਪਣੀ ਮਾਤ ਭਾਸ਼ਾ ਵਿਚ ਜਿਸ ਨੂੰ ਪੰਜਾਬ ਦਾ ਬੱਚਾ ਬੱਚਾ ਬੋਲਦਾ, ਜਾਣਦਾ ਤੇ ਸਮਝਦਾ ਹੈ। ਅਜਿਹਾ ਸੁਭਾਗ ਸ਼ਾਇਦ ਹੀ ਦੁਨੀਆ ਦੇ ਹੋਰ ਮਨੁਖਾਂ ਨੂੰ ਪ੍ਰਾਪਤ ਹੋਇਆ ਹੋਵੇ। ਇਸ ਲਈ ਅਕਾਲਪੁਰਖ ਦੇ ਇਸ ਇਲਾਹੀ ਵਰਦਾਨ ਦਾ ਧੰਨਵਾਦ ਕਰਨਾ ਸਾਡਾ ਪ੍ਰਮੁੱਖ ਸ਼ੇਵਾ ਹੋਣਾ ਚਾਹੀਦਾ ਹੈ। ਆਓ ਆਪਾਂ ਵੀ ਇਸ ਰੱਬੀ ਬਖਸ਼ਸ਼ ਦਾ ਅਨੰਦ ਲਈਏ ਤੇ ਹੋਰਾਂ ਨੂੰ ਵੀ ਧੰਨ ਭਾਗੇ ਬਣਾ ਕੇ ਇਸ ਜੁਗੋ ਜੁਗ ਅਟੱਲ ਸ਼ਬਦ-ਗੁਰੂ ਨਾਲ ਜੋੜੀਏ ਤੇ ਮਾਨਵਤਾ ਦਾ ਜੀਵਨ ਸਫਲਾ ਕਰੀਏ।

**ਜੋ ਪ੍ਰਭ ਕੋ ਮਿਲਬੋ ਚਹੈ**
**ਖੋਜ ਸ਼ਬਦ ਮੈਂ ਲੇਹ**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਲਏ ਗਏ:

# ਪ੍ਰਥਮ ਦੋ ਫ਼ਰਮਾਨ

ਗੁਰੂ ਅਰਜਨ ਦੇਵ ਜੀ ਨੇ ਸਿੱਖ ਕੌਮ ਨੂੰ ਸੰਗਠਤ ਕਰਨ ਲਈ ਬਹੁਤ ਉੱਦਮ ਕੀਤੇ। ਅੰਮ੍ਰਿਤ ਸਰੋਵਰ (ਅੰਮ੍ਰਿਤਸਰ) ਵਿਚ ਹਰਿਮੰਦਰ ਉਸਰਵਾਇਆ ਜਿਸ ਦੇ ਚਾਰ ਦਰਵਾਜ਼ੇ ਰੱਖ ਕੇ ਇਸ ਨੂੰ ਸਭ ਧਰਮਾਂ ਦਾ ਸਾਂਝਾ ਤੀਰਥ ਬਣਾ ਦਿਤਾ। ਇਸ ਦੀ ਨੀਂਹ ਇਕ ਮੁਸਲਮਾਨ ਸੂਫੀ ਦਰਵੇਸ਼ ਮੀਆਂ ਮੀਰ ਜੀ ਪਾਸੋਂ ਰਖਵਾ ਕੇ ਉਸ ਸਮੇਂ ਕਟੜਪੁਣੇ ਵਿਚ ਜਲ ਰਹੀ ਲੁਕਾਈ ਨੂੰ ਉਦਾਰਚਿਤਤਾ ਤੇ ਫਰਾਖਦਿਲੀ ਦਾ ਸਬਕ ਪੜ੍ਹਾਇਆ। ਗੁਰੂ ਗ੍ਰੰਥ ਸਾਹਿਬ ਵਿਚ ਸਿੱਖ ਗੁਰੂ ਸਾਹਿਬਾਨ ਦੇ ਨਾਲ ਨਾਲ ਕਈ ਹੋਰ ਧਰਮਾਂ, ਮਜ਼ਹਬਾਂ, ਕੌਮਾਂ ਤੇ ਇਲਾਕਿਆਂ ਦੇ ਮਹਾਂਪੁਰਸ਼ਾਂ ਦੀ ਬਾਣੀ ਜੋ ਸਿੱਖ ਅਕੀਦੇ ਨਾਲ ਮੇਲ ਖਾਂਦੀ ਸੀ, ਨੂੰ ਇਕੱਠੀ ਕਰਨ ਉਪਰੰਤ ਉਸ ਦੀ ਸੰਪਾਦਨਾ ਕਰ ਕੇ "ਆਦਿ ਗ੍ਰੰਥ" ਦੀ ਸਿਰਜਣਾ ਕੀਤੀ। "ਪੋਥੀ ਪਰਮੇਸਰ ਕਾ ਥਾਨੁ" ਨਾਮੀ ਇਹ ਪਵਿੱਤਰ ਆਦਿ ਗ੍ਰੰਥ 15 ਅਗਸਤ 1604 ਈ: ਨੂੰ ਸੰਪੂਰਨ ਹੋਇਆ। ਭਾਈ ਬੰਨੋ ਨੇ ਲਾਹੌਰ ਜਾ ਕੇ ਇਸ ਦੀ ਜਿਲਦ ਬੰਦੀ ਕਰਵਾਈ ਅਤੇ ਇਸ ਉਪਰੰਤ ਇਕ ਸ਼ਾਨਦਾਰ ਨਗਰ ਕੀਰਤਨ ਦੀ ਸ਼ਕਲ ਵਿਚ ਇਹ ਆਦਿ-ਗ੍ਰੰਥ ਸਾਹਿਬ ਰਾਮਸਰ ਤੋਂ ਹਰਿਮੰਦਰ ਸਾਹਿਬ ਵਿਚ ਪਰਵੇਸ਼ ਹੋਏ। ਨਗਰ ਕੀਰਤਨ ਦੇ ਸਾਰੇ ਰਸਤੇ ਬਾਬਾ ਬੁਢਾ ਜੀ ਨੇ ਇਸ ਮਹਾਨ ਗ੍ਰੰਥ ਨੂੰ ਆਪਣੇ ਸਿਰ ਤੇ ਸੁਭਾਇਮਾਨ ਕਰੀ ਰਖਿਆ ਅਤੇ ਗੁਰੂ ਅਰਜਨ ਦੇਵ ਜੀ ਚੌਰ ਸਾਹਿਬ ਦੀ ਸੇਵਾ ਕਰਦੇ ਰਹੇ। ਇਵੇਂ 30 ਅਗਸਤ 1604 ਈ: ਨੂੰ ਇਸ ਇਲਾਹੀ ਗ੍ਰੰਥ ਦਾ ਪਹਿਲੀ ਵਾਰ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਪਰਕਾਸ਼ ਹੋਇਆ। (ਇਸ ਪਵਿੱਤਰ ਦਿਵਸ ਨੂੰ ਸਿੱਖ ਜਗਤ ਵਿਚ ਪ੍ਰਥਮ ਪਰਕਾਸ਼ ਦਿਵਸ ਦੇ ਰੂਪ ਵਿਚ ਬੜੀ ਸ਼ਰਧਾ ਤੇ ਸਤਿਕਾਰ ਨਾਲ ਮਨਾਇਆ ਜਾਂਦਾ ਹੈ।) ਭਾਈ ਬੁੱਢਾ ਜੀ ਪ੍ਰਥਮ ਗ੍ਰੰਥੀ ਥਾਪੇ ਗਏ ਜਿਨ੍ਹਾਂ ਨੇ ਪਹਿਲਾ ਹੁਕਮ ਲਿਆ। ਉਸ ਸਮੇਂ ਜੋ ਫਰਮਾਨ ਨਿਕਲਿਆ ਉਹ ਇਸ ਪਰਕਾਰ ਹੈ:-

ਸੂਹੀ ਮਹਲਾ 5

ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ
ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ
ਅੰਮਿਰਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ
ਜੈ ਜੈਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ
ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ
ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ।

(ਪੰਨਾ-783)

ਆਦਿ ਗ੍ਰੰਥ ਸਾਹਿਬ ਦੇ ਇਸ ਪ੍ਰਥਮ ਹੁਕਮਨਾਮੇ ਦਾ ਇਤਨਾ ਨੇੜੇ ਦਾ ਸੁਮੇਲ ਉਸ 'ਪਵਿੱਤਰ ਸਰੋਵਰ' 'ਹਰੀ ਮੰਦਰ' ਤੇ 'ਸੰਤਾਂ ਕੇ ਕਾਰਜ' ਨਾਲ ਦੇਖ ਕੇ ਸੰਗਤਾਂ ਵਿਸਮਾਦ ਵਿਚ ਆ ਗਈਆਂ ਤੇ ਸਭ ਨੇ ਇਵੇਂ ਮਹਿਸੂਸ ਕੀਤਾ ਕਿ ਸਭ ਕੁਝ ਵਾਹਿਗੁਰੂ ਆਪ ਹੀ ਕਰ ਤੇ ਕਰਵਾ ਰਹੇ ਹਨ। ਇਵੇਂ ਆਦਿ ਗ੍ਰੰਥ ਸਾਹਿਬ ਦੇ ਹਰਿਮੰਦਰ ਸਾਹਿਬ ਵਿਚ ਇਸ ਸਤਿਕਾਰੀ ਭਾਵਨਾ ਨਾਲ ਬਿਰਾਜਮਾਨ ਹੋ ਜਾਣ ਨਾਲ ਵਿਸ਼ਵ ਦੇ ਅਧਿਆਤਮਿਕ ਇਤਿਹਾਸ ਵਿਚ ਇਕ ਅਹਿਮ ਘਟਨਾ ਵਾਪਰੀ। ਹਰ ਰੋਜ਼ ਰਾਤ ਨੂੰ ਜਦ ਆਦਿ ਗ੍ਰੰਥ ਸਾਹਿਬ ਦਾ ਸੁਖ-ਆਸਨ ਹੁੰਦਾ ਤਾਂ ਗੁਰੂ ਅਰਜਨ ਦੇਵ ਜੀ ਪਾਤਸ਼ਾਹ ਸੁਖ ਆਸਨ ਵਾਲੇ ਪਲੰਘ ਦੇ ਨਾਲ ਥਲੇ ਫਰਸ਼ ਤੇ ਹੀ ਲੇਟ ਜਾਂਦੇ ਤੇ ਇਸ ਤਰ੍ਹਾਂ ਖੁਦ ਅਕਾਲਪੁਰਖ ਦਾ ਰੂਪ ਹੋਣ ਦੇ ਬਾਵਜੂਦ ਵੀ, ਉਹ ਆਦਿ ਗ੍ਰੰਥ ਸਾਹਿਬ ਦਾ ਬੇਹੱਦ ਸਤਿਕਾਰ ਕਰਦੇ। ਉਹ ਜਾਣੀਜਾਣ ਸਨ ਤੇ ਜਾਣਦੇ ਸਨ ਕਿ ਕੁਝ ਸਮਾਂ ਪਾ ਕੇ ਇਹੀ 'ਪਰਮੇਸਰ ਰੂਪ ਪੋਥੀ' ਮਾਨਵਤਾ ਦੇ ਜੁਗੋ ਜੁਗ ਅਟੱਲ ਗੁਰੂ ਬਣ ਕੇ ਉਸ ਦਾ ਪਥ ਪਦਰਸ਼ਨ ਕਰਿਆ ਕਰਨਗੇ। ਇਸ ਲਈ ਉਨ੍ਹਾਂ ਨੇ ਆਪਣੇ ਹਿਰਦੇ ਦੀਆਂ ਡੂੰਘਾਈਆਂ ਤੋਂ ਇਸ ਹੋਣ ਵਾਲੇ ਸ਼ਬਦ-ਗੁਰੂ ਦਾ ਅਦਬ ਸਤਿਕਾਰ ਆਪ ਵੀ ਕੀਤਾ ਤੇ ਸੰਗਤਾਂ ਤੋਂ ਵੀ ਕਰਵਾਇਆ। ਇਸ ਪ੍ਰਥਮ ਪਰਕਾਸ਼ ਦਿਵਸ ਨੂੰ ਸਿਖ ਜਗਤ ਵਿਚ ਬੜੇ ਚਾਵਾਂ ਤੇ ਮਲਹਾਰਾਂ ਨਾਲ ਮਨਾਇਆ ਜਾਂਦਾ ਹੈ।

ਦੂਜਾ ਇਤਿਹਾਸਕ ਹੁਕਮ 7 ਅਕਤੂਬਰ 1708 ਈ: ਨੂੰ ਨਾਦੜੇ ਵਿਖੇ ਉਸ ਸਮੇਂ ਲਿਆ ਗਿਆ ਜਦ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਸ ਆਦਿ ਗ੍ਰੰਥ ਨੂੰ ਗੁਰੂ ਦੀ ਪਦਵੀ ਨਾਲ ਸ਼ਸ਼ੋਭਤ ਕਰ ਕੇ ਇਨ੍ਹਾਂ ਅਗੇ ਆਪਣਾ ਸੀਸ ਨਿਵਾਇਆ ਤੇ ਇਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਨਮਾਨ ਜਨਕ ਰੁਤਬਾ ਦੇ ਕੇ ਆਪਣੀ ਆਤਮਾ ਗੁਰੂ ਗ੍ਰੰਥ ਸਾਹਿਬ ਵਿਚ ਸਮੋ ਦਿਤੀ ਤੇ ਸਰੀਰ ਖ਼ਾਲਸਾ ਪੰਥ ਵਿਚ ਵਲੀਨ ਕਰ ਦਿਤਾ। ਉਸ ਵਕਤ ਜੋ ਗੁਰੂ ਗ੍ਰੰਥ ਸਾਹਿਬ ਵਿਚੋਂ ਹੁਕਮਨਾਮਾ ਨਿਕਲਿਆ ਉਸ ਦੇ ਬੋਲ ਇਸ ਪਰਕਾਰ ਹਨ:-

ਮਾਰੂ ਮਹਲਾ-5

**ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ**
**ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ**
**ਅਬ ਮੋਹਿ ਜੀਵਨ ਪਦਵੀ ਪਾਈ**
**ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ-ਰਹਾਉ**
**ਕਾਮੁ ਕ੍ਰੋਧੁ ਲੋਭੁ ਮੋਹ ਨਿਵਾਰੇ ਨਿਵਰੇ ਸਗਲ ਬੈਰਾਈ**
**ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ**
**ਸੁਖ ਸੀਤਲ ਸਰਧਾ ਸਭ ਪੂਰੀ ਹੋਏ ਸੰਤ ਸਹਾਈ**

ਪਾਵਨ ਪਤਿਤ ਕੀਏ ਖਿਨ ਭੀਤਰਿ ਮਹਿਮਾ ਕਥਨੁ ਨ ਜਾਈ
ਨਿਰਭਉ ਭਏ ਸਗਲ ਭੈ ਖੋਏ ਗੋਬਿੰਦ ਚਰਣ ਓਟਾਈ
ਨਾਨਕੁ ਜਸੁ ਗਾਵੈ ਠਾਕੁਰ ਕਾ ਰੈਣਿ ਦਿਨਸੁ ਲਿਵ ਲਾਈ (ਪੰਨਾ-1000)

ਇਸ ਹੁਕਮਨਾਮੇ (ਵਾਕ) ਦੇ ਬੋਲ ਵੀ ਮੌਕੇ ਮੁਤਾਬਿਕ ਇਤਨੇ ਢੁਕਵੇਂ ਹਨ ਜਿਵੇਂ ਕਿ ਅਕਾਲ ਪੁਰਖ ਖੁਦ ਆਪਣਾ ਫਰਮਾਨ ਜਾਰੀ ਕਰ ਰਹੇ ਹਨ ਤੇ ਮਾਨਵਤਾ ਨੂੰ "ਹਰਿ ਹਰਿ ਕੀਰਤਨ" ਗਾਣ ਦਾ ਉਪਦੇਸ਼ ਦੇ ਰਹੇ ਹਨ ਜਿਸ ਦਾ ਬਹੁ ਪਰਕਾਰੀ ਸਰੂਪ ਸ਼ਬਦ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਆਪ ਹਨ। ਇਸ ਅਵਸਰ ਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ "ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਯੋ ਗ੍ਰੰਥ" ਦੀ ਤਾਕੀਦ ਕੀਤੀ ਤੇ ਜੋਤੀ ਜੋਤ ਸਮਾ ਗਏ। ਇਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਗੁਰਤਾ ਕਾਲ ਪ੍ਰਾਰੰਭ ਹੋਇਆ ਤੇ ਮਾਨਵ ਅਤੇ ਧਾਰਮਿਕ ਸਮਾਜ ਜੁਗੋ ਜੁਗ ਅਟੱਲ ਗੁਰੂ ਦੀ ਛਤਰ ਛਾਇਆ ਹੇਠ ਆਇਆ। ਅਜਿਹਾ ਗੁਰੂ ਪਾਉਣਾ ਸਾਡੇ ਸਾਰਿਆਂ ਦਾ ਸੁਭਾਗ ਹੈ। ਪੰਜਾਬ ਦੀ ਧਰਤੀ ਲਈ ਇਹ ਇਲਾਹੀ ਵਰਦਾਨ ਹੈ, ਭਾਰਤ ਵਰਸ਼ ਲਈ ਗੌਰਵ ਦੀ ਗਾਥਾ ਹੈ ਅਤੇ ਪੰਜਾਬੀ ਅਤੇ ਸੰਤ ਭਾਸ਼ਾ ਲਈ ਰਿਣਤਾ ਪ੍ਰਗਟਾਉਣ ਦਾ ਮੁਕਾਮ ਹੈ। ਨਿਰਸੰਦੇਹ ਉਹ ਦਿਨ ਦੂਰ ਨਹੀਂ ਜਦ ਖੁਆਰ ਹੋਏ ਵਿਸ਼ਵ ਦੇ ਸਾਰੇ ਜੀਵ ਇਸ ਗੁਰੂ ਦੀ ਤਾਬਿਆ ਵਿਚ ਆ ਕੇ ਸ਼ਾਂਤੀ ਪ੍ਰਾਪਤ ਕਰਨਗੇ, ਮਨਾਂ ਨੂੰ ਤਸਕੀਨ ਦੇ ਸਕਣਗੇ, ਯੋਗ ਸੇਧ ਪਰਾਪਤ ਕਰ ਕੇ ਜੀਵਨ ਦੀ ਸਾਰਥਕਤਾ ਪਹਿਚਾਨਣਗੇ। ਸਹੀ ਅਰਥਾਂ ਵਿਚ ਉਸ ਦਿਨ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰੀਚੈ ਮੁਕੰਮਲ ਹੋਵੇਗਾ।

ਬਾਣੀ ਗੁਰੂ ਗੁਰੂ ਹੈ ਬਾਣੀ (ਪੰਨਾ-982)

# ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਦਾ ਨਖੇੜ

ਇਸ ਪੁਸਤਕ ਵਿਚ ਪੂਰੇ ਵਿਸਥਾਰ ਨਾਲ ਦਸਿਆ ਗਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਚਾਰ ਪਰਕਾਰ ਦੇ ਮਹਾਂਪੁਰਖਾਂ ਦੀ ਬਾਣੀ ਦਰਜ ਹੈ। ਉਨ੍ਹਾਂ ਦੇ ਸ਼ਬਦਾਂ ਦਾ ਨਖੇੜ ਨਿਮਨ ਅਨੁਸਾਰ ਹੈ:-

**I ਸਿਖ ਗੁਰੂ ਸਾਹਿਬਾਨ ਦੀ ਬਾਣੀ**

1. ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ — 974 ਸ਼ਬਦ
2. ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ — 62 ਸ਼ਬਦ ਤੇ ਸਲੋਕ
3. ਸ੍ਰੀ ਗੁਰੂ ਅਮਰਦਾਸ ਸਾਹਿਬ ਜੀ — 907 ਸ਼ਬਦ
4. ਸ੍ਰੀ ਗੁਰੂ ਰਾਮਦਾਸ ਸਾਹਿਬ ਜੀ (30 ਰਾਗਾਂ ਵਿਚ ਬਾਣੀ ਰਚੀ) — 679 ਸ਼ਬਦ
5. ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ — 2218 ਸ਼ਬਦ
   (30 ਰਾਗਾਂ ਵਿਚ ਬਾਣੀ ਰਚੀ)
6. ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ — 116 ਸ਼ਬਦ ਤੇ ਸਲੋਕ
   (ਇਨ੍ਹਾਂ ਨੇ ਇਕੱਤੀਏਂ ਰਾਗ ਜੈਜਾਵੰਤੀ ਵਿਚ ਵੀ ਬਾਣੀ ਰਚੀ)

ਜੋੜ= 4956 ਸ਼ਬਦ

ਕੁਝ ਸਜਣ ਇਸੇ ਬਾਣੀ ਨੂੰ 4949 ਸ਼ਬਦਾਂ ਵਿਚ ਗਿਣਦੇ ਹਨ)

**II 15 ਭਾਰਤੀ ਭਗਤਾਂ ਦੀ ਬਾਣੀ**

1. ਬਾਬਾ ਸ਼ੇਖ ਫਰੀਦ ਸਾਹਿਬ ਜੀ — 116 ਸ਼ਬਦ ਤੇ ਸਲੋਕ
2. ਭਗਤ ਜੈ ਦੇਵ ਸਾਹਿਬ ਜੀ — 2 ਸ਼ਬਦ
3. ਭਗਤ ਤ੍ਰਿਲੋਚਨ ਸਾਹਿਬ ਜੀ — 4 ਸ਼ਬਦ
4. ਭਗਤ ਨਾਮ ਦੇਵ ਸਾਹਿਬ ਜੀ — 61 ਸ਼ਬਦ
5. ਭਗਤ ਰਾਮਾ ਨੰਦ ਸਾਹਿਬ ਜੀ — 1 ਸ਼ਬਦ
6. ਭਗਤ ਕਬੀਰ ਸਾਹਿਬ ਜੀ — 541 ਸ਼ਬਦ ਤੇ ਸਲੋਕ

(ਪਹਿਲੇ, ਤੀਜੇ, ਚੌਥੇ ਅਤੇ ਪੰਜਵੇਂ ਗੁਰੂ ਸਾਹਿਬਾਨ ਤੋਂ ਮਗਰੋਂ ਸਭ ਤੋਂ ਵਧ ਬਾਣੀ ਇਨ੍ਹਾਂ ਦੀ ਹੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

7. ਭਗਤ ਰਵਿਦਾਸ ਸਾਹਿਬ ਜੀ — 40 ਸ਼ਬਦ
8. ਭਗਤ ਸੈਣ ਸਾਹਿਬ ਜੀ — 1 ਸ਼ਬਦ
9. ਭਗਤ ਧੰਨਾ ਸਾਹਿਬ ਜੀ — 3 ਸ਼ਬਦ
10. ਭਗਤ ਪੀਪਾ ਸਾਹਿਬ ਜੀ — 1 ਸ਼ਬਦ
11. ਭਗਤ ਪਰਮਾਨੰਦ ਸਾਹਿਬ ਜੀ — 1 ਸ਼ਬਦ

12. ਭਗਤ ਸੂਰਦਾਸ ਸਾਹਿਬ ਜੀ* 1 ਸ਼ਬਦ

(*ਮਹਾਨ ਕੋਸ਼ ਵਿਚ ਇਨ੍ਹਾਂ ਦੇ ਸ਼ਬਦਾਂ ਦੀ ਗਿਣਤੀ 2 ਦਿਤੀ ਗਈ ਹੈ ਜੋ ਠੀਕ ਨਹੀਂ ਜਾਪਦੀ ਕਿਉਂਕਿ ਸੂਰਦਾਸ ਜੀ ਦੇ ਨਾਂ ਹੇਠ ਲਿਖਿਆ ਦੂਜਾ ਸ਼ਬਦ ਗੁਰੂ ਅਰਜਨ ਦੇਵ ਜੀ ਦਾ ਆਪਣਾ ਉਚਾਰਿਆ ਹੋਇਆ ਹੈ)। ਸਭ ਮਹਾਂ ਪੁਰਖਾਂ ਨਾਲੋਂ ਘਟ ਬਾਣੀ ਸੂਰਦਾਸ ਜੀ ਦੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਜੋ ਇਕੋ ਸੰਖੇਪ ਪੰਗਤੀ ਤੇ ਅਧਾਰਤ ਹੈ:

13. ਭਗਤ ਭੀਖਨ ਸਾਹਿਬ ਜੀ 2 ਸ਼ਬਦ

(ਇਹ ਘੁੜਾਮ ਨਿਵਾਸੀ ਦਰਵੇਸ ਭੀਖਨ ਸ਼ਾਹ ਨਹੀਂ ਹਨ)

14. ਭਗਤ ਸਧਨਾ ਸਾਹਿਬ ਜੀ 1 ਸ਼ਬਦ

15. ਭਗਤ ਬੇਣੀ ਸਾਹਿਬ ਜੀ 3 ਸ਼ਬਦ

ਜੋੜ=778 ਸ਼ਬਦ

**III ਗੁਰੂ ਘਰ ਦੇ ਪ੍ਰੇਮੀ ਗੁਰਸਿੱਖ ਸਾਹਿਬਾਨ ਦੀ ਬਾਣੀ**

1. ਭਾਈ ਮਰਦਾਨਾ ਸਾਹਿਬ ਜੀ 3 ਸ਼ਬਦ
2. ਰਬਾਬੀ ਬਲਵੰਡ ਸਾਹਿਬ ਜੀ 5 ਸ਼ਬਦ
3. ਰਬਾਬੀ ਸੱਤਾ ਸਾਹਿਬ ਜੀ 3 ਸ਼ਬਦ
4. ਬਾਬਾ ਸੁੰਦਰ ਸਾਹਿਬ ਜੀ 6 ਸ਼ਬਦ

ਜੋੜ=17 ਸ਼ਬਦ

**IV ਗਿਆਰਾਂ ਅਰਸ਼ੀ ਭਟਾਂ ਦੀ ਬਾਣੀ**

1. ਭਟ ਕਲ ਸਹਾਰ ਸਾਹਿਬ ਜੀ 54 ਸ਼ਬਦ/ਸੱਵੀਏ (ਕੁਝ ਅਨੁਸਾਰ 56)
2. ਭੱਟ ਗਯੰਦ ਸਾਹਿਬ ਜੀ 13 ਸ਼ਬਦ ,,
3. ਭੱਟ ਭਿੱਖਾ ਸਾਹਿਬ ਜੀ 2 ਸ਼ਬਦ ,,
4. ਭੱਟ ਕੀਰਤ ਸਾਹਿਬ ਜੀ 8 ਸ਼ਬਦ ,,
5. ਭੱਟ ਮਥੁਰਾ ਸਾਹਿਬ ਜੀ 12 ਸ਼ਬਦ ,,
6. ਭੱਟ ਜਾਲਪ ਸਾਹਿਬ ਜੀ 5 ਸ਼ਬਦ ,,
7. ਭੱਟ ਸਲ੍ਹ ਸਾਹਿਬ ਜੀ 3 ਸ਼ਬਦ ,,
8. ਭੱਟ ਭਲ੍ਹ ਸਾਹਿਬ ਜੀ 1 ਸ਼ਬਦ/ਸਵੱਈਆ
9. ਭੱਟ ਬਲ੍ਹ ਸਾਹਿਬ ਜੀ 5 ਸ਼ਬਦ/ਸਵੱਈਏ
10. ਭੱਟ ਹਰਿਬੰਸ ਸਾਹਿਬ ਜੀ 2 ਸ਼ਬਦ ,,
11. ਭੱਟ ਨਲ੍ਹ ਸਾਹਿਬ ਜੀ 16 ਸ਼ਬਦ ,,

ਜੋੜ=121 ਸ਼ਬਦ/ਸੱਵਈਏ

ਕੁਝ ਵਿਦਵਾਨ ਇਨ੍ਹਾਂ 121 ਸੱਵਈਆਂ ਨੂੰ 123 ਸੱਵਈਆਂ ਵਿਚ ਵੰਡਦੇ ਹਨ।

ਸਮੁਚਾ ਜੋੜ 4956+778+17+121=5872 ਸ਼ਬਦ

# ਗੁਰੂ ਗ੍ਰੰਥ ਸਾਹਿਬ ਵਿਚ ਆਏ ਰਾਗਾਂ ਬਾਰੇ ਜਾਣਕਾਰੀ

ਸੰਗੀਤ ਅਕਾਲਪੁਰਖ ਦੀ ਆਪਣੀ ਭਾਸ਼ਾ ਹੈ ਜੋ ਹਰ ਕਿਸੇ ਨੂੰ ਅਸਾਨੀ ਨਾਲ ਸਮਝ ਆਉਂਦੀ ਹੈ। ਇਹ ਸੰਗੀਤ ਹੀ ਮਨ ਨੂੰ ਵਸ ਕਰਨ, ਇਸ ਨੂੰ ਨਿਰਮਲ ਕਰਨ ਤੇ ਧੀਰਜ ਬੰਨ੍ਹਣ ਵਿਚ ਪੂਰਨ ਸਮਰੱਥ ਹੈ। ਗੁਰੂ ਸਾਹਿਬਾਨ ਨੇ **"ਧੁਰ ਕੀ ਬਾਣੀ"** ਨੂੰ ਰਾਗਾਂ ਵਿਚ ਮੜ੍ਹਕੇ ਇਸ ਨੂੰ ਹੋਰ ਅਲੌਕਿਕ ਤੇ ਅਨੰਦਦਾਈ ਬਣਾ ਦਿੱਤਾ ਹੈ। 31 ਰਾਗਾਂ ਵਿਚ ਸਾਰੀ ਬਾਣੀ ਗਾਈ ਗਈ ਹੈ ਅਤੇ ਰਾਗ ਵੀ ਵਿਸ਼ੇਸ਼ ਤੌਰ ਤੇ ਉਹ ਰਖੇ ਗਏ ਹਨ ਜਿਹੜੇ ਬਹੁਤੀ ਭੜਕਾਹਟ, ਤਪਸ਼ ਜਾਂ ਮਾਰੂ ਠੰਡ ਵਾਲੇ ਨਾ ਹੋਣ ਤਾਂ ਜੋ ਮਨੁੱਖੀ ਮਨ ਬਹੁਤ ਅਤਿਵਾਦੀ ਹਾਲਤਾਂ ਵਿਚ ਵਿਚਰ ਕੇ ਸੰਤੋਖ ਪ੍ਰਾਪਤੀ ਦੀ ਥਾਂ ਬੇਚੈਨੀ ਵਾਲੀ ਅਵਸਥਾ ਵਿਚ ਭੰਬਲ ਭੂਸੇ ਨਾ ਖਾਂਦਾ ਰਹੇ। ਗੁਰਬਾਣੀ ਵਿਚ ਸੰਗੀਤ ਅਤੇ ਰਾਗਾਂ ਦੀ ਮਹੱਤਤਾ ਦਾ ਅਨੁਮਾਨ ਇਸ ਗੱਲ ਤੋਂ ਵੀ ਸਹਿਜੇ ਹੋ ਜਾਂਦਾ ਹੈ ਕਿ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਖੇ ਜੋ ਗੁਰਬਾਣੀ ਕੀਰਤਨ ਦਾ ਪਰਵਾਹ ਨਿਰੰਤਰ ਚਲਦਾ ਰਹਿੰਦਾ ਹੈ ਉਸ ਲਈ ਜਿਹੜੀ ਕੀਰਤਨੀ ਚੌਕੀਆਂ ਦੀ ਵੰਡ ਕੀਤੀ ਗਈ ਹੈ, ਉਹ ਵੀ ਰਾਗਾਂ ਦੇ ਨਾਵਾਂ ਤੇ ਹੀ ਕੀਤੀ ਗਈ ਹੈ (ਸਮੇਂ ਆਦਿ ਦੇ ਅਧਾਰ ਤੇ ਨਹੀਂ), ਜਿਵੇਂ ਬਿਲਾਵਲੁ ਦੀ ਚੌਂਕੀ, ਸਾਰੰਗ ਦੀ ਚੌਂਕੀ, ਜੈਤਸਰੀ ਦੀ ਚੌਂਕੀ, ਕਲਿਆਨ ਦੀ ਚੌਂਕੀ ਆਦਿ। ਜੇ ਰਾਗਾਂ ਦਾ ਹਿਸਾਬ ਲਗਾਇਆ ਜਾਵੇ ਤਾਂ ਸ੍ਰੀ ਗੁਰੂ ਰਾਮਦਾਸ ਜੀ ਨੇ 30 ਅਤੇ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਵੀ 30 ਰਾਗਾਂ ਵਿਚ ਬਾਣੀ ਰਚੀ ਹੈ। ਇਕੱਤੀਵਾਂ ਰਾਗ ਜੈਜਾਵੰਤੀ ਕੇਵਲ ਗੁਰੂ ਤੇਗ਼ ਬਹਾਦਰ ਜੀ ਨੇ ਹੀ ਵਰਤਿਆ ਹੈ ਜਿਸ ਨਾਲ ਸਬੰਧਤ ਬਾਣੀ ਸਭ ਤੋਂ ਆਖਿਰ ਵਿਚ ਹੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਮਿਲਦੀ ਹੈ। ਕਮਾਲ ਦੀ ਸੋਚ ਇਸ ਵਿਚ ਵਿਧਮਾਨ ਹੈ। ਬਾਕੀ 30 ਰਾਗ ਜ਼ਿੰਦਗੀ ਦੇ ਉਤਰਾਵਾਂ ਚੜ੍ਹਾਵਾਂ ਦੀ ਤਰਜਮਾਨੀ ਕਰਦੇ ਹਨ ਇਸ ਲਈ ਉਨ੍ਹਾਂ ਨਾਲ ਸਬੰਧਤ ਗੁਰਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਵੱਖ ਵੱਖ ਥਾਵਾਂ ਤੇ ਆਈ ਹੈ ਪਰ ਜਦ ਮਨੁੱਖ ਗੁਰੂ ਗ੍ਰੰਥ ਸਾਹਿਬ ਵਿਚ ਦਿਤੇ ਮਹਾਨ ਤਤ ਨੂੰ ਪਾ ਲੈਂਦਾ ਹੈ ਤਾਂ ਉਹ ਅਨੰਦ ਮਈ ਅਵਸਥਾ ਵਿਚ ਆ ਜਾਂਦਾ ਹੈ, ਉਸ ਦਾ ਜੀਵਨ ਸਫਲ ਮੰਨਿਆ ਜਾਂਦਾ ਹੈ। ਉਸਦੀ ਇਸ ਜਿਤ ਤੇ ਜੈ ਜੈ ਕਾਰ ਦੇ ਪਰਤੀਕ ਵਜੋਂ ਜੈਜਾਵੰਤੀ ਰਾਗ ਸਭ ਰਾਗਾਂ ਦੇ ਅੰਤ ਵਿਚ ਆਇਆ ਹੈ ਜੋ ਮੰਜ਼ਲ ਤੇ ਅਪੜਣ ਦੀ ਖੁਸ਼ੀ ਵਿਚ ਸ਼ਾਦਮਾਨੀ ਦਾ ਪ੍ਰਗਟਾਵੇ ਦਾ ਚਿੰਨ੍ਹ ਹੈ।

ਗੁਰੂ ਗ੍ਰੰਥ ਸਾਹਿਬ ਦੇ ਪੰਨਾ 1 ਤੋਂ 8 ਤਕ ਗੁਰੂ ਨਾਨਕ ਦੇਵ ਜੀ ਦੀ ਬਾਣੀ ਜਪ

ਸਾਹਿਬ ਹੈ ਜੋ ਕਿ ਰਾਗੁ ਤੋਂ ਮੁਕਤ ਹੈ। ਗੁਰੂ ਗ੍ਰੰਥ ਸਾਹਿਬ ਵਿਚ ਆਏ ਸਾਰੇ ਰਾਗਾਂ ਤੇ ਉਨ੍ਹਾਂ ਨਾਲ ਸਬੰਧਤ ਪੰਨਿਆਂ ਦਾ ਵੇਰਵਾ ਨਿਮਨ ਅਨੁਸਾਰ ਹੈ:-

1. <u>ਰਾਗੁ ਸਿਰੀ ਰਾਗੁ</u> ਪੰਨਾ 14 ਤੋਂ 93

"ਰਾਗਨ ਮੇ ਸਿਰੀ ਰਾਗੁ ਪਾਰਸ ਬਖਾਨ ਹੈ"

ਸਿਰੀ ਰਾਗ ਗੁਰੂ ਗ੍ਰੰਥ ਸਾਹਿਬ ਵਿਚ ਸਭ ਤੋਂ ਪਹਿਲੇ ਆਇਆ ਰਾਗ ਹੈ ਤੇ ਇਸ ਨਾਲ ਸਬੰਦਤ ਬਾਣੀ ਪੰਨਾ 14 ਤੋਂ 93 ਤਕ ਅੰਕਤ ਹੈ। ਇਹ ਰਾਗ ਭਾਰਤ ਦੀ ਰਾਗ ਸੰਗਲੀ ਦਾ ਇਕ ਪੁਰਾਣਾ ਪਰ ਕਠਨ ਰਾਗ ਹੈ ਜਿਸ ਨੂੰ ਸੁਘੜ ਸੰਗੀਤਕਾਰ ਹੀ ਗਾ ਸਕਣ ਦੀ ਮੁਹਾਰਤ ਰਖਦੇ ਹਨ। ਮੁਖ ਕਰ ਕੇ ਇਹ ਸੰਧਿਆ ਵੇਲੇ ਸ਼ਾਮ ਨੂੰ ਗਾਇਆ ਜਾਣ ਵਾਲਾ ਰਾਗ ਹੈ।

**ਵੰਨਗੀ :**

**ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ**
**ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ**
**ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ...** (ਪੰਨਾ-14)

ਸਿਰੀ ਰਾਗ ਗਾਉਣ ਦੀ ਜੁਗਤ ਇਵੇਂ ਹੈ:-

**ਅਰੋਹ:** ਸ ਰੁ ਮੇ, ਪ ਨੀ ਸ
**ਅਵਰੋਹ:** ਸ ਨੀ ਧੁ ਪ ਮੇ ਗ ਰੁ ਸ
**ਵਾਦੀ:** ਰੁ **ਸੰਵਾਦੀ** ਪ
**ਮੁਖ ਅੰਗ:** ਸ, ਰੁ ਰੁ ਪ, ਮੇ ਗ ਰੁ, ਰੁ ਰੁ, ਸ।

2. <u>ਰਾਗ ਮਾਝ</u> ਪੰਨਾ-94 ਤੋਂ 137 ਤਕ ਤੇ ਵਾਰ ਮਾਝ ਕੀ ਪੰਨਾ-137 ਤੋਂ 150 ਤੱਕ

ਇਹ ਰਾਗ ਪੰਜਾਬ ਦੇ ਮਾਝੇ ਇਲਾਕੇ ਵਿਚ ਪਰਚਲਤ ਸੰਗੀਤਕ ਤੇ ਲੋਕ ਧੁਨਾਂ ਤੋਂ ਉਪਜਿਆ ਹੋਣ ਕਾਰਨ ਨਿਰੋਲ ਪੰਜਾਬੀ ਰਾਗ ਹੈ। ਠੇਠ ਪੰਜਾਬੀ ਭਾਸ਼ਾ ਵਿਚ ਰਚੀ ਗੁਰੂ ਸਾਹਿਬਾਨ ਦੀ ਬਾਣੀ, ਨਿਰੋਲ ਪੰਜਾਬੀ ਰਾਗ ਵਿਚ ਗਾਏ ਜਾਣ ਨਾਲ ਜੋ ਅਨੰਦ ਸਰੋਤਿਆਂ ਦੇ ਦਿਲ ਦਿਮਾਗ ਤੇ ਆਤਮਾ ਉਤੇ ਬਣਦਾ ਹੈ, ਉਹ ਵਰਨਣ ਤੋਂ ਬਾਹਰ ਹੈ। ਹਰ ਪੰਜਾਬੀ ਕਿਸੇ ਨਾ ਕਿਸੇ ਰੂਪ ਵਿਚ ਇਸ ਰਾਗ ਤੋਂ ਪਰੀਚਤ ਹੈ। ਗੁਰੂ ਅਰਜਨ ਦੇਵ ਜੀ ਨੇ ਬਾਰਾਂ ਮਹੀਨਿਆਂ ਦੌਰਾਨ ਮਨੁੱਖੀ ਮਨ ਦੀ ਦਸ਼ਾ ਦਾ ਜੋ ਵਰਨਣ ਕੀਤਾ ਹੈ, ਉਸ ਬਾਣੀ ਨੂੰ ਇਸੇ ਰਾਗ ਵਿਚ ਗਾਵਣ ਦੀ ਹਦਾਇਤ ਕੀਤੀ ਹੈ। ਰਾਗ ਮਾਲਾ ਵਿਚ ਇਸ ਰਾਗ ਦਾ ਜ਼ਿਕਰ ਨਹੀਂ ਆਇਆ।

ਵੰਨਗੀ

ਹਰਿ ਜਪਿ ਜਪੇ ਮਨੁ ਧੀਰੇ–ਰਹਾਉ

ਸਿਮਰਿ ਸਿਮਰਿ ਗੁਰਦੇਉ ਮਿਟਿ ਗਏ ਭੈ ਦੂਰੇ

ਸਰਨਿ ਆਵੈ ਪਾਰਬ੍ਰਹਮ ਕੀ ਤਾ ਫਿਰਿ ਕਾਹੇ ਝੂਰੇ

ਚਰਨ ਸੇਵ ਸੰਤ ਸਾਧ ਕੇ ਸਗਲ ਮਨੋਰਥ ਪੂਰੇ... ਪੰਨਾ 132/133

ਰਾਗ ਮਾਝ ਗਾਉਣ ਦੀ ਵਿਧੀ ਨਿਮਨ ਪਰਕਾਰ ਹੈ:-

| | | | | | | | | | | |
|---|---|---|---|---|---|---|---|---|---|---|
| **ਅਰੋਹ:** | ਸ | ਰ | ਮ | ਪ | ਨੀ | ਸਂ | | | | |
| **ਅਵਰੋਹ:** | ਸਂ | ਨੁੀ | ਧ | ਪ, | ਧ | ਮ | ਗ | ਮ, | ਰ | ਪ |
| | ਗੁ | ਰ | ਗੁ | ਸ | ਰ | ਨੀ | ਸ। | | | |
| **ਵਾਦੀ:** | ਰ | | ਸੰਵਾਦੀ | | | ਪ | | | | |
| **ਮੁਖ ਅੰਗ:** | ਪ, | ਧ | ਮ | ਗ | ਮ, | ਰ | ਪ, | ਮ | ਗੁ, | |
| | ਰੁ | ਗੁ | ਮ | ਰ | ਨ | .ਨੀ | ਸ | | | |

## 3. ਰਾਗੁ ਗਉੜੀ ਪੰਨਾ 12 ਤੋਂ 13 ਅਤੇ 151 ਤੋਂ 346

ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ

ਭਾਣੈ ਚਲੈ ਸਤਿਗੁਰੂ ਕੈ ਐਸਾ ਸੀਗਾਰੁ ਕਰੇਇ (ਪੰਨ–311)

ਸਭ ਤੋਂ ਵਧ ਬਾਣੀ ਇਸ ਰਾਗ ਵਿਚ ਉਚਾਰੀ ਗਈ ਹੈ। ਕਾਰਨ ਸ਼ਾਇਦ ਇਹੀ ਹੈ ਕਿ ਇਹ ਰਾਗ ਗੰਭੀਰ ਪਰਕਾਰ ਦਾ ਰਾਗ ਹੈ ਇਸ ਲਈ ਗੰਭੀਰ ਵਿਸ਼ੇ ਇਸੇ ਵਿਚ ਹੀ ਗਾਏ ਗਏ ਹਨ। ਗੁਰੂ ਗ੍ਰੰਥ ਸਾਹਿਬ ਵਿਚ ਅੰਕਤ ਬਾਣੀ ਮਨੁੱਖੀ ਮਨ ਨੂੰ ਵਿਸ਼ੇ ਵਿਕਾਰਾਂ ਵਿਚੋਂ ਕੱਢ ਕੇ ਉਸ ਨੂੰ ਜੋਤ ਸਰੂਪ ਬਣਾਉਣ ਦਾ ਉਪਰਾਲਾ ਕਰਦੀ ਹੈ ਇਸ ਲਈ ਇਹ ਕਾਰਜ ਕਠਿਨ ਹੈ, ਗੰਭੀਰ ਹੈ ਤੇ ਸੰਜੀਦਗੀ ਤੇ ਅਧਾਰਤ ਹੈ। ਗਉੜੀ ਰਾਗ ਦੇ ਬਾਰਾਂ ਵੰਨਗੀ ਰੂਪਾਂ ਵਿਚ ਬਾਣੀ, ਗੁਰੂ ਗ੍ਰੰਥ ਸਾਹਿਬ ਵਿਚ ਮਿਲਦੀ ਹੈ ਜਿਵੇਂ ਗਉੜੀ ਗੁਆਰੇਰੀ, ਗਉੜੀ ਚੇਤੀ, ਗਉੜੀ ਬੈਰਾਗਣਿ, ਗਉੜੀ ਪੂਰਬੀ, ਗਉੜੀ ਦੀਪਕੀ, ਗਉੜੀ ਮਾਝ, ਗਉੜੀ ਸੁਖਮਨੀ ਆਦਿ ਆਦਿ।

ਵੰਨਗੀ

ਤੂੰ ਮੇਰਾ ਬਹੁ ਮਾਣੁ ਕਰਤੇ ਤੂੰ ਮੇਰਾ ਬਹੁ ਮਾਣੁ

ਜੋਰਿ ਤੁਮਾਰੈ ਸੁਖਿ ਵਸਾ ਸਚੁ ਸਬਦੁ ਨੀਸਾਣੁ... (ਪੰਨਾ–217)

ਰਾਗ ਗਉੜੀ ਗਾਉਣ ਦੀ ਵਿਧੀ ਨਿਮਨ ਦਰਜ ਹੈ:

| | | | | | | | | | | |
|---|---|---|---|---|---|---|---|---|---|---|
| **ਅਰੋਹ:** | ਸਾ | ਰੁ | ਗ | ਰੁ | ਮ | ਪ | ਨੀ ਸਾਂ। | | | |
| **ਅਵਰੋਹ:** | ਸਂ | ਨੀ | ਧੁ | ਮ | ਪ, | ਧੁ | ਪ | ਮ | ਗ, | ਗ |
| | ਰੁ | ਸ | ਨੀ | ਸ | | | | | | |

ਵਾਦੀ: ਰੇ ਸੰਵਾਦੀ ਪ

ਮੁਖ ਅੰਗ: ਮ ਧੁ ਪ ਧੁ ਮ ਪ ਗ ਮ, ਰੁ ਗ
ਰੁ ਸ ਨੀ ਸ

4. ਰਾਗੁ ਆਸਾ ਪੰਨਾ 8 ਤੋਂ 12 ਤਕ ਤੇ 347 ਤੋਂ 488

ਇਹ ਆਸਾ ਭਰਪੂਰ ਰਾਗ ਹੈ ਜੋ ਅੰਮ੍ਰਿਤ ਵੇਲੇ ਗਾਇਆ ਜਾਂਦਾ ਹੈ ਜਦ ਸਾਰੀ ਕਾਇਨਾਤ ਵਿਸਮਾਦੀ ਅਨੰਦ ਵਿਚ ਅੰਮ੍ਰਿਤ ਵੇਲੇ ਦਾ ਸਵਾਦ ਚਖਦੀ ਝੂਮਦੀ ਹੈ। ਇਸੇ ਤਰ੍ਹਾਂ ਸੂਰਜ ਨਿੰਮ੍ਹਾ ਹੋਣ ਸਮੇਂ ਵੀ ਇਸ ਨੂੰ ਗਾ ਕੇ ਆਤਮਾ ਤਰਿਪਤ ਕੀਤੀ ਜਾਂਦੀ ਹੈ। ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ, ਗੁਰੂ ਤੇਗ਼ ਬਹਾਦਰ ਸਾਹਿਬ ਜੀ ਤੋਂ ਇਲਾਵਾ ਭਗਤ ਕਬੀਰ ਜੀ, ਨਾਮਦੇਵ ਜੀ, ਰਵਿਦਾਸ ਜ਼ੀ, ਧੰਨਾ ਜੀ, ਬਾਬਾ ਫਰੀਦ ਜੀ ਨੇ ਇਸ ਰਾਗ ਨੂੰ ਮਾਣ ਬਖਸ਼ਿਆ ਹੈ ਤੇ ਆਪਣਾ ਇਲਾਹੀ ਕਲਾਮ ਇਸ ਵਿਚ ਗਾਇਆ ਹੈ।

**ਵੰਨਗੀ**

**ਜਿਸੁ ਨੀਚ ਕਉ ਕੋਈ ਨ ਜਾਨੈ ਨਾਮੁ ਜਪਤ ਉਹੁ ਚਹੁਕੁੰਟ ਮਾਨੈ**
**ਦਰਸਨੁ ਮਾਗਉ ਦੇਹਿ ਪਿਆਰੇ**
**ਤੁਮਰੀ ਸੇਵਾ ਕਉਨ ਕਉਨ ਨ ਤਾਰੇ–ਰਹਾਉ...** (ਪੰਨਾ–386)

ਰਾਗ ਆਸਾ ਗਾਉਣ ਦੀ ਜੁਗਤ ਇਸ ਪਰਕਾਰ ਹੈ:–

ਅਰੋਹ: ਸ ਰ ਮ ਪ ਧ ਸੰ

ਅਵਰੋਹ: ਸੰ ਨੀ ਧ ਪ ਮ ਗ ਰ ਸ

ਵਾਦੀ: ਮ ਸੰਵਾਦੀ ਸ

ਮੁਖ ਅੰਗ: ਰ ਮ ਪ, ਧ ਸੰ, ਨੀ ਧ ਪ ਮ,
ਗ ਰ ਗ ਸ

5. ਰਾਗੁ ਗੂਜਰੀ ਪੰਨਾ 489 ਤੋਂ 526

**ਗੂਜਰੀ ਜਾਤਿ ਗਵਾਰਿ ਜਾ ਸਹੁ ਪਾਏ ਆਪਣਾ**
**ਗੁਰ ਕੈ ਸਬਦਿ ਵੀਚਾਰਿ ਅਨਦਿਨੁ ਹਰਿਜਪੁ ਜਾਪਣਾ।**

(ਮ–3 ਪੰਨਾ–516)

ਦੁਪਹਿਰ ਵੇਲੇ ਗਾਉਣ ਵਾਲਾ ਇਹ ਰਾਗ ਕਾਫ਼ੀ ਲੋਕ ਪ੍ਰੀਅ ਤੇ ਪੁਰਾਣਾ ਰਾਗ ਹੈ ਜੋ ਉੱਤਰ ਤੇ ਮਧ ਭਾਰਤ ਵਿਚ ਬਹੁਤ ਵਧੇਰੇ ਹਰਮਨ ਪਿਆਰਾ ਹੋਣ ਕਾਰਨ ਗਾਇਆ ਜਾਂਦਾ ਹੈ।

ਵੰਨਗੀ

ਹਰਿ ਕੇ ਜਨ ਸਤਿਗੁਰ ਸਤਪੁਰਖਾ ਹਉ ਬਿਨਉ ਕਰਉ ਗੁਰ ਪਾਸਿ
ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ...

(ਪੰਨਾ-492)

ਇਹ ਰਾਗ ਇਵੇਂ ਗਾਇਆ ਜਾਂਦਾ ਹੈ:-

ਅਰੋਹ: ਸ ਰੁ ਗੁ ਮੇ ਧੁ ਨੀ ਸੰ

ਅਵਰੋਹ: ਸੰ ਨੀ ਧੁ ਮੇ ਸੁ ਰੁ, ਗੁ ਰੁ ਸ

ਵਾਦੀ: ਧੁ ਸੰਵਾਦੀ ਰੁ

ਮੁਖ ਅੰਗ: ਸ ਧੁ, ਮੇ ਧੁ, ਨੀ ਸੰ, ਨੀ ਧੁ ਮੇ ਗੁ
ਰੁ, ਗੁ ਰੁ ਸ।

## 6. ਰਾਗੁ ਦੇਵ ਗੰਧਾਰੀ ਪੰਨਾ-527 ਤੋਂ 536

ਗੁਰੂ ਗ੍ਰੰਥ ਸਾਹਿਬ ਵਿਚ ਬਹੁਤ ਥੋੜ੍ਹੀ ਬਾਣੀ ਰਾਗੁ ਦੇਵ ਗੰਧਾਰੀ ਵਿਚ ਲਿਖੀ ਮਿਲਦੀ ਹੈ। ਇਸ ਦੇ ਗਾਉਣ ਦਾ ਸਮਾਂ ਚਾਰ ਘੜੀ ਦਿਨ ਚੜ੍ਹੇ ਹੈ ਭਾਵ ਦਿਨ ਦਾ ਦੂਜਾ ਪਹਿਰ। ਭਾਈ ਕਾਹਨ ਸਿੰਘ ਨਾਭਾ ਅਨੁਸਾਰ ਇਹ ਬਿਲਾਵਲ ਠਾਟ ਦੀ ਸੰਪੂਰਨ ਰਾਗਿਨੀ ਹੈ। ਇਸ ਵਿਚ ਸਾਰੇ ਸ਼ੁਧ ਸੁਰ ਹਨ। ਇਕ ਸ਼ਬਦ ਰਾਗ ਦੇਵ ਗੰਧਾਰ ਵਿਚ ਵੀ ਗਾਇਆ ਗਿਆ ਹੈ।

ਵੰਨਗੀ

ਅੰਮ੍ਰਿਤਾ ਪ੍ਰਿਅ ਬਚਨ ਤੁਹਾਰੇ
ਅਤਿ ਸੁੰਦਰ ਮਨਮੋਹਨ ਪਿਆਰੇ ਸਭ ਹੂ ਮਧਿ ਨਿਰਾਰੇ-ਰਹਾਉ
ਰਾਜੁ ਨ ਚਾਹਉ ਮੁਕਤਿ ਨ ਚਾਹਉ
ਮਨਿ ਪ੍ਰੀਤਿ ਚਰਨ ਕਮਲਾਰੇ........... (ਪੰਨਾ-534)

ਇਸ ਰਾਗ ਦੀ ਬਣਤਰ ਇਸ ਪਰਕਾਰ ਹੈ:-

ਅਰੋਹ: ਸ ਰ ਮ ਪ ਧ ਸ

ਅਵਰੋਹ: ਸੰ ਨੀ ਧ ਪ, ਮ ਪ, ਧੁ ਨੁੀ ਧੁ ਪ,
ਮ ਗ ਰ ਸ।

ਵਾਦੀ : ਮ ਸੰਵਾਦੀ ਸ

ਮੁਖ ਅੰਗ: ਧੁ ਨੁੀ ਧੁ ਪ, ਮ ਗ, ਸਾ ਰ ਮ, ਗ
ਸ ਰ ਗ ਸ।

7. ਰਾਗੁ ਬਿਹਾਗੜਾ ਪੰਨਾ 537 ਤੋਂ 547 ਤਕ ਤੇ ਬਿਹਾਗੜੇ ਕੀ ਵਾਰ 548 ਤੋਂ 556

ਅਧੀ ਰਾਤ ਦੇ ਸ਼ਾਂਤ ਤੇ ਚੁਪ ਚਾਪ ਵਾਤਾਵਰਣ ਵਿਚ ਇਹ ਰਾਗ ਗਾਇਆ ਜਾਂਦਾ ਹੈ। ਇਹ ਬੜਾ ਮਧੁਰ ਤੇ ਪ੍ਰਭਾਵ ਪਾਉਣ ਵਾਲਾ ਮਹੱਤਵਪੂਰਣ ਰਾਗ ਹੈ ਜੋ ਰਾਤ ਨੂੰ ਜੁਦਾਈ ਤੇ ਵਿਯੋਗ ਦਾ ਅਹਿਸਾਸ ਕਰਵਾਉਂਦਾ ਹੋਇਆ ਪ੍ਰਭੂ ਮਿਲਾਪ ਦੀ ਸਿਕ ਪੈਦਾ ਕਰਦਾ ਹੈ। ਇਹ ਬਿਲਾਵਲ ਠਾਟ ਦਾ ਸੰਪੂਰਣ ਰਾਗ ਹੈ।

**ਵੰਨਗੀ**

**ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ ਪ੍ਰਾਨ ਅਧਾਰਾ ਰਾਮ**
**ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ ਅਪਰ ਅਪਾਰਾ ਰਾਮ**
**ਗੋਪਾਲ ਦਇਆਲ ਗੋਬਿੰਦ ਲਾਲਨ ਮਿਲਹੁ ਕੰਤ ਨਿਮਾਣੀਆ**
**ਨੈਨ ਤਰਸਨ ਦਰਸ ਪਰਸਨ ਨਹ ਨੀਦ ਰੈਣਿ ਵਿਹਾਣੀਆ**
**ਗਿਆਨ ਅੰਜਨ ਨਾਮ ਬਿੰਜਨ ਭਏ ਸਗਲ ਸੀਗਾਰਾ**
**ਨਾਨਕੁ ਪਇਅੰਪੈ ਸੰਤ ਜੰਪੈ ਮੇਲਿ ਕੰਤੁ ਹਮਾਰਾ...** (ਪੰਨਾ–542)

ਇਸ ਰਾਗ ਦੇ ਗਾਉਣ ਦੀ ਵਿਧੀ ਹੇਠਾਂ ਦਿਤੀ ਜਾਂਦੀ ਹੈ:–

**ਅਰੋਹ:** ਨੀ ਸ ਗ ਮ ਪ ਨੀ ਸਂ।
**ਅਵਰੋਹ:** ਸਂ ਨੀ ਧ ਪ ਨੀ ਧ ਪ ਧ ਗ ਮ ਗ ਰ ਸ
**ਵਾਦੀ:** ਮ **ਸੰਵਾਦੀ** ਸ
**ਮੁਖ ਅੰਗ:** ਸ ਗ ਮ ਪ, ਧ ਨੀ ਧ ਪ, ਗ ਮ, ਪ ਮ ਗ ਰ ਸ।

8. ਰਾਗੁ ਵਡਹੰਸੁ 557 ਤੋਂ 585 ਤਕ ਤੇ ਵਡ ਹੰਸ ਕੀ ਵਾਰ ਪੰਨਾ–585 ਤੋਂ 594

**ਸਬਦਿ ਰਤੇ ਵਡਹੰਸ ਹੈ ਸਚੁ ਨਾਮ ਉਰਿਧਾਰਿ**
**ਸਚੁ ਸੰਗ੍ਰਹਹਿ ਸਦ ਸਚਿ ਰਹਹਿ ਸਚੈ ਨਾਮਿ ਪਿਆਰਿ** (ਪੰਨਾ–585)

ਗੁਰੂ ਗ੍ਰੰਥ ਸਾਹਿਬ ਵਿਚ ਇਹ ਅੱਠਵਾਂ ਰਾਗ ਹੈ ਜੋ ਦੁਪਹਿਰ ਵੇਲੇ ਜਾਂ ਅਧੀ ਰਾਤ ਵੇਲੇ ਗਾਇਆ ਜਾਂਦਾ ਹੈ। ਖ਼ੁਸ਼ੀ ਦੀਆਂ ਘੋੜੀਆਂ ਤੇ ਦੁਖਾਂ ਭਰੀਆਂ ਅਲਾਹੁਣੀਆਂ ਆਦਿ ਇਸੀ ਰਾਗ ਵਿਚ ਗਾਉਣੀਆਂ ਨਿਸਚਤ ਕੀਤੀਆਂ ਗਈਆਂ ਹਨ। ਵਡਹੰਸ ਰਾਗ ਦੇ ਨਾਲ ਨਾਲ ਵਡਹੰਸ ਦੱਖਣੀ ਦਾ ਰੂਪ ਵੀ ਗੁਰੂ ਗ੍ਰੰਥ ਸਾਹਿਬ ਵਿਚ ਉਪਲਬਧ ਹੈ। ਵਡਹੰਸ ਕਮਾਚ ਠਾਟ ਦਾ ਸੰਪੂਰਨ ਰਾਗ ਹੈ। ਸੰਸਕ੍ਰਿਤ ਗ੍ਰੰਥਾਂ ਵਿਚ ਇਸ ਰਾਗ ਦਾ ਨਾਂ ਵਡ ਹੰਸਿਕਾ ਲਿਖਿਆ ਗਿਆ ਹੈ ਤੇ ਉਸ ਨੂੰ ਰਾਗ ਦੀ ਥਾਂ ਰਾਗਿਣੀ ਮੰਨਿਆ ਗਿਆ ਹੈ।

ਵੰਨਗੀ

ਸੇਵਕ ਕੀ ਅਰਦਾਸਿ ਪਿਆਰੇ ਜਪਿ ਜੀਵਾ ਪ੍ਰਭ ਚਰਣ ਤੁਮਾਰੇ–ਰਹਾਉ
ਦਇਆਲ ਪੁਰਖ ਮੇਰੇ ਪ੍ਰਭ ਦਾਤੇ ਜਿਸਹਿ ਜਨਾਵਹੁ ਤਿਨਹਿ ਤੁਮ ਜਾਤੇ
ਸਦਾ ਸਦਾ ਜਾਈ ਬਲਿਹਾਰੀ ਇਤ ਉਤ ਦੇਖਉ ਓਟ ਤੁਮਾਰੀ
ਮੋਹਿ ਨਿਰਗੁਣ ਗੁਣੁ ਕਿਛੂ ਨ ਜਾਤਾ
ਨਾਨਕ ਸਾਧੂ ਦੇਖਿ ਮਨੁ ਰਾਤਾ (ਪੰਨਾ–562/563)

ਵੰਨਗੀ ਵਡਹੰਸ ਦੱਖਣੀ

ਸਚੁ ਸਿਰੰਦਾ ਸਚਾ ਜਾਣੀਐ ਸਚੜਾ ਪਰਵਦਗਾਰੋ
ਜਿਨਿ ਆਪੀਨੈ ਆਪੁ ਸਾਜਿਆ ਸਚੜਾ ਅਲਖ ਅਪਾਰੋ...
(ਪੰਨਾ–580)

ਇਸ ਰਾਗ ਦੀ ਰਚਨਾ ਇਵੇਂ ਕੀਤੀ ਜਾਂਦੀ ਹੈ।

ਅਰੋਹ: ਸ ਰ ਮ ਪ, ਧ ਨੀ ਪ, ਨੀ ਸਂ
ਅਵਰੋਹ: ਸਂ ਨੀ ਪ, ਧ ਮ ਗ ਰ, ਸ ਨੀ ਸ
ਵਾਦੀ: ਪ ਸੰਵਾਦੀ ਰ
ਮੁਖ ਅੰਗ: ਸ ਰ ਮ ਪ ਨੀ ਪ, ਧ ਮ ਗ ਰ, ਸ ਨੀ .ਪ .ਨੀ ਸ।

9. <u>ਰਾਗੁ ਸੋਰਠਿ</u> ਪੰਨਾ 595 ਤੋਂ 659

ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ
ਦੰਦੀ ਮੈਲੁ ਨ ਕਤੁ ਮਨਿ ਜੀਭੈ ਸਚਾ ਸੋਇ

ਪੰਚਮ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸੋਰਠ ਰਾਗ ਦੇ ਸ਼ਬਦ ਜੋ ਪੰਨਾ 610 ਤੋਂ 630 ਤੱਕ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ, ਬਹੁਤ ਸਰਲ, ਸਿਖਿਆਦਇਕ ਤੇ ਸ਼ਰਧਾਮਈ ਹੋਣ ਕਾਰਨ ਗੁਰਬਾਣੀ ਪ੍ਰੇਮੀਆਂ ਨੂੰ ਕੰਠ ਜਹੇ ਹੋ ਗਏ ਹਨ। ਉਂਜ ਵੀ ਇਹ ਰਾਗ ਖੁਦ ਬੜਾ ਮਨਮੋਹਣਾ ਤੇ ਸਾਦਾ ਹੈ ਇਸ ਲਈ ਇਸਦੀ ਗਾਇਕੀ ਨਾਲ ਬੜਾ ਸੁਹਾਵਣਾ ਸਮਾਂ ਬਝ ਜਾਂਦਾ ਹੈ। ਇਹ ਰਾਗ ਆਮ ਕਰਕੇ ਰਾਤ ਦੇ ਸਨਾਟੇ ਵਿਚ ਅਧੀ ਰਾਤ ਸਮੇਂ ਗਾਇਆ ਜਾਂਦਾ ਹੈ।

ਵੰਨਗੀ

ਹਰਿ ਮਨਿ ਤਨਿ ਵਸਿਆ ਸੋਈ ਜੈ ਜੈਕਾਰੁ ਕਰੇ ਸਭੁ ਕੋਈ
ਗੁਰ ਪੂਰੇ ਕੀ ਵਡਿਆਈ ਤਾ ਕੀ ਕੀਮਤਿ ਕਹੀ ਨ ਜਾਈ

ਹਉ ਕੁਰਬਾਨੁ ਜਾਈ ਤੇਰੇ ਨਾਵੈ

ਜਿਸ ਨੋ ਬਖਸਿ ਲੈਹਿ ਮੇਰੇ ਪਿਆਰੇ ਸੋ ਜਸ ਤੇਰਾ ਗਾਵੈ...

(ਪੰਨਾ-629)

ਇਸ ਰਾਗ ਨੂੰ ਇਵੇਂ ਗਾਇਆ ਜਾਂਦਾ ਹੈ:-

**ਅਰੋਹ:** ਸ ਰ ਮ ਪ ਨੀ ਸਂ।

**ਅਵਰੋਹ:** ਸ ਰਂ ਨ਼ੀ ਧ, ਮ ਪ ਧ ਮ ਗ ਰ ਨ਼ੀ ਸ

**ਵਾਦੀ:** ਰ **ਸੰਵਾਦੀ** ਧ

**ਮੁਖ ਅੰਗ:** ਸ ਰ, ਮ ਪ, ਨ਼ੀ ਧ, ਪ, ਧ ਮ ਰ, ਰ ਸ

## 10. ਰਾਗੁ ਧਨਾਸਰੀ ਪੰਨਾ 660 ਤੋਂ 695

ਧਨਾਸਰੀ ਧਨਵੰਤੀ ਜਾਣੀਐ ਭਾਈ

ਜਾ ਸਤਿਗੁਰ ਕੀ ਕਾਰ ਕਮਾਇ (ਪੰਨਾ-1419)

ਅਕਾਲਪੁਰਖ ਦੀ ਆਰਤੀ ਕਰਨ ਲਈ ਗਾਇਆ ਗਿਆ ਗੁਰੂ ਨਾਨਕ ਦੇਵ ਜੀ ਦਾ ਵਿਸ਼ਵ ਪਰਸਿੱਧ ਸ਼ਬਦ "**ਗਗਨ ਮੈ ਥਾਲੁ....**" ਰਾਗ ਧਨਾਸਰੀ ਵਿਚ ਹੀ ਗਾਇਆ ਗਿਆ ਹੈ। ਬਾਕੀ ਭਗਤਾਂ ਦੇ ਆਰਤੀ ਦੇ ਸ਼ਬਦ ਵੀ ਇਸੇ ਰਾਗ ਵਿਚ ਹਨ। ਇਹ ਧੰਨਵਾਨ ਰਾਗ ਹੈ ਜਿਸ ਨੂੰ ਸੁਚੀਆਂ ਆਤਮਾਵਾਂ ਨੇ ਅਕਾਲਪੁਰਖ ਦੀ ਧੰਨਤਾ ਲਈ ਪ੍ਰਯੋਗ ਵਿਚ ਲਿਆਂਦਾ ਹੈ ਭਾਵੇਂ ਰਾਜੇ ਮਹਾਰਾਜਿਆਂ ਲਈ ਇਹ ਐਸ਼, ਅਨੰਦ ਦਾ ਰਾਗ ਹੈ ਜੋ ਸ਼ਾਮ ਵੇਲੇ ਗਾਇਆ ਜਾਂਦਾ ਹੈ।

**ਵੰਨਗੀ**

ਇਹੁ ਧਨੁ ਅਖੁਟੁ ਨ ਨਿਖੁਟੈ ਨ ਜਾਇ ਪੂਰੈ ਸਤਿਗੁਰ ਦੀਆ ਦਿਖਾਇ

ਅਪੁਨੇ ਸਤਿਗੁਰ ਕਉ ਸਦ ਬਲਿ ਜਾਈ ਗੁਰ ਕਿਰਪਾ ਤੇ ਹਰਿ ਮੰਨਿ ਵਸਾਈ

ਸੇ ਧਨਵੰਤ ਹਰਿਨਾਮਿ ਲਿਵ ਲਾਇ

ਗੁਰਿ ਪੂਰੈ ਹਰਿ ਧਨੁ ਪਰਗਾਸਿਆ

ਹਰਿ ਕਿਰਪਾ ਤੇ ਵਸੈ ਮਨਿ ਆਇ-ਰਹਾਉ (ਪੰਨਾ-663)

ਧਨਾਸਰੀ ਰਾਗ ਦੀ ਬਣਤਰ ਇਸ ਪਰਕਾਰ ਹੈ:-

**ਅਰੋਹ:** ਸ ਗੁ ਮ ਪ ਨ਼ੀ ਸਂ

**ਅਵਰੋਹ:** ਸਂ ਨ਼ੀ ਧ ਪ ਮ ਪ ਗੁ ਰ ਸ

**ਵਾਦੀ:** ਪ **ਸੰਵਾਦੀ** ਸ

**ਮੁਖ ਅੰਗ:** ਨ਼ੀ ਸ, ਗੁ ਮ ਪ, ਨ਼ੀ ਧ ਪ, ਮ ਪ ਗੁ, ਰ, ਸ

**11. ਰਾਗੁ ਜੈਤਸਰੀ** ਪੰਨਾ–696 ਤੋਂ 710

ਭਾਈ ਕਾਹਨ ਸਿੰਘ ਨਾਭਾ ਨੇ ਮਹਾਨ ਕੋਸ਼ ਵਿਚ ਇਸ ਰਾਗ ਦੇ ਸੰਸਕ੍ਰਿਤ ਲਿਖਤਾਂ ਵਿਚ ਜੈ ਸ੍ਰੀ, ਜੈਤਸਿਰੀ, ਜਯਤਿਸ੍ਰੀ ਆਦਿ ਨਾਵਾਂ ਦਾ ਵਰਨਣ ਕੀਤਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਨੂੰ ਜੈਤਸਰੀ ਲਿਖਿਆ ਗਿਆ ਹੈ। ਗੁਰੂ ਸਾਹਿਬਾਨ ਵਿਚੋਂ ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਨੇ ਇਸ ਵਿਚ ਬਾਣੀ ਉਚਾਰੀ ਹੈ। ਦਿਨ ਦੇ ਚੌਥੇ ਪਹਿਰ ਸਮੇਂ ਗਾਏ ਜਾਣ ਵਾਲਾ ਇਹ ਰਾਗ ਸੁਖਤ ਪ੍ਰਭਾਵ ਤੇ ਸ਼ਾਂਤੀ ਉਜਾਗਰ ਕਰਦਾ ਹੈ ਤੇ ਮਨ ਨੂੰ ਖੇੜਾ ਪ੍ਰਦਾਨ ਕਰਦਾ ਹੈ। ਹਰਿਮੰਦਰ ਸਾਹਿਬ ਵਿਖੇ ਪ੍ਰਚਲਤ ਕੀਰਤਨੀ ਚੌਕੀਆਂ ਵਿਚੋਂ ਇਕ ਚੌਕੀ ਦਾ ਨਾਂ ਇਸ ਰਾਗ ਤੇ ਹੈ, ਭਾਵ ਜੈਤਸਰੀ ਦੀ ਚੌਕੀ।

**ਵੰਨਗੀ**

**ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ**
**ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ**
**ਮੇਰੇ ਮਨ ਭਜੁ ਰਾਮਨਾਮੁ ਸਭਿ ਅਰਥਾ**
**ਗੁਰਿ ਪੂਰੈ ਹਰਿਨਾਮੁ ਦ੍ਰਿੜਾਇਆ**
**ਬਿਨੁ ਨਾਵੈ ਜੀਵਨੁ ਬਿਰਥਾ–ਰਹਾਉ** (ਪੰਨਾ–696)

ਰਾਗੁ ਜੈਤਸਰੀ ਗਾਉਣ ਦਾ ਢੰਗ ਨਿਮਨ ਅਨੁਸਾਰ ਹੈ:–

**ਅਰੋਹ:** ਸ ਗ ਮੇ ਪ ਨੀ ਸਂ।
**ਅਵਰੋਹ:** ਸਂ ਨੀ ਧੁ ਪ ਮੇ ਗ ਰੁ ਸ।
**ਵਾਦੀ:** ਗ **ਸੰਵਾਦੀ** ਨੀ
**ਮੁਖ ਅੰਗ:** ਸ, ਗ ਪ, ਮੇ ਧੁ ਪ ਮੇ ਗ, ਮੇ ਗ ਰੁ ਸ।

**12. ਰਾਗੁ ਟੋਡੀ** ਪੰਨਾ 711 ਤੋਂ 718

ਟੋਡੀ ਰਾਗ ਬਹੁਤ ਹੀ ਪਰਚਲਤ ਰਾਗ ਹੈ ਜੋ ਰਾਜ ਦਰਬਾਰਾਂ ਵਿਚ ਬਹੁਤ ਮਕਬੂਲ ਹੈ। ਗਾਇਕ ਇਸ ਰਾਗ ਦੀ ਮਦਦ ਨਾਲ ਰਾਜਿਆਂ ਮਹਾਰਾਜਿਆਂ ਦੀ ਉਸਤਤ ਕਰ ਦੇ ਬਹੁਤ ਦੌਲਤਾਂ ਪ੍ਰਾਪਤ ਕਰਦੇ ਸਨ। ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਨੂੰ ਅਕਾਲ ਉਸਤਤ ਵਿਚ ਵਰਤਿਆ ਗਿਆ ਹੈ। ਨਾਮੀ ਪੁਰਸ਼ ਇਸ ਨੂੰ ਨਾਮੁ ਰਸ ਲਈ ਪ੍ਰਯੋਗ ਕਰਦੇ ਹਨ, ਜਿਵੇਂ "**ਹਰਿ ਬਿਨੁ ਰਹਿ ਨ ਸਕੈ ਮਨੁ ਮੇਰਾ**" ਜਾਂ "**ਮਾਗਉ ਦਾਨੁ ਠਾਕੁਰ ਨਾਮ**" ਜਾਂ ਫਿਰ "**ਪ੍ਰਭ ਜੀ ਕੋ ਨਾਮੁ ਮਨਹਿ ਸਾਧਾਰੈ ਜੀਅ ਪ੍ਰਾਨ ਸੂਖ ਇਸੁ ਮਨ ਕਉ ਬਰਤਨਿ ਏਹ ਹਮਾਰੈ।**" ਇਸ ਰਾਗ ਨੂੰ ਆਮ ਕਰ ਕੇ ਦਿਨ ਦੇ ਦੂਜੇ ਪਹਿਰ ਵਿਚ ਗਾਇਆ ਜਾਂਦਾ ਹੈ।

ਵੰਨਗੀ

ਹਰਿ ਬਿਸਰਤ ਸਦਾ ਖੁਆਰੀ
ਤਾ ਕਉ ਧੋਖਾ ਕਹਾ ਬਿਆਪੈ
ਜਾ ਕਉ ਓਟ ਤੁਹਾਰੀ–ਰਹਾਉ (ਪੰਨਾ–712)

ਟੋਡੀ ਰਾਗ ਗਾਉਣ ਦੀ ਵਿਧੀ ਥਲੇ ਦਰਜ ਹੈ:

ਅਰੋਹ: ਸ ਰੁ ਗੁ ਮੇ ਪ ਧੁ ਨੀ ਸਂ।
ਅਵਰੋਹ: ਸਂ ਨੀ ਧੁ ਪ ਮੇ ਗੁ ਰੁ ਸ।
ਵਾਦੀ: ਧੁ ਸੰਵਾਦੀ ਰੁ
ਮੁਖ ਅੰਗ: ਧੁ .ਨੀ ਸ, ਰੁ ਗੁ, ਰ, ਸ, ਮੇ ਗੁ,
ਪ ਮੇ ਗੁ, ਰ ਗੁ, ਰੁ ਸ

## 13. ਰਾਗ ਬੈਰਾੜੀ ਪੰਨਾ 719 ਤੋਂ 720

ਇਹ ਰਾਗ ਬਹੁਤ ਪੇਚੀਦਾ ਤੇ ਅਪ੍ਰਚਲਤ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਦੀ ਬਹੁਤ ਘਟ ਵਰਤੋਂ ਕੀਤੀ ਗਈ ਹੈ। ਗੁਰੂ ਰਾਮਦਾਸ ਜੀ ਨੇ ਇਸ ਵਿਚ ਛੇ ਸ਼ਬਦ ਅਤੇ ਗੁਰੂ ਅਰਜਨ ਦੇਵ ਜੀ ਨੇ ਕੇਵਲ ਇਕ ਸ਼ਬਦ ਰਚਿਆ ਹੈ। ਦਿਨ ਦੀ ਸਮਾਪਤੀ ਤੇ ਰਾਤਰੀ ਦੇ ਪ੍ਰਾਰੰਭ ਸਮੇਂ ਇਸ ਦੇ ਗਾਇਨ ਦਾ ਢੁਕਵਾਂ ਸਮਾਂ ਹੈ।

ਵੰਨਗੀ

ਜਪਿ ਮਨ ਹਰਿ ਨਿਰੰਜਨੁ ਨਿਰੰਕਾਰਾ
ਸਦਾ ਸਦਾ ਹਰਿ ਧਿਆਈਐ ਸੁਖਦਾਤਾ
ਜਾ ਕਾ ਅੰਤੁ ਨ ਪਾਰਾਵਾਰਾ–ਰਹਾਉ (ਪੰਨਾ–720)

ਰਾਗ ਬੈਰਾੜੀ ਇਵੇਂ ਗਾਇਆ ਜਾਂਦਾ ਹੈ:–

ਅਰੋਹ: .ਨੀ ਰੁ ਗ ਪ, ਮੇ ਗ, ਮੇ ਧ ਸਂ
ਅਵਰੋਹ: ਸਂ ਨੀ ਧ ਪ, ਮੇ ਗ, ਪ ਗ, ਰੁ ਸ।
ਵਾਦੀ: ਗ ਸੰਵਾਦੀ ਧ
ਮੁਖ ਅੰਗ: ਪ ਧ ਗ, ਮੇ ਧ, ਮੇ ਗ, ਮ ਰੁ ਗ,
ਰੁ ਸ।

## 14. ਰਾਗੁ ਤਿਲੰਗ ਪੰਨਾ 721 ਤੋ 727

ਭਾਰਤੀ ਜਗਤ ਦੇ ਪ੍ਰਸਿੱਧ ਰਾਗ ਤਿਲੰਗ ਵਿਚ ਰਚੀ ਗਈ ਬਾਣੀ ਦੁਆਰਾ ਗੁਰੂ ਸਾਹਿਬਾਨ ਨੇ ਮਨੁੱਖੀ ਮਨ ਨੂੰ ਸਮਝਾਇਆ ਹੈ ਕਿ ਉਹ ਪ੍ਰਭੂ ਕੀਰਤੀ ਨੂੰ ਪ੍ਰਮੁਖ ਜਾਣ

ਕੇ ਨਾਮ ਸਿਮਰਨ ਵਿਚ ਜੁੜੇ। ਜੋ ਕੁਝ ਵੀ ਇਸ ਸੰਸਾਰ ਵਿਚ ਹੋ ਰਿਹਾ ਹੈ ਉਹ ਉਸ ਵਾਹਿਗੁਰੂ ਦੇ ਹੁਕਮ ਵਿਚ ਹੀ ਹੋ ਰਿਹਾ ਹੈ **"ਸਭਿ ਆਏ ਹੁਕਮਿ ਖਸਮਾਹੁ ਹੁਕਮਿ ਸਭ ਵਰਤਨੀ"** ਇਸ ਲਈ ਉਸੇ ਨੂੰ ਧਿਆਓ ਜਿਹੜਾ ਮਿਹਰਬਾਨ ਹੈ ਅਤੇ ਹਰ ਕਿਸੇ ਨੂੰ ਡੋਲਣ ਤੋਂ ਬਚਾਉਣ ਦੇ ਸਮਰੱਥ ਹੈ। ਸ਼ਾਮ ਵੇਲੇ ਇਸ ਰਾਗ ਦੇ ਗਾਉਣ ਦਾ ਆਨੰਦ ਹੀ ਨਿਰਾਲਾ ਹੈ। ਭਗਤਾਂ ਵਿਚੋਂ ਕੇਵਲ ਕਬੀਰ ਜੀ ਅਤੇ ਨਾਮਦੇਵ ਜੀ ਨੇ ਹੀ ਇਸ ਰਾਗ ਵਿਚ ਬਾਣੀ ਲਿਖੀ ਹੈ।

**ਵੰਨਗੀ**

> **ਤੁਧੁ ਬਿਨੁ ਦੂਜਾ ਨਾਹੀ ਕੋਇ ਤੂ ਕਰਤਾਰੁ ਕਰਹਿ ਸੋ ਹੋਇ**
> **ਤੇਰਾ ਜੋਰੁ ਤੇਰੀ ਮਨਿ ਟੇਕ ਸਦਾ ਸਦਾ ਜਪਿ ਨਾਨਕ ਏਕ**
> **ਸਭ ਊਪਰਿ ਪਾਰਬ੍ਰਹਮੁ ਦਾਤਾਰੁ**
> **ਤੇਰੀ ਟੇਕ ਤੇਰਾ ਆਧਾਰੁ-ਰਹਾਉ** (ਪੰਨਾ-723)

ਤਿਲੰਗ ਰਾਗ ਦੀ ਸੰਰਚਨਾ ਇਵੇਂ ਕੀਤੀ ਜਾਂਦੀ ਹੈ:

**ਅਰੋਹ:** ਸ ਗ ਮ ਪ ਨੀ ਸਂ

**ਅਵਰੋਹ:** ਸਂ ਨ਼ੀ ਪ ਮ ਗ ਸ।

**ਵਾਦੀ:** ਗ **ਸੰਵਾਦੀ** ਨੀ

**ਮੁਖ ਅੰਗ:** .ਨੀ ਸ ਗ ਮ ਪ, ਨ਼ੀ ਪ, ਗ ਮ ਗ, ਸ।

## 15. ਰਾਗੁ ਸੂਹੀ ਪੰਨਾ 728 ਤੋ 794

ਸੂਹੀ ਰਾਗ ਉਮਾਹ ਤੇ ਉਤਸ਼ਾਹ ਦਾ ਰਾਗ ਹੈ ਪਰ ਇਹ ਬਹੁਤ ਪ੍ਰਚਲਤ ਰਾਗ ਨਹੀਂ। ਗੁਰੂ ਗ੍ਰੰਥ ਸਾਹਿਬ ਵਿਚ ਕਾਫ਼ੀ ਬਾਣੀ ਇਸ ਰਾਗ ਵਿਚ ਮਿਲਦੀ ਹੈ। ਇਸ ਦੇ ਗਾਉਣ ਦਾ ਸਮਾਂ ਦਿਨ ਦਾ ਦੂਜਾ ਪਹਿਰ ਮਿਥਿਆ ਗਿਆ ਹੈ। ਸੂਹੀ ਦੇ ਸ਼ਾਬਦਿਕ ਅਰਥ ਕਿਸੇ ਔਰਤ ਵਲੋਂ ਆਪਣੇ ਤੋਂ ਵਡੇ ਦੇ ਪੈਰਾਂ ਤੇ ਮਥਾ ਟੇਕਣਾ ਹੁੰਦਾ ਹੈ। ਇਸ ਭਾਵਨਾ ਤਾਬੇ ਇਸ ਰਾਗ ਦੁਆਰਾ ਅਕਾਲਪੁਰਖ ਦਾ ਸਤਿਕਾਰ ਸੋਭਦਾ ਹੈ। ਇਸ ਤਰ੍ਹਾਂ ਇਸ ਦੇ ਨਾਂ ਵਿਚ ਹੀ ਪੰਜਾਬੀ ਤੇ ਭਾਰਤੀ ਸਭਿਆਚਾਰ ਦੀ ਪੂਰੀ ਪੂਰੀ ਝਲਕ ਮਿਲਦੀ ਹੈ। ਆਨੰਦ ਕਾਰਜ ਸਮੇਂ ਜੋ ਚਾਰ ਪਵਿਤਰ ਲਾਵਾਂ ਲਈਆਂ ਜਾਂਦੀਆਂ ਹਨ ਉਹ ਇਸੇ ਰਾਗ ਵਿਚ ਹੋਣ ਕਾਰਨ ਇਸ ਰਾਗ ਦੀ ਮਰਿਆਦਾ ਅਨੁਸਾਰ ਉਨ੍ਹਾਂ ਨੂੰ ਗਾਉਣਾ ਦੁਪਹਿਰ ਬਾਰਾਂ ਵਜੇ ਤੋਂ ਪਹਿਲੇ ਪਹਿਲੇ ਹੀ ਉਚਤ ਹੈ। ਇਸੇ ਕਾਰਨ ਕਰ ਕੇ ਆਮ ਸਿੱਖ ਪਰਵਾਰਾਂ ਵਿਚ ਇਹ ਇਛਾ ਪ੍ਰਗਟਾਈ ਜਾਂਦੀ ਹੈ ਕਿ ਲਾਵਾਂ ਬਾਰਾਂ ਵਜੇ ਤੋਂ ਪਹਿਲੇ ਪਹਿਲੇ ਹੀ ਹੋਣੀਆਂ ਚਾਹੀਦੀਆਂ ਹਨ।

ਵੰਨਗੀ

**ਜੇ ਭੁਲੀ ਜੇ ਚੁਕੀ ਸਾਂਈ ਭੀ ਤਹਿੰਜੀ ਕਾਢੀਆ**

**ਜਿਨਾ ਨੇਹੁ ਦੂਜਾਣੇ ਲਗਾ ਝੂਰਿ ਮਰਹੁ ਸੇ ਵਾਢੀਆ**

**ਹਉ ਨਾ ਛੋਡਉ ਕੰਤ ਪਾਸਰਾ**

**ਸਦਾ ਰੰਗੀਲਾ ਲਾਲੁ ਪਿਆਰਾ**

**ਏਹੁ ਮਹਿੰਜਾ ਆਸਰਾ–ਰਹਾਉ** (ਪੰਨਾ–761)

ਰਾਗ ਸੂਹੀ ਇਵੇਂ ਗਾਇਆ ਜਾਂਦਾ ਹੈ।

| | | | | | | | | | |
|---|---|---|---|---|---|---|---|---|---|
| **ਅਰੋਹ:** | ਸ | ਰ | ਗ | ਮ | ਪ, | ਨੀ | ਧ | ਨੀ | ਸਾਂ। |
| **ਅਵਰੋਹ:** | ਸਂ | ਨ਼ੀ | ਧ | ਪ, | ਮ | ਗੁ, | ਰ | ਗ | ਰ, ਸ। |
| **ਵਾਦੀ:** | ਪ | | **ਸੰਵਾਦੀ** | | | ਸ | | | |
| **ਮੁਖ ਅੰਗ:** | ਗ | ਮ | ਗ | ਰੁ, | ਗ | ਮ | ਨ਼ੀਂ | ਧ | ਪ, |
| | ਪ | ਮ | ਗ, | ਮ | ਗ, | ਰ | ਗ | ਰ, | ਸ। |

## 16. ਰਾਗੁ ਬਿਲਾਵਲੁ

ਪੰਨਾ 795 ਤੋਂ 858

**ਬਿਲਾਵਲੁ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮੁ**

**ਰਾਗ ਨਾਦ ਸਬਦਿ ਸੋਹਣੇ ਜਾ ਲਾਗੈ ਸਹਿਜ ਧਿਆਨੁ** (ਪੰਨਾ–849)

ਬਿਲਾਵਲ ਖੁਸ਼ੀ ਦਾ ਰਾਗ ਹੈ ਤੇ ਇਹ ਖੁਸ਼ੀ ਪ੍ਰਮਾਤਮਾ ਦੇ ਮੇਲ ਨਾਲ ਪ੍ਰਾਪਤ ਹੋਣੀ ਹੈ। ਗੁਰੂ ਅਮਰਦਾਸ ਜੀ ਨੇ ਬਿਲਾਵਲ ਦੇ ਪ੍ਰਥਾਏ ਪੂਰਾ ਸ਼ਬਦ ਉਚਾਰਣ ਕੀਤਾ ਹੈ ਜੋ ਗੁਰੂ ਗ੍ਰੰਥ ਸਾਹਿਬ ਦੇ ਪੰਨਾ 849 ਤੇ ਅੰਕਤ ਹੈ। ਸ਼ਬਦ ਦੇ ਬੋਲ ਇਸ ਤਰ੍ਹਾਂ ਹਨ:–

**ਬਿਲਾਵਲ ਕਰਹਿ ਤੁਮ ਪਿਆਰਿਹੋ ਏਕਸੁ ਸਿਉ ਲਿਵ ਲਾਇ**

**ਜਨਮ ਮਰਣ ਦੁਖੁ ਕਟੀਐ ਸਚੇ ਰਹੇ ਸਮਾਇ**

**ਸਦਾ ਬਿਲਾਵਲੁ ਅਨੰਦੁ ਹੈ ਜੇ ਚਲਹਿ ਸਤਿਗੁਰ ਭਾਇ**

**ਸਤਸੰਗਤੀ ਬਹਿ ਭਾਉ ਕਰਿ ਸਦਾ ਹਰਿ ਕੇ ਗੁਣ ਗਾਇ**

**ਨਾਨਕ ਸੇ ਜਨ ਸੋਹਣੇ ਜਿ ਗੁਰਮੁਖਿ ਮੇਲ ਮਿਲਾਇ** (ਪੰਨਾ–849)

ਸ਼ਬਦ ਦੇ ਸੰਖੇਪ ਅਰਥ ਇਹ ਹਨ ਕਿ ਮੇਰੇ ਪਿਆਰਿਓ ਇਕ ਸੁਆਮੀ ਨਾਲ ਪ੍ਰੇਮ ਪਾ ਕੇ ਹੀ ਅਨੰਦ ਮਾਣੋ। ਅਜਿਹਾ ਕਰਨ ਨਾਲ ਤੁਹਾਡੀ ਜਨਮ ਮਰਨ ਦੀ ਪੀੜ ਹਰ ਜਾਏਗੀ ਤੇ ਤੁਸੀਂ ਸਚੇ ਸੁਆਮੀ ਵਿਚ ਲੀਨ ਹੋ ਜਾਓਗੇ। ਜੇ ਕਰ ਤੁਸੀਂ ਸਦਾ ਅਕਾਲ ਪੁਰਖ ਦੀ ਰਜ਼ਾ ਵਿਚ ਵਿਚਰੋਗੇ ਤਾਂ ਤੁਸੀਂ ਸਦਾ ਬਿਲਾਵਲੁ ਦਾ ਅਨੰਦ ਮਾਣੋਗੇ। ਬਿਲਾਵਲੁ ਰਾਗ ਦਿਨ ਦੇ ਦੂਜੇ ਪਹਿਰ ਦੇ ਅਰੰਭ ਵਿਚ ਗਾਇਆ ਜਾਂਦਾ ਹੈ ਅਤੇ

ਅਨੰਦ ਮੰਗਲ ਦੇ ਅਵਸਰ ਲਈ ਇਹ ਰਾਗ ਗਾਉਣਾ ਵਿਸ਼ੇਸ਼ ਨਿਸਚਤ ਹੈ। ਇਹ ਸੰਪੂਰਨ ਜਾਤੀ ਦਾ ਰਾਗ ਹੈ ਜਿਸ ਦੇ ਸਾਰੇ ਸੁਰ ਸ਼ੁਧ ਹਨ। **"ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰਿ ਨਾਦੁ ਬਿਲਾਵਲ ਰਾਗ"**। ਇਸ ਰਾਗ ਦੀ ਸਰਬਪੱਖੀ ਮਹੱਤਤਾ ਨੂੰ ਮਹਿਸੂਸ ਕਰਦਿਆਂ ਹੋਇਆਂ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਉਸ ਕੀਰਤਨੀ ਚੌਂਕੀ ਦਾ ਨਾਂ ਹੀ ਬਿਲਾਵਲੁ ਦੀ ਚੌਂਕੀ ਰਖਿਆ ਗਿਆ ਹੈ ਜੋ ਸਵੇਰੇ 10-20 ਤੋਂ ਅਰੰਭ ਹੁੰਦੀ ਹੈ।

**ਵੰਨਗੀ**

**ਸਫਲ ਜਨਮੁ ਮੋ ਕਉ ਗੁਰ ਕੀਨਾ**
**ਦੁਖ ਬਿਸਾਰਿ ਸੁਖ ਅੰਤਰਿ ਲੀਨਾ**
**ਗਿਆਨ ਅੰਜਨੁ ਮੋ ਕਉ ਗੁਰਿ ਦੀਨਾ**
**ਰਾਮਨਾਮ ਬਿਨੁ ਜੀਵਨੁ ਮਨ ਹੀਨਾ-ਰਹਾਉ**
**ਨਾਮਦੇਇ ਸਿਮਰਨੁ ਕਰਿ ਜਾਨਾ**
**ਜਗ ਜੀਵਨ ਸਿਉ ਜੀਉ ਸਮਾਨਾ**

(ਪੰਨਾ 857-58)-ਭਗਤ ਨਾਮਦੇਵ

ਇਸ ਰਾਗ ਨੂੰ ਗਾਉਣ ਦੀ ਵਿਧੀ ਇਸ ਪਰਕਾਰ ਹੈ;

**ਅਰੋਹ:** ਸ ਰ ਗ ਮ ਪ, ਧ ਨੀ ਸਂ
**ਅਵਰੋਹ:** ਸਂ ਨੀ ਧ, ਪ, ਮ ਗ, ਰੇ ਸ।
**ਵਾਦੀ:** ਧ **ਸੰਵਾਦੀ** ਗ
**ਮੁਖ ਅੰਗ:** ਗ ਰ, ਗ ਮ ਧ ਪ, ਮ ਗ, ਮ ਰ ਸ

**17. ਰਾਗੁ ਗੋਂਡ** ਪੰਨਾ 859 ਤੋਂ 875

ਦੁਪਹਿਰ ਵੇਲੇ ਗਾਉਣ ਵਾਲਾ ਰਾਗ ਗੋਂਡ ਸੰਪੂਰਣ ਜਾਤੀ ਦਾ ਰਾਗ ਹੈ। ਸੰਗੀਤ ਸ਼ਾਸਤਰੀ ਇਸ ਨੂੰ ਘਟ ਪ੍ਰਚਲਤ ਰਾਗਾਂ ਵਿਚ ਗਿਣਦੇ ਹਨ। ਜੇਕਰ ਦਿਨ ਨੂੰ ਬਿਲਾਵਲੁ ਰਾਗ ਨਾਲ ਰਲਾ ਕੇ ਗਾਇਆ ਜਾਵੇ ਤਾਂ ਹੋਰ ਵੀ ਮਧੁਰ ਹੋ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ 15 ਭਗਤ ਸਾਹਿਬਾਨ ਦੀ ਬਾਣੀ ਦਰਜ ਹੈ, ਉਨ੍ਹਾਂ ਵਿਚੋਂ ਕੇਵਲ ਕਬੀਰ ਜੀ, ਨਾਮਦੇਵ ਜੀ, ਅਤੇ ਰਵਿਦਾਸ ਜੀ ਨੇ ਹੀ ਇਸ ਰਾਗ ਦਾ ਉਪਯੋਗ ਕੀਤਾ ਹੈ।

**ਵੰਨਗੀ**

**ਕਰਿ ਨਮਸਕਾਰ ਪੂਰੇ ਗੁਰਦੇਵ ਸਫਲ ਮੂਰਤਿ ਸਫਲ ਜਾ ਕੀ ਸੇਵ**
**ਅੰਤਰਜਾਮੀ ਪੁਰਖੁ ਬਿਧਾਤਾ ਆਠ ਪਹਿਰ ਨਾਮੁ ਰੰਗਿ ਰਾਤਾ**
**ਗੁਰੁ ਗੋਬਿੰਦ ਗੁਰੂ ਗੋਪਾਲ**
**ਆਪਨੇ ਦਾਸ ਕਉ ਰਾਖਨਹਾਰ-ਰਹਾਉ** (ਪੰਨਾ-869)

ਰਾਗ ਗੋਂਡ ਨੂੰ ਇਵੇਂ ਗਾਇਆ ਜਾਂਦਾ ਹੈ:-

**ਅਰੋਹ:** ਸ ਰ ਗ ਮ, ਪ ਧ ਨੀ ਧ ਨੀ ਸਂ

**ਅਵਰੋਹ:** ਸ਼ਂ ਨੀ ਧ ਨੀ ਪ, ਮ ਗ, ਰ ਸ

**ਵਾਦੀ:** ਸ **ਸੰਵਾਦੀ** ਮ

**ਮੁਖ ਅੰਗ:** ਰ ਗ ਮ, ਪ ਮ, ਮ ਪ ਨੀ ਧ ਨੀ ਸਂ,
ਨੀ ਧ ਨੀ ਪ, ਧ ਮ

18. **ਰਾਗੁ ਰਾਮਕਲੀ** ਪੰਨਾ 876 ਤੋਂ 974

**ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰ**
**ਗੁਰ ਕੈ ਸਬਦਿ ਕਮਲੁ ਬਿਗਸਿਆ**
**ਤਾ ਸਉਪਿਆ ਭਗਤਿ ਭੰਡਾਰੁ** (ਪੰਨਾ-950)

ਰਾਮਕਲੀ ਰਾਗ ਨੂੰ ਗਾਉਣਾ ਤਦ ਹੀ ਜਚਦਾ ਹੈ ਜੇ ਕਰ ਹਿਰਦੇ ਵਿਚ ਰਾਗ ਵਸ ਜਾਵੇ। ਇਹ ਰਾਗ ਰਾਮ ਨੂੰ ਰੀਝਾਣ ਲਈ ਹੈ ਜੋ ਕਰੁਣਾ ਪੈਦਾ ਕਰਦਾ ਹੈ। ਗੁਰੂ ਅਮਰਦਾਸ ਜੀ ਨੇ "**ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ**" ਨਾਲ ਪ੍ਰਾਰੰਭ ਹੋਣ ਵਾਲੀ ਆਪਣੀ ਨਾਮਵਰ ਬਾਣੀ 'ਅਨੰਦ ਸਾਹਿਬ', ਰਾਮਕਲੀ ਰਾਗ ਵਿਚ ਲਿਖ ਕੇ ਇਸ ਰਾਗ ਨੂੰ ਗੁਰਬਾਣੀ ਪ੍ਰੇਮੀਆਂ ਦਾ ਹਮਨਿਵਾ ਤੇ ਸੰਗੀ ਸਾਥੀ ਬਣਾ ਦਿਤਾ ਹੈ। ਇਸ ਦਾ ਗਾਉਣ ਦਾ ਸਮਾਂ ਸੂਰਜ ਚੜ੍ਹਨ ਤੋਂ ਲੈ ਕੇ ਪਹਿਲੇ ਪਹਿਰ ਤਕ ਦਾ ਹੈ।
**ਵੰਨਗੀ**

**ਰੈਣਿ ਦਿਨਸੁ ਜਪਉ ਹਰਿਨਾਉ ਆਗੈ ਦਰਗਹ ਪਾਵਉ ਥਾਉ**
**ਸਦਾ ਅਨੰਦੁ ਨ ਹੋਵੀ ਸੋਗੁ ਕਬਹੁ ਨ ਬਿਆਪੈ ਹਉਮੈ ਰੋਗੁ**
**ਖੋਜਹੁ ਸੰਤਹੁ ਹਰਿ ਬ੍ਰਹਮ ਗਿਆਨੀ**
**ਬਿਸਮਨ ਬਿਸਮ ਭਏ ਬਿਸਮਾਦਾ**
**ਪਰਮਗਤਿ ਪਾਵਹਿ ਹਰਿ ਸਿਮਰਿ ਪਰਾਨੀ-ਰਹਾਉ**
**ਗਨਿ ਮਿਨਿ ਦੇਖਹੁ ਸਗਲ ਬੀਚਾਰਿ**
**ਨਾਮ ਬਿਨਾ ਕੋ ਸਕੈ ਨ ਤਾਰਿ**
**ਸਗਲ ਉਪਾਵ ਨ ਚਾਲਹਿ ਸੰਗਿ**
**ਭਵਜਲੁ ਤਰੀਐ ਪ੍ਰਭ ਕੈ ਰੰਗਿ** (ਪੰਨਾ-893)

ਰਾਮਕਲੀ ਰਾਗ ਗਾਉਣ ਦੀ ਜੁਗਤ ਨਿਮਨ ਅੰਕਤ ਹੈ:-

**ਅਰੋਹ:** ਸ ਗ ਮ ਪ ਧੁ ਨੀ ਸਂ।

**ਅਵਰੋਹ:** ਸਂ ਨੀ ਧੁ ਪ, ਮੇ ਪ ਧੁ ਨੀ ਧੁ ਪ,
ਗ ਮ ਰੁ ਸ।

ਵਾਦੀ: ਪ ਜਾਂ ਧੁ ਸੰਵਾਦੀ ਰੁ

ਮੁਖ ਅੰਗ: ਧੁ, ਪ, ਮੇ ਪ, ਧੁ ਨੀ ਧੁ ਪ, ਗ, ਮ ਰੁ ਸ।

19. <u>ਰਾਗੁ ਨਟ ਨਾਰਾਇਨ</u> ਪੰਨਾ 975 ਤੋਂ 983

ਸੋਮੇਸ਼ਵਰ ਸੰਗੀਤ ਦੀ ਧਾਰਨਾ ਅਨੁਸਾਰ ਇਹ ਛੇ ਰਾਗਾਂ ਵਿਚ ਹੈ ਅਤੇ ਨਟ, ਬਿਲਾਵਲ ਅਤੇ ਕਲਿਆਣ ਦੇ ਸੁਮੇਲ ਤੋਂ ਬਣਦਾ ਹੈ। ਇਹ ਸੰਪੂਰਣ ਜਾਤੀ ਦਾ ਰਾਗ ਹੈ ਤੇ ਸਾਰੇ ਸ਼ੁਧ ਸਵੱਰ ਹਨ। ਇਹ ਮਤ ਵੀ ਹੈ ਕਿ ਨਟ ਨਰਾਇਣ, ਨਟ ਰਾਗ ਦਾ ਹੀ ਰੂਪ ਹੈ।

ਭਾਈ ਕਾਹਨ ਸਿੰਘ ਨਾਭਾ ਅਨੁਸਾਰ ਦਸਮ ਗ੍ਰੰਥ ਵਿਚ ਇਸ ਦਾ ਨਾਂ ਨਟ ਨਾਇਕ ਵੀ ਹੈ। ਸੁਭਾਅ ਅਨੁਸਾਰ ਇਹ ਰਾਗ ਕਾਹਲਗੀ ਵਾਲਾ ਵੀ ਹੈ, ਖੁਸ਼ੀ ਵਾਲਾ ਤੇ ਕਲਿਆਣਕਾਰੀ ਰੁਚੀਆਂ ਵੀ ਰਖਦਾ ਹੈ। ਗੁਰੂ ਗ੍ਰੰਥ ਸਾਹਿਬ ਦੇ 36 ਰਚੇਤਾ ਮਹਾਂ ਪੁਰਸ਼ਾਂ ਵਿਚੋਂ ਕੇਵਲ ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਨੇ ਹੀ ਇਸ ਰਾਗ ਦੀ ਵਰਤੋਂ ਕੀਤੀ ਹੈ ਅਤੇ ਉਨ੍ਹਾਂ ਨੇ ਇਸ ਰਾਗ ਦੇ ਦੋਹਾਂ ਰੂਪਾਂ ਭਾਵ (1) ਰਾਗ ਨਟ ਨਰਾਇਣ ਤੇ (2) ਰਾਗ ਨਟ ਦਾ ਪ੍ਰਯੋਗ ਕੀਤਾ ਹੈ।

**ਵੰਨਗੀ**

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ**
**ਸਭ ਹੈ ਬ੍ਰਹਮੁ ਬ੍ਰਹਮੁ ਹੈ ਪਸਰਿਆ ਮਨਿ ਬੀਜਿਆ ਖਾਵਾਰੇ**
**ਜਿਉ ਜਨ ਚੰਦ੍ਰਹਾਂਸੁ ਦੁਖਿਆ**
**ਧ੍ਰਿਸਟਬੁਧੀ ਅਪੁਨਾ ਘਰੁ ਲੂਕੀ ਜਾਰੇ** (ਪੰਨਾ-982)

ਇਹ ਰਾਗ ਨਿਮਨ ਢੰਗ ਅਨੁਸਾਰ ਰਚਿਆ ਜਾਂਦਾ ਹੈ।

**ਅਰੋਹ:** ਸ ਗ ਮ ਰ, ਮੇ ਪ ਧ ਨੀ ਸਂ।

**ਅਵਰੋਹ:** ਸਂ ਧ ਪ ਮੇ ਧ ਪ, ਗ ਮ ਰ ਸ।

**ਵਾਦੀ:** ਰੁ **ਸੰਵਾਦੀ** ਪ

**ਮੁਖ ਅੰਗ:** ਸ ਮ ਗ ਮੇ ਪ, ਧ ਪ, ਮ, ਗ ਮ ਰ ਸ

20. <u>ਰਾਗੁ ਮਾਲੀ ਗਉੜਾ</u> ਪੰਨਾ 984 ਤੋਂ 988

ਰਾਗੁ ਮਾਲੀ ਗਉੜਾ ਇਕ ਗ਼ੈਰ-ਪ੍ਰਚਲਤ ਤੇ ਮੁਸ਼ਕਲ ਰਾਗ ਹੈ। ਇਸ ਰਾਗ ਦੇ ਸੁਣਨ ਨਾਲ ਮਨ ਵਿਚ ਖੁਸ਼ੀਆਂ ਖੇੜਿਆਂ ਦੀਆਂ ਤਰੰਗਾਂ ਉਠਦੀਆਂ ਹਨ। ਦੋ ਗੁਰੂ ਸਾਹਿਬਾਨ ਤੇ ਇਕ ਭਗਤ ਸਾਹਿਬ ਦੀ ਬਾਣੀ ਵਿਚ ਕੁਝ ਸ਼ਬਦ ਇਸ ਰਾਗ ਵਿਚ ਗਾਏ

ਮਿਲਦੇ ਹਨ। ਦਿਨ ਢਲਣ ਸਮੇਂ ਤੀਜੇ ਤੇ ਚੌਥੇ ਪਹਿਰ ਵਿਚ ਇਸ ਨੂੰ ਆਮ ਕਰ ਕੇ ਗਾਇਆ ਜਾਂਦਾ ਹੈ। ਇਹ ਰਾਗ ਮਾਰੂ ਠਾਟ ਦਾ ਸੰਪੂਰਣ ਰਾਗ ਹੈ।

**ਵੰਨਗੀ**

ਮੇਰਾ ਮਨੁ ਰਾਮਨਾਮਿ ਰਸਿ ਲਾਗਾ
ਕਮਲ ਪ੍ਰਗਾਸੁ ਭਇਆ ਗੁਰੁ ਪਾਇਆ
ਹਰਿ ਜਪਿਓ ਭ੍ਰਮੁ ਭਉ ਭਾਗਾ–ਰਹਾਉ (ਪੰਨਾ–985)

ਮਾਲੀ ਗਉੜਾ ਰਾਗ ਗਾਉਣ ਦੀ ਵਿਧੀ:

**ਅਰੋਹ:** ਸ ਰੁ ਗ ਮੇ ਪ ਧ ਨੀ ਧ ਸਂ।
**ਅਵਰੋਹ:** ਸਂ ਨੀ ਧੁ ਪ, ਮੇ ਨੀ ਧ ਮੇ ਗ, ਰੁ ਸ।
**ਵਾਦੀ:** ਰੁ **ਸੰਵਾਦੀ** ਪ
**ਮੁਖ ਅੰਗ:** ਮੇ ਗ ਰੁ ਸ, .ਧੁ .ਨੀ ਸ ਰੁ, .ਨੀ .ਧੁ .ਪ, .ਮੇ ਗ਼, .ਮੇ .ਧੁ ਸ।

**21. ਰਾਗੁ ਮਾਰੂ** ਪੰਨਾ 989 ਤੋਂ 1106

ਗੁਰ ਕੈ ਸਬਦਿ ਅਰਾਧੀਐ ਨਾਮਿ ਰੰਗ ਬੈਰਾਗੁ
ਜੀਤੇ ਪੰਚ ਬੈਰਾਈਆ ਨਾਨਕ ਸਫਲ ਮਾਰੂ ਇਹੁ ਰਾਗੁ (ਪੰਨਾ–1425)

ਰਾਗਮਾਲਾ ਅਨੁਸਾਰ ਮਾਰੂ ਰਾਗ, ਰਾਗ ਮਾਲ ਕਉਸਕ ਦਾ ਪੁਤਰ ਹੈ। ਮਾਰੂ ਰਾਗ ਜੋਸ਼ ਤੇ ਵਰਾਗ ਦੋਹਾਂ ਹਾਲਤਾਂ ਵਿਚ ਗਾਇਆ ਜਾਂਦਾ ਹੈ। ਯੁੱਧ ਵਿਚ ਇਸ ਰਾਹੀਂ ਯੋਧਿਆਂ ਦਾ ਮਨੋ ਬਲ ਤਕੜਾ ਕੀਤਾ ਜਾਂਦਾ ਹੈ ਤੇ ਉਨ੍ਹਾਂ ਨੂੰ ਜੋਸ਼ ਦਵਾ ਕੇ ਜੰਗ ਵਿਚ ਮਰ ਮਿਟਣ ਲਈ ਉਤਸ਼ਾਹਤ ਕੀਤਾ ਜਾਂਦਾ ਹੈ। ਗੁਰਬਾਣੀ ਵਿਚ ਇਸ ਦੁਆਰਾ ਨੇਕ ਕਰਮਾਂ ਲਈ ਜੋਸ਼ ਪੈਦਾ ਕਰਨਾ ਅਤੇ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਨੂੰ ਵਿਨਾਸ ਕਰਨ ਲਈ ਉਤਸ਼ਾਹ ਪੈਦਾ ਕਰਨਾ ਇਸ ਦਾ ਮਨੋਰਥ ਹੈ। ਇਹ ਦਿਨ ਦੇ ਤੀਜੇ ਪਹਿਰ ਵਿਚ ਅਲਾਪਿਆ ਜਾਂਦਾ ਹੈ।

**ਵੰਨਗੀ**

ਮਾਨ ਮੋਹ ਅਰੁ ਲੋਭ ਵਿਕਾਰਾ ਬੀਓ ਚੀਤਿ ਨ ਘਾਲਿਓ
ਨਾਮ ਰਤਨੁ ਗੁਣਾ ਹਰਿ ਬਣਜੇ ਲਾਦਿ ਵਖਰੁ ਲੈ ਚਾਲਿਓ
ਸੇਵਕ ਕੀ ਓੜਿਕ ਨਿਬਹੀ ਪ੍ਰੀਤਿ
ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ–ਰਹਾਉ
ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ
ਸਹਜੁ ਅਨੰਦ ਰਖਿਓ ਗ੍ਰਿਹ ਭੀਤਰਿ
ਉਠਿ ਉਆਹੂ ਕਉ ਦਉਰਿਓ (ਪੰਨਾ–1000)

ਮਾਰੂ ਰਾਗ ਦੀ ਬਣਤਰ ਇਸ ਪਰਕਾਰ ਹੈ:

**ਅਰੋਹ:** ਸ ਗ ਮ ਪ, ਧ ਨੀ ਸਾਂ।

**ਅਵਰੋਹ:** ਸਂ ਨੀ ਧ ਪ, ਮੇ ਪ ਧੁ ਨੀ ਧੁ ਪ, ਮ ਗ ਰ ਸ।

**ਵਾਦੀ:** ਗ **ਸੰਵਾਦੀ** ਨੀ

**ਮੁਖ ਅੰਗ:** ਪ ਪ ਨੀ ਧ ਪ ਮ ਪ ਮ ਗ, ਪ ਧ ਪ ਗ, ਰ, ਗ ਰ ਸ।

## 22. ਰਾਗੁ ਤੁਖਾਰੀ ਪੰਨਾ 1107 ਤੋਂ 1117

ਦਿਨ ਦੇ ਚੌਥੇ ਪਹਿਰ ਵਿਚ ਗਾਉਣ ਵਾਲਾ ਇਹ ਰਾਗ ਤੁਖਾਰੀ ਇਕ ਅਪਰਚਲਤ ਰਾਗ ਹੈ। ਆਮ ਮਤ ਇਹੀ ਹੈ ਕਿ ਇਹ ਬਹੁਤਾ ਪੁਰਾਣਾ ਨਹੀਂ ਤੇ ਗੁਰੂ ਨਾਨਕ ਦੇਵ ਜੀ ਨੇ ਹੀ ਇਸ ਦੀ ਸਿਰਜਨਾ ਕੀਤੀ ਹੈ। ਕਿਸੇ ਵੀ ਭਗਤ ਨੇ ਇਸ ਵਿਚ ਬਾਣੀ ਨਹੀਂ ਰਚੀ ਕੇਵਲ ਗੁਰੂ ਨਾਨਕ ਸਾਹਿਬ, ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਨੇ ਇਸ ਰਾਗ ਦੁਆਰਾ ਮਨੁੱਖ ਦੀ ਖਾਮੋਸ਼ੀ ਨੂੰ ਅਕਾਲਪੁਰਖ ਦੀ ਅਰਾਧਨਾ ਵਿਚ ਸਮਰਪਤ ਕਰਨ ਲਈ ਇਸ ਦੀ ਵਰਤੋਂ ਕੀਤੀ ਹੈ।

**ਵੰਨਗੀ**

ਘੋਲਿ ਘੁਮਾਈ ਲਾਲਨਾ ਗੁਰਿ ਮਨੁ ਦੀਨਾ
ਸੁਣਿ ਸਬਦੁ ਤੁਮਾਰਾ ਮੇਰਾ ਮਨੁ ਭੀਨਾ
ਇਹੁ ਮਨੁ ਭੀਨਾ ਜਿਉ ਜਲ ਮੀਨਾ ਲਾਗਾ ਰੰਗੁ ਮੁਰਾਰਾ
ਕੀਮਤਿ ਕਹੀ ਨ ਜਾਈ ਠਾਕੁਰ ਤੇਰਾ ਮਹਲੁ ਅਪਾਰਾ
ਸਗਲ ਗੁਣਾ ਕੇ ਦਾਤੇ ਸੁਆਮੀ ਬਿਨਉ ਸੁਨਹੁ ਇਕ ਦੀਨਾ
ਦੇਹੁ ਦਰਸੁ ਨਾਨਕ ਬਲਿਹਾਰੀ ਜੀਅੜਾ ਬਲਿ ਬਲਿ ਕੀਨਾ

(ਪੰਨਾ–1117)

ਤੁਖਾਰੀ ਰਾਗ ਇਵੇਂ ਗਾਇਆ ਜਾਂਦਾ ਹੈ:–

**ਅਰੋਹ:** ਨੀ ਸ, ਗੁ ਮੇ ਪ, ਨੀ ਸਾਂ।

**ਅਵਰੋਹ:** ਸਂ ਨੀ ਧ ਪ, ਨੀ ਧ ਪ, ਮੇ ਗੁ ਰ ਸ।

**ਵਾਦੀ:** ਪ **ਸੰਵਾਦੀ** ਸ

**ਮੁਖ ਅੰਗ:** ਨੀ ਨੀ ਧ ਪ, ਮੇ ਪ, ਮੇ ਗੁ, ਰ ਸ

## 23. ਰਾਗੁ ਕੇਦਾਰਾ ਪੰਨਾ–1118 ਤੋਂ 1124

"ਕੇਦਾਰਾ ਰਾਗਾ ਵਿਚਿ ਜਾਣੀਐ ਭਾਈ ਸਬਦੇ ਕਰੇ ਪਿਆਰੁ
ਸਤ ਸੰਗਤਿ ਸਿਉ ਮਿਲਦੋ ਰਹੈ ਸਚੇ ਧਰੇ ਪਿਆਰੁ (ਪੰਨਾ–1087)

ਗੁਰੂ ਅਮਰਦਾਸ ਜੀ ਨੇ ਉਕਤ ਦਿਤੇ ਆਪਣੇ ਸਲੋਕ ਅਨਸਾਰ ਕੇਦਾਰਾ ਰਾਗ ਨੂੰ ਬਾਕੀ ਰਾਗਾਂ ਵਿਚੋਂ ਚੰਗਾ ਜਾਣਿਆ ਹੈ ਜੇ ਕਰ ਇਸ ਦੁਆਰਾ ਮਨੁੱਖ ਦਾ ਪ੍ਰਭੂ ਨਾਮ ਨਾਲ ਸਨੇਹ ਪਿਆਰ ਵਧੇ, ਉਹ ਸਾਧ ਸੰਗਤ ਨਾਲ ਜੁੜਿਆ ਰਹੇ ਅਤੇ ਸਚੇ ਮਾਲਕ ਨਾਲ ਉਸ ਦੀ ਪਿਰਹੜੀ ਪੈ ਜਾਵੇ। ਇਸ ਤੋਂ ਪਰਤੀਤ ਹੁੰਦਾ ਹੈ ਕਿ ਗੁਰਮਤਿ ਸੰਗੀਤ ਵਿਚ ਇਸ ਦਾ ਵਿਸ਼ੇਸ਼ ਸਥਾਨ ਹੈ। ਉਂਜ ਇਹ ਰਾਗ ਆਮ ਰਾਗਾਂ ਨਾਲੋਂ ਗਾਉਣ ਵਜਾਉਣ ਵਿਚ ਵੀ ਸਰਲ ਹੈ। ਕਲਯਾਣ ਠਾਟ ਦਾ ਇਹ ਸੰਪੂਰਣ ਰਾਗ ਹੈ, ਇਸ ਦੇ ਗਾਉਣ ਦਾ ਸਮਾਂ ਰਾਤ ਦਾ ਪਹਿਲਾ ਤੇ ਦੂਜਾ ਪਹਿਰ ਹਨ।

**ਵੰਨਗੀ**

**ਹਰਿ ਕੇ ਦਰਸਨ ਕੋ ਮਨਿ ਚਾਉ**
**ਕਰਿ ਕਿਰਪਾ ਸਤਸੰਗਿ ਮਿਲਾਵਹੁ**
**ਤੁਮ ਦੇਵਹੁ ਅਪਨੋ ਨਾਉ–ਰਹਾਉ** (ਪੰਨਾ–1120)

ਰਾਗ ਕੇਦਾਰਾ ਗਾਉਣ ਦੀ ਵਿਧੀ ਹੇਠਾਂ ਦਰਜ ਹੈ:–

**ਅਰੋਹ:** ਸ ਮ, ਮ ਪ, ਧ ਪ, ਨੀ ਧ ਸਂ

**ਅਵਰੋਹ:** ਸਂ ਨੀ ਧ ਪ, ਮੇ ਪ ਧ ਪ ਮ, ਮ ਰ ਸ।

**ਵਾਦੀ;** ਮ **ਸੰਵਾਦੀ** ਸ

**ਮੁਖ ਅੰਗ:** ਸ, ਮ, ਮ ਪ, ਧ ਪ ਮ, ਪ ਮ, ਰ ਸ।

## 24. ਰਾਗ ਭੈਰਉ ਪੰਨਾ 1125 ਤੋਂ 1167

ਭੈਰਉ ਦੀ ਛੇ ਰਾਗਾਂ ਵਿਚ ਗਿਣਤੀ ਹੈ ਅਤੇ ਇਹ ਸੰਪੂਰਣ ਜਾਤੀ ਦਾ ਮਾਰਗੀ ਹੈ ਜਿਸ ਦੇ ਅਲਾਪਣ ਦਾ ਸਮਾਂ ਪ੍ਰਾਤਾਕਾਲ ਹੈ। ਇਸ ਨਾਲ ਸੁਹਾਵਣਾ ਤੇ ਮਨ ਮੋਹਣਾ ਵਾਤਾਵਰਣ ਬਝਦਾ ਹੈ ਤੇ ਮਨ ਵਿਗਸਦਾ ਹੈ।

**ਵੰਨਗੀ**

**ਆਉ ਕਲੰਦਰ ਕੇਸਵਾ ਕਰਿ ਅਬਦਾਲੀ ਭੇਸਵਾ–ਰਹਾਉ**
**ਜਿਨਿ ਅਕਾਸ ਕੁਲਹ ਸਿਰਿ ਕੀਨੀ ਕਉਸੈ ਸਪਤ ਪਯਾਲਾ**
**ਚਮਰ ਪੋਸ ਕਾ ਮੰਦਰੁ ਤੇਰਾ ਇਹ ਬਿਧਿ ਬਨੇ ਗੁਪਾਲਾ** (ਪੰਨਾ–1167)

ਇਹ ਰਾਗ ਹੇਠਾਂ ਦਸੀ ਵਿਧੀ ਅਨੁਸਾਰ ਗਾਇਆ ਜਾਂਦਾ ਹੈ:–

**ਅਰੋਹ:** ਸ ਰੁ, ਗ ਮ ਪ ਧੁ, ਨੀ ਸਂ।

**ਅਵਰੋਹ:** ਸਂ ਨੀ, ਪੁ ਧੁ ਪ, ਮ ਗ, ਰੁ ਰੁ ਸ।

ਵਾਦੀ: ਧੁ ਸੰਵਾਦੀ ਰੁ

ਮੁਖ ਅੰਗ: ਗ ਮ ਧੁ ਧੁ ਪ, ਗ ਮ ਰੁ ਰੁ ਸ

25. <u>ਰਾਗੁ ਬਸੰਤ</u> ਪੰਨਾ-1168 ਤੋਂ 1196

ਬਨਸਪਤਿ ਮਉਲੀ ਚੜਿਆ ਬਸੰਤੁ
ਇਹੁ ਮਨੁ ਮਉਲਿਆ ਸਤਿਗੁਰੂ ਸੰਗਿ (ਪੰਨਾ-1176)

ਬਸੰਤ ਰੁੱਤ ਸਾਰੀਆਂ ਰੁੱਤਾਂ ਤੋਂ ਸਰੇਸ਼ਠ ਰੁਤ ਹੈ ਕਿਉਂਕਿ ਇਸ ਰੁਤ ਵਿਚ ਧਰਤੀ ਦੇ ਜ਼ਰੇ ਜ਼ਰੇ ਵਿਚ ਨਵੀਨਤਾ, ਰੰਗੀਨੀ ਤੇ ਉਮਾਹ ਦੇ ਦਰਸ਼ਨ ਹੁੰਦੇ ਹਨ। ਬਨਸਪਤੀ ਦਾ ਖੇੜਾ ਬੁਝੇ ਹੋਏ ਮਨ ਨੂੰ ਵੀ ਰੌਣਕ ਪ੍ਰਦਾਨ ਕਰਦਾ ਹੈ। ਬਸੰਤ ਰਾਗ ਵੀ ਆਤਮਾ ਵਿਚ ਇਸੇ ਕਿਸਮ ਦਾ ਵਿਸਮਾਦੀ ਅਨੰਦ ਜਗਾਉਂਦਾ ਹੈ ਪਰ ਜੇ ਇਸ ਰਾਗ ਵਿਚ ਅਕਾਲ ਉਸਤਤ ਦੇ ਗੀਤ ਗਾਏ ਜਾਣ, ਪ੍ਰੀਤਮ ਪਿਆਰੇ ਦੇ ਵਸਲ ਮਿਲਾਪ ਦੇ ਸੋਹਲੇ ਪੜ੍ਹੇ ਜਾਣ ਤਾਂ ਮਨੁੱਖੀ ਮਨ ਪ੍ਰਭੂ ਪਰਗਾਸ ਲਈ ਨਵੇਂ ਸਿਰਿਉਂ ਮਉਲ ਪੈਂਦਾ ਹੈ। ਬਸੰਤ ਰੁੱਤ ਵਿਚ ਇਹ ਰਾਗ ਕਿਸੇ ਵੀ ਸਮੇਂ ਗਾਇਆ ਜਾ ਸਕਦਾ ਹੈ ਪਰ ਉਸ ਤੋਂ ਅਗੇ ਪਿਛੇ ਇਸ ਲਈ ਦਿਨ ਦਾ ਦੂਜਾ ਪਹਿਰ ਜਾਂ ਰਾਤ ਦਾ ਸਮਾਂ ਵਧੇਰੇ ਪਰਭਾਵਸ਼ਾਲੀ ਮੰਨਿਆ ਗਿਆ ਹੈ। ਇਹ ਰਾਗ ਪੂਰਬੀ ਠਾਟ ਦਾ ਸੰਪੂਰਣ ਰਾਗ ਹੈ ਅਤੇ ਸਾਰੇ ਭਾਰਤ ਵਿਚ ਬਹੁਤ ਹਰਮਨ ਪਿਆਰਾ ਹੈ ਅਤੇ ਪੁਰਾਤਨ ਸਮਿਆਂ ਤੋਂ ਇਸ ਦੀ ਭਾਰਤੀ ਸੰਸਕ੍ਰਿਤੀ ਨਾਲ ਵਾਬਸਤਗੀ ਤੇ ਨੇੜਤਾ ਹੈ।

ਵੰਨਗੀ

ਬਸੰਤੁ ਚੜਿਆ ਫੂਲੀ ਬਨਰਾਇ
ਏਹਿ ਜੀਅ ਜੰਤ ਫੂਲਹਿ ਹਰਿ ਚਿਤੁ ਲਾਇ
ਇਨ ਬਿਧਿ ਇਹੁ ਮਨੁ ਹਰਿਆ ਹੋਇ
ਹਰਿ ਹਰਿ ਨਾਮੁ ਜਪੈ ਦਿਨੁ ਰਾਤੀ ਗੁਰਮੁਖਿ ਹਉਮੈ ਕਢੈ ਧੋਇ-ਰਹਾਉ
ਸਤਿਗੁਰ ਬਾਣੀ ਸਬਦੁ ਸੁਣਾਏ ਇਹੁ ਜਗੁ ਹਰਿਆ ਸਤਿਗੁਰ ਭਾਏ
ਫਲ ਫੂਲ ਲਾਗੇ ਜਾ ਆਪੇ ਲਾਏ ਮੂਲਿ ਲਗੈ ਤਾ ਸਤਿਗੁਰੁ ਪਾਏ
ਆਪਿ ਬਸੰਤੁ ਜਗਤੁ ਸਭੁ ਵਾੜੀ
ਨਾਨਕ ਪੂਰੈ ਭਾਗਿ ਭਗਤਿ ਨਿਰਾਲੀ (ਪੰਨਾ-1177)

ਬਸੰਤ ਰਾਗ ਦੇ ਗਾਉਣ ਦਾ ਤਰੀਕਾ ਥੱਲੇ ਦਰਜ ਹੈ:

ਅਰੋਹ: ਸ ਗ ਮ ਧ ਨੀ ਸਂ।

ਅਵਰੋਹ: ਸਂ ਨੀ ਧ ਪ ਮ, ਗ ਰ ਸ।

ਵਾਦੀ: ਸਂ ਸੰਵਾਦੀ ਮ

ਮੁਖ ਅੰਗ: ਸ ਮ ਧ ਨੀਂ ਸਂ, ਸਂ ਨੀ ਧ ਪ ਮ, ਗ, ਰ ਸ

**26. ਰਾਗੁ ਸਾਰਗ/ਸਾਰੰਗ** ਪੰਨਾ 1197 ਤੋਂ 1253

ਰਾਗ ਸਾਰੰਗ ਇਕ ਸਰਲ ਪਰ ਮਨ-ਮੋਹਕ ਰਾਗ ਹੈ ਜੋ ਚਿਰਾਂ ਤੋਂ ਇਸ ਧਰਤੀ ਤੇ ਗਾਇਆ ਜਾਂਦਾ ਆ ਰਿਹਾ ਹੈ। ਕਹਿੰਦੇ ਹਨ ਕਿ ਇਸ ਦਾ ਸੁਭਾਅ ਸੀਤਲ ਹੈ, ਮਨ ਨੂੰ ਠੰਡਕ ਪਹੁੰਚਾਉਂਦਾ ਹੈ, ਭਟਕਣਾ ਮਿਟਾਉਂਦਾ ਹੈ। ਇਸ ਨੂੰ ਗਾਉਣ ਲਈ ਦੁਪਹਿਰ ਦਾ ਤੀਜਾ ਪਹਿਰ ਮਿਥਿਆ ਗਿਆ ਹੈ। ਦਰਬਾਰ ਸਾਹਿਬ ਵਿਖੇ ਬਿਲਾਵਲੁ ਦੀ ਚੌਂਕੀ ਮਗਰੋਂ ਸਾਰੰਗ ਦੀ ਚੌਂਕੀ ਲਗਦੀ ਹੈ ਜਿਸ ਤੋਂ ਇਹੀ ਸਮਝਿਆ ਜਾਂਦਾ ਹੈ ਕਿ ਇਸ ਰਾਗ ਵਿਚ ਗਾਈ ਜਾਣ ਵਾਲੀ ਬਾਣੀ ਮਨ ਦੀ ਭੁਖ ਪਿਆਸ ਮਿਟਾਉਂਦੀ ਹੋਈ ਉਸਨੂੰ ਸ਼ਾਂਤ ਚਿਤ ਕਰ ਦੇਂਦੀ ਹੈ।

**ਵੰਨਗੀ**

> **ਕਹਾ ਨਰ ਅਪਨੋ ਜਨਮੁ ਗਵਾਵੈ**
> **ਮਾਇਆ ਮਦਿ ਬਿਖਿਆ ਰਸਿ ਰਚਿਓ**
> **ਰਾਮ ਸਰਨਿ ਨਹੀ ਆਵੈ-ਰਹਾਉ**
> **ਇਹੁ ਸੰਸਾਰੁ ਸਗਲ ਹੈ ਸੁਪਨੋ ਦੇਖਿ ਕਹਾ ਲੋਭਾਵੈ**
> **ਜੋ ਉਪਜੈ ਸੋ ਸਗਲ ਬਿਨਾਸੈ ਰਹਨੁ ਨ ਕੋਊ ਪਾਵੈ** (ਪੰਨਾ-1231)

ਰਾਗ ਸਾਰੰਗ ਇਵੇਂ ਗਾਇਆ ਜਾਂਦਾ ਹੈ:-

**ਅਰੋਹ:** ਸ ਰ ਮ ਪ ਨੀ ਸਂ।
**ਅਵਰੋਹ:** ਸਂ ਨੁੀ ਪ ਮ ਰ, ਸ।
**ਵਾਦੀ:** ਰ **ਸੰਵਾਦੀ** ਪ
**ਮੁਖ ਅੰਗ:** .ਨੀ ਸ ਰ, ਮ ਰ, ਪ ਮ ਰ, .ਨੀ ਸ

**27. ਰਾਗੁ ਮਲਾਰ** ਪੰਨਾ 1254 ਤੋਂ 1293

> **ਮਲਾਰੁ ਸੀਤਲ ਰਾਗੁ ਹੈ ਹਰਿ ਧਿਆਈਐ ਸਾਂਤਿ ਹੋਇ**
> **ਹਰਿ ਜੀਉ ਆਪਣੀ ਕ੍ਰਿਪਾ ਕਰੇ ਤਾਂ ਵਰਤੈ ਸਭ ਲੋਇ** (ਪੰਨਾ-1283)

ਆਮ ਕਹਾਵਤ ਹੈ ਜੇ ਸਾਲ ਦੇ 12 ਮਹੀਨਿਆਂ ਵਿਚੋਂ ਸਾਵਣ ਦਾ ਮਹੀਨਾ ਕੱਢ ਦਿਤਾ ਜਾਵੇ ਤਾਂ ਬਾਕੀ ਕੱਖ ਵੀ ਨਹੀਂ ਰਹਿ ਜਾਂਦਾ। ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਸਾਵਣ ਦਾ ਮਹੀਨਾ ਹਰ ਲਿਹਾਜ਼ ਨਾਲ ਇਨਸਾਨੀ ਜ਼ਿੰਦਗੀ ਲਈ ਬਹੁ ਮੁਲਾ ਮਹੀਨਾ ਹੈ ਅਤੇ ਜੇ ਇਸ ਮੌਸਮ ਵਿਚ ਉਸ ਉਤੇ ਮਲਾਰ ਰਾਗ ਦੀ ਪਾਹ ਚੜ੍ਹ ਜਾਵੇ ਫਿਰ ਤਾਂ ਇਹ ਸੋਨੇ ਤੇ ਸੁਹਾਗੇ ਦਾ ਕੰਮ ਕਰਦਾ ਹੈ। ਮਲਾਰ ਰਾਗ ਮਨੁੱਖੀ ਚਾਵਾਂ ਮਲਾਰਾਂ ਦੀ ਤਰਜਮਾਨੀ ਕਰਦਾ ਹੈ। ਨਵੇਂ ਜਜ਼ਬੇ, ਨਵੇਂ ਵਲਵਲੇ ਉਤਪੰਨ ਕਰਦਾ ਹੈ। ਇਹ ਰਾਗ ਚਾਵਾਂ ਨੂੰ ਉਭਾਰਦਾ ਤੇ ਫਿਰ ਉਨ੍ਹਾਂ ਦੀ ਤਰਿਪਤੀ ਵੀ ਕਰਦਾ ਹੈ। ਗੁਰੂ ਅਮਰਦਾਸ ਜੀ

ਬੜਾ ਸਪੱਸ਼ਟ ਫਰਮਾਉਂਦੇ ਹਨ ਕਿ ਇਹ ਰਾਗ ਸੀਤਲ ਸੁਭਾ ਵਾਲਾ ਰਾਗ ਹੈ। ਇਸ ਲਈ ਜੇ ਇਸ ਰਾਗ ਦੀ ਮਦਦ ਨਾਲ ਰਬ ਨੂੰ ਧਿਆਇਆ ਜਾਵੇ ਤਾਂ ਮਨ ਸ਼ਾਂਤ ਹੋ ਜਾਂਦਾ ਹੈ।

**ਗੁਰਮਖਿ ਮਲਾਰ ਰਾਗੁ ਜੋ ਕਰਹਿ ਤਿਨ ਮਨੁ ਤਨੁ ਸੀਤਲੁ ਹੋਇ**
**ਗੁਰ ਸਬਦੀ ਏਕੁ ਪਛਾਣਿਆ ਏਕੋ ਸਚਾ ਸੋਇ** (ਪੰਨਾ-1285)

ਇਸ ਰਾਗ ਦੇ ਕਈ ਭੇਦ ਸੰਪੂਰਣ ਜਾਤੀ ਦੇ ਹਨ ਪਰ ਸ਼ੁਧ ਮਲਾਰ ਕਮਾਚ ਠਾਟ ਦਾ ਔੜਵ ਰਾਗ ਹੈ। ਇਹ ਸਾਰੀ ਵਰਖਾ ਰੁਤ ਦੌਰਾਨ ਹਰ ਸਮੇਂ ਗਾਇਆ ਜਾਂਦਾ ਹੈ ਪਰ ਇਸ ਲਈ ਰਾਤ ਦਾ ਤੀਜਾ ਪਹਿਰ ਮਖਸੂਸ (ਨਿਸਚਤ) ਹੈ।

**ਵੰਨਗੀ**

**ਪਰਮੇਸਰੁ ਹੋਆ ਦਇਆਲੁ ਮੇਘੁ ਵਰਸੈ ਅੰਮ੍ਰਿਤ ਧਾਰ**
**ਸਗਲੇ ਜੀਅ ਜੰਤ ਤ੍ਰਿਪਤਾਸੇ ਕਾਰਜ ਆਏ ਪੂਰੇ ਰਾਸੇ**
**ਸਦਾ ਸਦਾ ਮਨ ਨਾਮੁ ਸਮਾਲਿ**
**ਗੁਰ ਪੂਰੇ ਕੀ ਸੇਵਾ ਪਾਇਆ**
**ਐਥੈ ਓਥੈ ਨਿਬਹੈ ਨਾਲਿ-ਰਹਾਉ** (ਪੰਨਾ-1271)

ਆਓ ਦੇਖੀਏ ਰਾਗ ਮਲ੍ਹਾਰ ਕਿਵੇਂ ਗਾਇਆ ਜਾਂਦਾ ਹੈ:-

**ਅਰੋਹ:** ਸ, ਰ ਗ ਮ, ਮ ਰ ਪ, ਨ਼ੀ ਧ ਨੀ ਸਂ।
**ਅਵਰੋਹ:** ਸਂ, ਧ ਨ਼ੀ ਪ, ਮ ਗ ਮ, ਰ ਸ
**ਵਾਦੀ:** ਮ **ਸੰਵਾਦੀ** ਸ
**ਮੁਖ ਅੰਗ:** ਰ ਗ ਮ ਪ,
ਧ ਨ਼ੀ ਪ, ਮ ਗ ਰ ਪ, ਮ ਗ ਮ ਰ ਸ।

**28. ਰਾਗੁ ਕਾਨੜਾ** ਪੰਨਾ 1294 ਤੋਂ 1318

ਕਠਨ ਰਾਗ ਹੋਣ ਦੇ ਬਾਵਜੂਦ ਬੜਾ ਹਰਮਨ ਪਿਆਰਾ ਤੇ ਪਰਚਲਤ ਰਾਗ ਹੈ। ਸੰਗੀਤ ਸ਼ਾਸਤਰੀਆਂ ਦੀਆਂ ਮਹਿਫਲਾਂ ਦਾ ਇਹ ਮਕਬੂਲ ਰਾਗ ਹੈ। ਰਾਜਿਆਂ ਮਹਾਰਾਜਿਆਂ ਦੇ ਦਰਬਾਰਾਂ ਵਿਚ ਵੀ ਇਸ ਦੀ ਵਿਸ਼ੇਸ਼ ਉਪਾਸ਼ਨਾ ਰਹੀ ਹੈ। ਗਾਇਕਾਂ ਨੇ ਇਸ ਦੇ 18 ਭੇਦ ਕਲਪੇ ਹਨ। ਇਸ ਰਾਗ ਦੀਆਂ ਸੁਰਾਂ ਜਗਾਉਣ ਦਾ ਵੇਲਾ ਰਾਤਰੀ ਦਾ ਦੂਜਾ ਪਹਿਰ ਹੈ।

**ਵੰਨਗੀ**

**ਬਿਸਰਿ ਗਈ ਸਭ ਤਾਤਿ ਪਰਾਈ**
**ਜਬ ਤੇ ਸਾਧਸੰਗਤਿ ਮੋਹਿ ਪਾਈ-ਰਹਾਉ**
**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ**

ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ
ਸਭ ਮਹਿ ਰਵਿ ਰਹਿਆ ਪ੍ਰਭੁ ਏਕੈ
ਪੇਖਿ ਪੇਖਿ ਨਾਨਕ ਬਿਗਸਾਈ (ਪੰਨਾ-1299)

ਰਾਗ ਕਾਨੜਾ ਦੀ ਬਣਤਰ ਇਸ ਪਰਕਾਰ ਹੈ:-

**ਅਰੋਹ:** ਸ ਰ ਗੁ, ਮ ਪ, ਨੀ ਸਂ।
**ਅਵਰੋਹ:** ਸਂ, ਨ਼ੀ ਪ, ਮ ਪ, ਗੁ ਮ ਰ ਸ।
**ਵਾਦੀ :** ਪ **ਸੰਵਾਦੀ** ਸ
**ਮੁਖ ਅੰਗ:** ਸ ਰ ਗੁ, ਮ ਰ, ਸ, ਰ ਨ .ਨੀ ਸ,
ਰ ਪ ਗੁ, ਮ ਰ ਸ

29. ਰਾਗੁ ਕਲਿਆਨ ਪੰਨਾ 1319 ਤੋਂ 1326 ਤਕ

ਕਲਿਆਨ ਰਾਗ ਮਨ ਵਿਚ ਪ੍ਰਸੰਨਤਾ ਪੈਦਾ ਕਰਦਾ ਹੈ ਅਤੇ ਰਾਤ ਦੇ ਪਹਿਲੇ ਪਹਿਰ ਵਿਚ ਗਾਇਆ ਜਾਂਦਾ ਹੈ। ਇਸ ਰਾਗ ਵਿਚ ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੀ ਹੀ ਬਾਣੀ ਮਿਲਦੀ ਹੈ। ਇਸ ਰਾਗ ਦੇ ਕਈ ਭੇਦ ਹਨ। ਜਦ ਦੀਆਂ ਦਰਬਾਰ ਸਾਹਿਬ ਵਿਖੇ ਗੁਰੂ ਅਰਜਨ ਦੇਵ ਜੀ ਨੇ ਕੀਰਤਨੀ ਚੌਂਕੀਆਂ ਦੇ ਨਾਂ ਰਖੇ ਹਨ ਉਸ ਸਮੇਂ ਤੋਂ ਹੀ ਕੀਰਤਨ ਦੀ ਆਖਰੀ ਚੌਂਕੀ ਦਾ ਨਾਂ ਕਲਿਆਨ ਦੀ ਚੌਂਕੀ ਕਰ ਕੇ ਹੀ ਪ੍ਰਚਲਤ ਹੈ।

ਵੰਨਗੀ

ਮੇਰੇ ਲਾਲਨ ਕੀ ਸੋਭਾ ਸਦ ਨਵਤਨ ਮਨ ਰੰਗੀ ਸੋਭਾ-ਰਹਾਉ
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਭਗਤਿ ਦਾਨੁ ਜਸੁ ਮੰਗੀ
ਜੋਗ ਗਿਆਨ ਧਿਆਨ ਸੇਖਨਾਗੈ ਸਗਲ ਜਪਹਿ ਤਰੰਗੀ
ਕਹੁ ਨਾਨਕ ਸੰਤਨ ਬਲਿਹਾਰੈ ਜੋ ਪ੍ਰਭ ਕੇ ਸਦ ਸੰਗੀ (ਪੰਨਾ-1322)

ਰਾਗ ਕਲਿਆਣ ਦੀ ਗਾਉਣ ਵਿਧੀ ਨਿਮਨ ਅਨੁਸਾਰ ਹੈ:

**ਅਰੋਹ:** .ਨੀ ਰ ਗ, ਮੇ ਪ, ਧ, ਨੀ ਸਂ।
**ਅਵਰੋਹ:** ਸਂ ਨੀ ਧ, ਪ, ਮੇ ਗ, ਰ ਸ।
**ਵਾਦੀ:** ਗ **ਸੰਵਾਦੀ** ਨੀ
**ਮੁਖ ਅੰਗ:** ਨੀ ਰ ਗ, ਰ ਸ, ਪ ਮੇ ਗ, ਰ, ਸ।

30. ਰਾਗੁ ਪ੍ਰਭਾਤੀ ਪੰਨਾ-1327 ਤੋਂ 1351

ਇਹ ਅੰਮ੍ਰਿਤ ਵੇਲੇ ਦਾ ਰਾਗ ਹੈ ਜਿਸ ਦੇ ਗਾਉਣ ਨਾਲ ਮਨ ਪ੍ਰਸੰਨ ਹੁੰਦਾ ਹੈ, ਸਹਿਜ ਅਵਸਥਾ ਵਿਚ ਆਉਂਦਾ ਹੈ ਤੇ ਟਕਾਓ ਪਾਉਂਦਾ ਹੈ। ਰਚੇਤਾ ਮਹਾਨ ਕੋਸ਼ ਅਨੁਸਾਰ

ਇਹ ਇਕ ਰਾਗਣੀ ਹੈ, ਜੋ ਭੈਰਵ ਠਾਟ ਦੀ ਸੰਪੂਰਣ ਜਾਤੀ ਦੀ ਹੈ।

**ਵੰਨਗੀ**

**ਦ੍ਰਿਸਟਿ ਬਿਕਾਰੀ ਬੰਧਨਿ ਬਾਂਧੈ ਹਉ ਤਿਸ ਕੈ ਬਲਿ ਜਾਈ**
**ਪਾਪ ਪੁੰਨ ਕੀ ਸਾਰ ਨ ਜਾਣੈ ਭੂਲਾ ਫਿਰੈ ਅਜਾਈ**
**ਬੋਲਹੁ ਸਚੁ ਨਾਮ ਕਰਤਾਰ**
**ਫੁਨਿ ਬਹੁੜਿ ਨ ਆਵਣ ਵਾਰ–ਰਹਾਉ** (ਪੰਨਾ–1329)

ਪ੍ਰਭਾਤੀ ਰਾਗ ਇਵੇਂ ਗਾਇਆ ਜਾਂਦਾ ਹੈ:–

**ਅਰੋਹ:** ਸ ਰ ਗ ਪ ਪ ਸਾਂ।
**ਅਵਰੋਹ:** ਸਂ ਨੀ ਧ ਨੀ ਪ ਗ ਰ ਸ।
**ਵਾਦੀ:** ਸ **ਸੰਵਾਦੀ** ਪ
**ਮੁਖ ਅੰਗ:** ਪ ਧ ਸਂ ਨੀ ਧ ਨੀ ਪ, ਪ ਧ,
ਗ ਪ ਧ ਪ ਧ

31. <u>ਰਾਗੁ ਜੈਜਾਵੰਤੀ</u> ਪੰਨਾ–352 ਤੋਂ 1353

**ਇਸ ਰਾਗੁ ਵਿਚ ਕੇਵਲ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੀ ਹੀ ਬਾਣੀ ਮਿਲਦੀ ਹੈ ਜਿਹੜੀ ਚਾਰ ਸ਼ਬਦਾਂ ਤੇ ਅਧਾਰਤ ਹੈ।** ਇਸ ਤਰ੍ਹਾਂ ਸਭ ਤੋਂ ਘਟ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਇਸੇ ਰਾਗ ਵਿਚ ਹੈ। ਇਹ ਜਿਤ ਨੂੰ ਦਰਸਾਉਂਦਾ ਰਾਗ ਹੈ। ਮਨ ਨੂੰ ਜਿਤਣਾ, ਸੰਸਾਰ ਨੂੰ ਜਿਤਣਾ ਹੈ। ਪਰਮਾਤਮਾ ਨਾਲ ਅਭੇਦਤਾ ਮਨੁਖੀ ਜੀਵ ਦਾ ਲਕਸ਼ ਹੈ। ਇਸ ਦੀ ਪ੍ਰਾਪਤੀ ਉਤੇ ਖੁਸ਼ੀ ਦੇ ਦਮਾਮੇ ਵਜਦੇ ਹਨ। ਗੁਰੂ ਸਾਹਿਬ ਨੇ ਇਸ ਰਾਗ ਨੂੰ ਗੁਰਬਾਣੀ ਨਾਲ ਜੋੜ ਕੇ ਰਾਗਾਂ ਦੀਆਂ ਵੰਨਗੀਆਂ ਨੂੰ ਸੰਪੂਰਣਤਾ ਬਖਸ਼ੀ ਹੈ। ਇਸ ਰਾਗ ਨੂੰ ਗਾਣ ਦਾ ਸਮਾਂ ਰਾਤ ਦਾ ਦੂਜਾ ਪਹਿਰ ਹੈ।

**ਵੰਨਗੀ**

**ਰਾਮੁ ਸਿਮਰ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ**
**ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੀ ਸਰਨਿ ਲਾਗੁ**
**ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ–ਰਹਾਉ** (ਪੰਨਾ–1352)

ਜੈਜਾਵੰਤੀ ਰਾਗ ਰਚਣ ਦੀ ਜੁਗਤ:

**ਅਰੋਹ:** ਸ, ਰ ਗ ਮ ਪ, ਨੀ ਸਾਂ।
**ਅਵਰੋਹ:** ਸਂ ਨੀ ਧ ਪ, ਧ ਮ, ਰ ਗੁ ਰ ਮ।
**ਵਾਦੀ:** ਰ **ਸੰਵਾਦੀ** ਪ
**ਮੁਖ ਅੰਗ:** ਰ ਗੁ ਰ ਸ, .ਨੀ .ਧ .ਪ, ਰ।

ਗੁਰੂ ਗ੍ਰੰਥ ਸਾਹਿਬ ਵਿਚ ਕੁਝ ਬਾਣੀ ਇਨ੍ਹਾਂ 31 ਰਾਗਾਂ ਤੋਂ ਇਲਾਵਾ ਵੀ ਹੈ ਜਿਹੜੀ ਵਾਰਾਂ, ਸਲੋਕਾਂ, ਗਾਥਾਂ, ਸਵੈਯਾਂ, ਮੁੰਦਾਵਣੀ ਵਿਚ ਹੈ। ਇਹ ਗੁਰੂ ਗ੍ਰੰਥ ਸਾਹਿਬ ਦੇ ਪੰਨਾ 1353 ਤੋਂ 1430 ਤਕ ਸੁਭਾਇਮਾਨ ਹੈ।

ਇਹ ਠੀਕ ਹੈ ਕਿ ਨਿਸਚਤ ਰਾਗ ਵਿਚ ਬਾਣੀ ਗਾਉਣ ਦੀ ਬਹੁਤ ਮਹਤਤਾ ਹੈ ਪਰ ਫਿਰ ਵੀ ਪ੍ਰਮੁਖਤਾ ਬਾਣੀ ਨੂੰ ਹੀ ਦਿਤੀ ਗਈ ਹੈ ਰਾਗ ਨੂੰ ਨਹੀਂ ਕਿਉਂਕਿ ਬਾਣੀ ਰਬੀ ਬਾਣੀ ਹੈ। ਇਸ ਬਾਰੇ ਇਕ ਪਰਮਾਣ ਵੀ ਮਿਲਦਾ ਹੈ। ਇਕ ਵਾਰੀ ਗੁਰੂ ਨਾਨਕ ਦੇਵ ਪਾਤਸ਼ਾਹ ਜੰਗਲ ਵਿਚ ਬੈਠੇ ਬਾਣੀ ਗਾਇਨ ਕਰ ਰਹੇ ਸਨ ਤਾਂ ਪਸ਼ੂ ਪੰਛੀ ਵੀ ਪਾਸ ਆ ਕੇ ਚੁਪ ਚਾਪ ਬਾਣੀ ਸੁਣਨ ਲਗ ਪਏ। ਭਾਈ ਬਾਲੇ ਤੇ ਮਰਦਾਨੇ ਦੇ ਮਨ ਵਿਚ ਆਇਆ ਕਿ ਉਨ੍ਹਾਂ ਵਲੋਂ ਵਜਾਏ ਜਾ ਰਹੇ ਸਾਜ਼ਾਂ ਤੋਂ ਉਤਪੰਨ ਹੁੰਦੇ ਰਾਗਾਂ ਦਾ ਪਸ਼ੂ ਪੰਛੀਆਂ ਤੇ ਵੀ ਇਤਨਾ ਪ੍ਰਭਾਵ ਪੈ ਰਿਹਾ ਹੈ ਕਿ ਉਹ ਵੀ ਚੁਪ ਕਰ ਕੇ ਬਾਣੀ ਸੁਣ ਰਹੇ ਹਨ। ਇਸ ਨਾਲ ਉਨ੍ਹਾਂ ਨੂੰ ਆਪਣੇ ਆਪ ਤੇ ਅਤੇ ਆਪਣੇ ਹੁਨਰ ਤੇ ਕੁਝ ਅਭਿਮਾਨ ਹੋਣਾ ਸ਼ੁਰੂ ਹੋਇਆ। ਜਦ ਇਹ ਫੁਰਨਾ ਉਨ੍ਹਾਂ ਦੇ ਮਨ ਵਿਚ ਫੁਰਿਆ ਤਾਂ ਗੁਰੂ ਨਾਨਕ ਦੇਵ ਜੀ ਨੇ ਵਿਚੋਂ ਹੀ ਕੁਝ ਦੇਰ ਲਈ ਸ਼ਬਦ ਗਾਉਣਾ ਬੰਦ ਕਰ ਦਿਤਾ। ਸਾਜ਼ ਚਲਦੇ ਰਹੇ ਪਰ ਬਾਣੀ ਗਾਇਣ ਦੀ ਅਣਹੋਂਦ ਕਾਰਨ ਪਸ਼ੂ ਪੰਛੀ ਬੇਤਾਬ ਜਿਹੇ ਹੋਣ ਲਗ ਗਏ ਤੇ ਉਨ੍ਹਾਂ ਰੌਲਾ ਪਾਉਣਾ ਸ਼ੁਰੂ ਕਰ ਦਿਤਾ। ਇਹ ਦੇਖ ਕੇ ਦੋਨਾਂ ਸਜਣਾਂ ਨੇ ਸਾਜ਼ਾਂ ਦੀਆਂ ਧੁਨਾਂ ਹੋਰ ਤੇਜ਼ ਤੇ ਸੁਰੀਲੀਆਂ ਕਰ ਦਿੱਤੀਆਂ ਪਰ ਉਨ੍ਹਾਂ ਦੀ ਆਸ ਦੇ ਉਲਟ ਉਧਰ ਪੰਛੀਆਂ ਨੇ ਸ਼ੋਰ ਮਚਾਉਣਾ ਵਧਾ ਦਿਤਾ। ਦੋਨੋਂ ਰਾਗੀ ਬੇਵਸ ਹੋ ਗਏ। ਇਸ ਮਜਬੂਰੀ ਭਰੀ ਹਾਲਤ ਨੂੰ ਦੇਖਦਿਆਂ ਹੋਇਆਂ ਗੁਰੂ ਸਾਹਿਬ ਨੇ ਦੋਬਾਰਾ ਗੁਰਬਾਣੀ ਗਾਉਣੀ ਸ਼ੁਰੂ ਕਰ ਦਿਤੀ ਤੇ ਪਲਾਂ ਪਲਾਂ ਵਿਚ ਜਾਨਵਰ ਤੇ ਪੰਛੀ ਫਿਰ ਸ਼ਾਂਤ ਹੋ ਗਏ। ਇਸ ਨਾਲ ਭਾਈ ਬਾਲੇ ਤੇ ਮਰਦਾਨੇ ਨੂੰ ਸੋਝੀ ਹੋ ਗਈ ਕਿ ਮੂਲ ਰਸ ਬਾਣੀ ਵਿਚ ਹੈ ਰਾਗ ਤਾਂ ਬਸ ਸਹਿਯੋਗੀ ਦੀ ਭੂਮਿਕਾ ਹੀ ਨਿਭਾਉਂਦਾ ਹੈ।

### ਧੁਨੀਆਂ :

ਕੁਝ ਇਤਿਹਾਸਕਾਰਾਂ ਤੇ ਸੰਪਰਦਾਈ ਗਿਆਨੀਆਂ ਦਾ ਵਿਚਾਰ ਹੈ ਕਿ ਵਾਰਾਂ ਉਤੇ 9 ਧੁਨੀਆਂ ਗੁਰੂ ਹਰਿਗੋਬਿੰਦ ਸਾਹਿਬ ਨੇ ਚੜ੍ਹਾਈਆਂ ਹਨ ਪਰ ਇਹ ਗਲ ਦਰੁਸੱਤ ਨਹੀਂ। ਭਾਈ ਕਾਹਨ ਸਿੰਘ ਨਾਭਾ ਅਨੁਸਾਰ ਇਹ ਧੁਨੀਆਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਹੀ ਰਾਗੀਆਂ ਨੂੰ ਗਾਉਣ ਦੀ ਧਾਰਨਾ ਦਸਣ ਦੇ ਮਨੋਰਥ ਨਾਲ ਲਿਖੀਆਂ ਹਨ।

### ਮੂਲ ਮੰਤਰ ਤੇ ਮੰਗਲਾਂ ਦਾ ਜ਼ਿਕਰ

ਗੁਰੂ ਗ੍ਰੰਥ ਸਾਹਿਬ ਵਿਚ ਸੰਪੂਰਣ ਮੂਲ ਮੰਤਰ ਤੇ ਮੰਗਲਾਂ ਦੇ ਵੱਖ-ਵੱਖ ਪੰਜ ਰੂਪਾਂ ਦਾ ਵਰਨਣ 567 ਵਾਰੀ ਆਇਆ ਹੈ। ਮੂਲ ਮੰਤਰ ਜਾਂ ਮੰਗਲ ਨਰੋਲ ਅਕਾਲ

ਉਸਤਤੀ ਸ਼ਬਦ ਹਨ ਜਿਨ੍ਹਾਂ ਵਿਚ ਪ੍ਰਮਾਤਮਾ ਦੇ ਵੱਖ ਵੱਖ ਵਸਫ ਦਰਜ਼ ਹਨ। 1. ਪੂਰਨ ਮੂਲ ਮੰਤਰ ਦੀ ਲਿਖਤ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ 33 ਵਾਰੀ ਆਈ ਹੈ। (2) "ੴ ਸਤਿਨਾਮੁ ਕਰਤਾ ਪੁਰਖ ਗੁਰ ਪ੍ਰਸਾਦਿ" ਦੇ ਰੂਪ ਵਿਚ ਮੰਗਲ ਦਾ ਜ਼ਿਕਰ 8 ਵਾਰੀ ਆਇਆ ਹੈ। (3) ਇਸ ਤੋਂ ਵੀ ਸੰਖੇਪ ਰੂਪ ਭਾਵ "ੴ ਸਤਿਨਾਮੁ ਗੁਰ ਪ੍ਰਸਾਦਿ" ਦਾ ਉਲੇਖ ਕੇਵਲ ਦੋ ਵਾਰ ਹੋਇਆ ਹੈ ਅਤੇ ਹੋਰ ਸੰਖਿਪਤ ਰੂਪ ਭਾਵ (4) "ੴ ਸਤਿਗੁਰ ਪ੍ਰਸਾਦਿ" ਦਾ ਲਿਖਣ ਸਭ ਤੋਂ ਵਧ 523 ਵਾਰੀ ਹੋਇਆ ਮਿਲਦਾ ਹੈ ਅਤੇ ਪੰਜਵੇਂ ਰੂਪ ਵਿਚ ਅਤੀ ਸੰਖੇਪ ਰੂਪ ਵਾਲੀ ਸ਼ਕਲ ਵਿਚ ਮੰਗਲ ਸਿਰਫ "ੴ" ਹੀ ਆਇਆ ਹੈ ਜੋ ਇਕੋ ਵਾਰੀ ਹੀ ਵਰਤਿਆ ਗਿਆ ਹੈ।

**ਘਰ:**

ਗੁਰਬਾਣੀ ਵਿਚ 1 ਤੋਂ 17 ਘਰ ਦਿਤੇ ਗਏ ਹਨ। ਘਰ, ਤਾਲ ਜਾਂ ਸੁਰ ਦੇ ਟਿਕਾਣੇ ਦਾ ਨੰਬਰ ਹੈ।

# ਰਾਗੀ ਸਿੰਘਾਂ ਦੇ ਗਾਇਕੀ ਰੁਝਾਨ

ਨਿਰਧਾਰਤ ਰਾਗਾਂ ਵਿਚ ਬਾਣੀ ਗਾਉਣੀ ਕਠਿਨ ਹੈ ਕਿਉਂਕਿ ਅਜਿਹਾ ਕਰਨ ਲਈ ਰਾਗਾਂ ਦਾ ਭਰਵਾਂ ਗਿਆਨ ਹੋਣਾ ਬਹੁਤ ਜ਼ਰੂਰੀ ਹੈ। ਰਾਗ ਵਿਦਿਆ ਵਿਚ ਮਾਹਿਰ ਹੋਣ ਵਿਚ ਪੂਰੀ ਜ਼ਿੰਦਗੀ ਖਪ ਸਕਦੀ ਹੈ ਇਸ ਲਈ ਅਜ ਦੇ ਵਪਾਰਕ ਯੁਗ ਵਿਚ ਕੋਈ ਵੀ ਰਾਗੀ ਕੇਵਲ ਰਾਗਾਂ ਦਾ ਗਿਆਨ ਇਕਤਰ ਕਰਨ ਵਿਚ ਇੰਨਾ ਸਮਾਂ ਗਵਾਉਣਾ ਲਾਹੇਵੰਦਾ ਕਰਮ ਨਹੀਂ ਸਮਝਦਾ। ਬਹੁਤੇ ਨੌਜਵਾਨ ਤਾਂ ਅਜਕਲ ਇਸ ਪਵਿਤਰ ਸੇਵਾ ਨੂੰ ਵੀ ਕਮਾਈ ਦੇ ਇਕ ਆਸਾਨ ਕਿਤੇ ਵਜੋਂ ਗ੍ਰਹਿਣ ਕਰ ਰਹੇ ਹਨ। ਬਸ ਕੁਝ ਥੋੜੀ ਬਹੁਤੀ ਬਾਣੀ ਯਾਦ ਕੀਤੀ, ਸਾਧਾਰਨ, ਸਰਲ ਜਾਂ ਫਿਰ ਲਚਰ ਫਿਲਮੀ ਧੁੰਨਾਂ ਉਤੇ ਉਸ ਨੂੰ ਆਪਣੀ ਸੁਰੀਲੀ ਆਵਾਜ਼ ਦੇ ਬਲ ਬੋਤੇ ਤੇ ਗਾਇਆ, ਨੋਟ ਇਕਠੇ ਕੀਤੇ ਤੇ ਸਮਝਿਆ ਕਿ ਕਾਰਜ ਦੀ ਸਿਧੀ ਹੋ ਗਈ ਹੈ। ਸ਼ਾਇਦ ਉਨ੍ਹਾਂ ਨੂੰ ਇਸ ਗਲ ਦਾ ਅਹਿਸਾਸ ਨਹੀਂ ਕਿ ਲਚਰ ਫਿਲਮੀ ਧੁੰਨਾਂ ਉਤੇ ਗੁਰਬਾਣੀ ਗਾਉਣ ਨਾਲ ਉਹ ਸਰੋਤਿਆਂ ਦੇ ਮਨਾਂ ਵਿਚੋਂ ਗੁਰਬਾਣੀ ਦੇ ਸਤਿਕਾਰ ਨੂੰ ਘਟਾਉਂਦੇ ਹਨ ਅਤੇ ਅਜਿਹੀ ਗਾਇਕੀ ਨਾਲ ਉਹ ਵਿਸਰ ਭੋਲੇ ਵਿਚ ਹੀ ਧਾਰਮਿਕ ਤੇ ਗੁਰਦਵਾਰਿਆਂ ਦੀਆਂ ਸਟੇਜਾਂ ਤੋਂ ਵੀ ਨੌਜਵਾਨ ਤੇ ਆਮ ਸਰੋਤਿਆਂ ਨੂੰ ਫਿਲਮੀ ਖੇਤਰ ਵਲ ਪਰੇਰਤ ਕਰ ਕੇ ਧਕੇਲ ਦੇਂਦੇ ਹਨ। ਅਜਿਹੇ ਮੌਕਾਪ੍ਰਸਤ ਤੇ ਰਾਗਾਂ ਤੋਂ ਅਣਜਾਣ ਰਾਗੀ ਜਥਿਆਂ ਦੀ ਹੌਸਲਾ ਸ਼ਿਕਨੀ ਕੀਤੀ ਜਾਣੀ ਚਾਹੀਦੀ ਹੈ।

ਕਈ ਅਜਿਹੇ ਰਾਗੀ ਵੀ ਹਨ ਜਿਨ੍ਹਾਂ ਨੂੰ ਬਹੁਤ ਘੱਟ ਬਾਣੀ ਕੰਠ ਹੁੰਦੀ ਹੈ ਅਤੇ ਸਭ ਜਾਣਦੇ ਹਨ ਕਿ ਗੁਰਬਾਣੀ ਗਾਉਣ ਵਿਚ ਜ਼ੋਰ ਲਗਾਉਣਾ ਪੈਂਦਾ ਹੈ ਇਸ ਲਈ ਉਨ੍ਹਾਂ ਨੇ ਇਕ ਸੌਖਾ ਰਾਹ ਲਭ ਲਿਆ ਹੈ ਤੇ ਉਹ ਇਹ ਹੈ ਕਿ ਉਹ ਕੋਈ ਇਕ ਸ਼ਬਦ ਗਾਉਣਾ ਸ਼ੁਰੂ ਕਰ ਲੈਂਦੇ ਹਨ ਤੇ ਉਸ ਵਿਚੋਂ ਕਈ ਟੋਟਕੇ ਜਾਂ ਸਾਖੀਆਂ ਲੈ ਕੇ ਸੁਣਾਣ ਲਗ ਜਾਂਦੇ ਹਨ। ਆਪਣੀ ਇਸ ਚਤੁਰਾਈ ਨਾਲ ਜੇ ਉਨ੍ਹਾਂ ਇਕ ਘੰਟਾ ਕੀਰਤਨ ਕਰਨਾ ਹੁੰਦਾ ਹੈ ਤਾਂ ਉਹ ਮੁਸ਼ਕਲ ਨਾਲ 15 ਮਿੰਟ ਹੀ ਕੀਰਤਨ ਕਰਦੇ ਹਨ ਅਤੇ ਬਾਕੀ ਸਮਾਂ ਸੰਗਤ ਨੂੰ ਧੋਖਾ ਦੇ ਕੇ ਸਾਖੀਆਂ ਸੁਣਾ ਕੇ ਜਾਂ ਫਜ਼ੂਲ ਦੀਆਂ ਗੱਪਾਂ ਮਾਰ ਕੇ ਆਪਣਾ ਡੰਗ ਟਪਾ ਕੇ ਚਲਦੇ ਬਣਦੇ ਹਨ। ਸਾਨੂੰ ਇਸ ਪਰਵਿਰਤੀ ਨੂੰ ਵੀ ਠਲ੍ਹ ਪਾਉਣੀ ਚਾਹੀਦੀ ਹੈ ਅਤੇ ਕੀਰਤਨੀ ਜਥਿਆਂ ਨੂੰ ਕੀਰਤਨ ਕਰਨ ਤੋਂ ਪਹਿਲੇ ਸਪੱਸ਼ਟ ਹਦਾਇਤਾਂ ਕਰ ਦੇਣੀਆਂ ਚਾਹੀਦੀਆਂ ਹਨ ਕਿ ਉਨ੍ਹਾਂ ਨੇ ਆਪਣੇ ਸਾਰੇ ਅਲਾਟਸ਼ੁਦਾ ਸਮੇਂ ਵਿਚ ਕੇਵਲ ਤੇ ਕੇਵਲ ਕੀਰਤਨ ਹੀ ਕਰਨਾ ਹੈ ਸਾਖੀਆਂ ਨਹੀਂ ਸੁਣਾਣੀਆਂ। ਉਹ

ਕੰਮ ਪਰਚਾਰਕਾਂ ਦਾ ਹੈ।

ਅਜ ਕਲ ਕਈ ਰਾਗੀਆਂ ਨੇ ਆਪਣੀ ਸੌਖੀ ਕਮਾਈ ਦਾ ਇਕ ਹੋਰ ਰਾਹ ਲਭ ਲਿਆ ਹੈ ਤੇ ਉਹ ਹੈ ਤੁਕ ਬੰਦੀ ਜਾਂ ਕਚੀ ਕਵਿਤਾ ਨੂੰ ਗੁਰਬਾਣੀ ਦੀ ਥਾਂ ਗੁਰਦਵਾਰਿਆਂ ਜਾਂ ਧਾਰਮਿਕ ਸਟੇਜਾਂ ਤੇ ਗਾਉਣਾ ਤੇ ਭੋਲੀ ਭਾਲੀ ਸੰਗਤ ਤੋਂ ਵਾਹ ਵਾਹ ਵੀ ਖਟਣੀ ਤੇ ਉਨ੍ਹਾਂ ਦੇ ਜੇਬ ਵੀ ਹਲਕੇ ਕਰ ਦੇਣੇ। ਰਾਗੀ ਸਿੰਘਾਂ ਵਲੋਂ ਇਹ ਕਚੀਆਂ ਤੁਕਾਂ ਗਾਉਣਾ ਸਰਾਸਰ ਬਾਣੀ ਤੋਂ ਸੰਗਤਾਂ ਨੂੰ ਦੂਰ ਤੇ ਬੇਮੁਖ ਕਰਨਾ ਹੈ। ਇਸ ਕੋਝੀ ਰੁਚੀ ਨੂੰ ਸਖਤੀ ਨਾਲ ਹੀ ਰੋਕਿਆ ਜਾ ਸਕਦਾ ਹੈ। ਜਿਹੜਾ ਰਾਗੀ ਜਥਾ ਕਚੀ ਬਾਣੀ (ਮੈਂ ਇਸ ਨੂੰ ਬਾਣੀ ਬਿਲਕੁਲ ਨਹੀਂ ਕਹਿੰਦਾ) ਕਚੀ ਤੁਕ ਬੰਦੀ ਨੂੰ ਧਾਰਮਿਕ ਸਟੇਜ ਤੇ ਗਾਵੇ ਉਸ ਨੂੰ ਉਥੇ ਹੀ ਵਰਜ ਦਿਤਾ ਜਾਵੇ। ਜਿਹੜਾ ਇਸ ਤੁਕ ਬੰਦੀ ਦੀਆਂ ਟੇਪਾਂ ਭਰਵਾ ਕੇ ਵੇਚੇ ਉਸ ਨੂੰ ਵੀ ਕੀਰਤਨ ਦੀ ਸੇਵਾ ਲਈ ਨਾ ਬੁਲਾਇਆ ਜਾਵੇ ਤਾਂ ਜੋ ਗੁਰਬਾਣੀ ਗਾਇਣ ਦੀ ਜੋ ਪਵਿਤਰ ਮਰਿਆਦਾ ਸਦੀਆਂ ਤੋਂ ਚਲਦੀ ਆ ਰਹੀ ਹੈ, ਉਹ ਪਰਦੂਸ਼ਤ ਹੋ ਕੇ ਖਤਮ ਹੀ ਨਾ ਹੋ ਜਾਵੇ। ਜੇ ਉਕਤ ਊਣਤਾਈਆਂ ਤੋਂ ਰਾਗੀ ਖੁਦ ਸੰਕੋਚ ਨਾ ਕਰਨ ਤਾਂ ਸੰਗਤ ਜਾਂ ਗੁਰਦਵਾਰਾ ਪ੍ਰਬੰਧਕ ਉਨ੍ਹਾਂ ਨੂੰ ਆਪਣੇ ਢੰਗ ਨਾਲ ਆਪਣੇ ਫਰਜ਼ਾਂ ਦੀ ਪੂਰਤੀ ਦਾ ਅਹਿਸਾਸ ਕਰਵਾਉਣ। ਅਜਿਹਾ ਕਰਨਾ ਬਹੁਤ ਜ਼ਰੂਰੀ ਹੈ।

ਇਹ ਸੰਤੋਖ ਦੀ ਗਲ ਹੈ ਕਿ ਅਕਾਲ ਤਖ਼ਤ ਨੇ ਰਾਗੀਆਂ ਤੋਂ ਅਜਿਹਾ ਕਰਨ ਤੋਂ ਵਰਜ ਦਿਤਾ ਹੈ ਤੇ ਇਸ ਦੇ ਨਾਲ ਹੀ ਉਨ੍ਹਾਂ ਨੇ ਰਾਗੀਆਂ ਨੂੰ ਇਸ ਰਾਹ ਤੋਂ ਵੀ ਸਖਤੀ ਨਾਲ ਰੋਕ ਦਿਤਾ ਹੈ ਕਿ ਕਿਸੇ ਮੈਰਿਜ ਪੈਲੇਸ ਜਾਂ ਹੋਟਲ ਵਿਚ ਕਿਸੇ ਦੀਆਂ ਲਾਵਾਂ ਉਨ੍ਹਾਂ ਨੇ ਨਹੀਂ ਪੜ੍ਹਾਉਣੀਆਂ ਤੇ ਨਾ ਹੀ ਉਥੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨਾ ਹੈ ਕਿਉਂਕਿ ਅਜਿਹਾ ਕਰਨਾ ਗੁਰਮਤਿ ਅਨੁਸਾਰ ਉਚਤ ਨਹੀਂ। ਕੁਝ ਰਾਗੀ ਸਿੰਘਾਂ ਨੇ ਇਸ ਆਦੇਸ਼ ਦੀ ਉਲੰਘਣਾ ਕੀਤੀ ਹੈ ਜਿਨ੍ਹਾਂ ਨੂੰ ਅਕਾਲ ਤਖਤ ਸਾਹਿਬ ਤੋਂ ਤਨਖਾਹ ਵੀ ਲਗ ਚੁੱਕੀ ਹੈ।

ਸਾਡਾ ਸਾਰਿਆਂ ਦਾ ਇਹ ਫ਼ਰਜ਼ ਬਣਦਾ ਹੈ ਕਿ ਕੇਵਲ ਅਜਿਹੇ ਕਰਮ ਹੀ ਕਰੀਏ ਜਿਨ੍ਹਾਂ ਨਾਲ ਗੁਰੂ ਗ੍ਰੰਥ ਸਾਹਿਬ ਦੀ ਸਤਿਕਾਰੀ ਮਰਿਆਦਾ ਬਣੀ ਰਹੇ।

# ਗੁਰੂ ਗ੍ਰੰਥ ਸਾਹਿਬ ਦੇ ਕੁਝ ਪ੍ਰਥਮ ਸਰੂਪਾਂ ਬਾਰੇ

1. ਗੁਰੂ ਅਰਜਨ ਦੇਵ ਜੀ ਵਲੋਂ ਰਾਮਸਰ ਦੇ ਕੰਢੇ ਤੇ ਲਿਖਵਾਈ ਪ੍ਰਥਮ ਬੀੜ ਦਾ ਨਾਂ ਭਾਈ ਗੁਰਦਾਸ ਦੀ ਬੀੜ ਕਰਕੇ ਪ੍ਰਸਿੱਧ ਹੈ ਜਿਸ ਨੂੰ ਕਰਤਾਰਪੁਰੀ ਬੀੜ ਵੀ ਕਹਿੰਦੇ ਹਨ। ਇਸ ਸਰੂਪ ਦੀ ਜਿਲਦ ਕਿਤਾਬੀ ਹੈ ਤੇ ਇਸ ਦੇ ਕੁਲ 975 ਪੱਤਰੇ ਹਨ। ਪੰਨਾ 541 ਤੇ ਛੇਵੇਂ ਪਾਤਸ਼ਾਹ ਦੇ ਪਵਿੱਤਰ ਹਸਤਾਖਰ ਹੋਏ ਹਨ। ਸਾਰੀ ਬੀੜ ਇਕੋ ਹੱਥ ਤੇ ਸਿਆਹੀ ਨਾਲ ਲਿਖੀ ਹੋਈ ਹੈ ਤੇ ਚਾਰੇ ਪਹਿਲੇ ਗੁਰੂ ਸਾਹਿਬਾਨ ਦੇ ਜੋਤੀ ਜੋਤ ਸਮਾਉਣ ਦੀਆਂ ਤਿਥੀਆਂ ਵੀ ਉਸੇ ਲਿਖਤ ਤੇ ਸਿਆਹੀ ਵਿਚ ਦਿੱਤੀਆਂ ਗਈਆਂ ਹਨ ਪਰ ਪੰਜਵੇਂ ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਦੀ ਤਿਥੀ ਜਿਸ ਸਿਆਹੀ ਨਾਲ ਲਿਖੀ ਗਈ ਹੈ ਉਹ ਕੁਝ ਬਦਲਵੀਂ ਹੈ ਭਾਵੇਂ ਹੈਂਡਰਾਈਟਿੰਗ ਉਹੀ ਹੈ। ਇਸ ਤੋਂ ਪਰਤੀਤ ਹੁੰਦਾ ਹੈ ਕਿ ਇਹ ਤਰੀਕ ਉਨ੍ਹਾਂ ਦੇ ਅਕਾਲ ਚਲਾਣੇ ਮਗਰੋਂ ਭਾਈ ਗੁਰਦਾਸ ਜੀ ਵਲੋਂ ਲਿਖੀ ਗਈ ਹੈ।
2. ਇਕ ਹੋਰ ਬੀੜ ਭਾਈ ਬੰਨੋ ਦੀ ਬੀੜ ਦੇ ਨਾਂ ਨਾਲ ਪ੍ਰਸਿੱਧ ਹੋਈ। ਇਹ ਬੀੜ ਉਸ ਪ੍ਰਥਮ ਬੀੜ ਦੀ ਮੁਖ ਕਰਕੇ ਨਕਲ ਹੈ ਜੋ ਭਾਈ ਬੰਨੋ ਨੇ ਉਸ ਸਮੇਂ ਕੀਤੀ ਜਦ ਉਹ ਪ੍ਰਥਮ ਬੀੜ ਨੂੰ ਅੰਮ੍ਰਿਤਸਰ ਤੋਂ ਲਾਹੌਰ ਜਿਲਦ ਚੜ੍ਹਾਉਣ ਲਈ ਲੈ ਕੇ ਗਏ ਸਨ। ਉਤਾਰਾ ਕੀਤੀ ਬੀੜ ਦੀ ਕਾਪੀ ਨੂੰ ਭਾਈ ਬੰਨੋ ਨੇ ਆਪਣੇ ਪਾਸ ਰਖ ਲਿਆ ਸੀ। ਇਸ ਬੀੜ ਵਿਚ ਉਨ੍ਹਾਂ ਕੁਝ ਵਾਧੇ ਵੀ ਕੀਤੇ ਜਿਸ ਕਰਕੇ ਇਹ ਪਰਮਾਣਿਕ ਨਹੀਂ। ਇਹ ਬੀੜ ਭਾਈ ਬੰਨੋ ਦੇ ਉਤਰਾਧਕਾਰੀਆਂ ਪਾਸ ਹੈ।
3. ਦਮਦਮੀ ਬੀੜ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮਾ ਸਾਹਿਬ ਵਿਖੇ ਉਸ ਸਮੇ ਭਾਈ ਮਨੀ ਸਿੰਘ ਜੀ ਤੋਂ ਲਿਖਵਾਈ ਜਦ ਉਨ੍ਹਾਂ ਨੂੰ ਧੀਰ ਮਲੀਆਂ ਨੇ ਅਸਲੀ ਪ੍ਰਥਮ ਬੀੜ ਗੁਰੂ ਸਾਹਿਬ ਦੇ ਮੰਗ ਭੇਜਣ ਤੇ ਵੀ ਅੰਮ੍ਰਿਤਸਰ ਤੋਂ ਨਾ ਦੇ ਭੇਜੀ। ਸੰਮਤ 1818 ਵਿਚ ਕੁੱਪਰਹੀੜੇ ਦੀ ਜੰਗ, ਜਿਹੜੀ ਸਿੰਘਾਂ ਤੇ ਅਹਿਮਦ ਸ਼ਾਹ ਅਬਦਾਲੀ ਵਿਚਕਾਰ ਹੋਈ ਤੇ ਜਿਸ ਨੂੰ "ਵੱਡਾ ਘੱਲੂਘਾਰਾ" ਵੀ ਕਹਿੰਦੇ ਹਨ, ਦੌਰਾਨ ਇਹ ਬੀੜ ਖਾਲਸਾ ਦਲ ਹਥੋਂ ਜਾਂਦੀ ਰਹੀ ਪਰ ਇਸ ਤੋਂ ਪਹਿਲਾਂ ਇਸ ਦੀਆਂ ਬਹੁਤ ਸਾਰੀਆਂ ਪਰਮਾਣਤ ਕਾਪੀਆਂ ਹੋ ਚੁੱਕੀਆਂ ਸਨ।

ਕੁਝ ਲੇਖਕਾਂ ਨੇ ਲਿਖਿਆ ਹੈ ਕਿ ਇਹ ਬੀੜ ਕਾਬੁਲ ਵਿਚ ਹੈ ਪਰ ਭਾਈ ਕਾਹਨ ਸਿੰਘ ਨਾਭਾ ਮਹਾਨ ਕੋਸ਼ ਵਿਚ ਇਸ ਬਾਰੇ ਲਿਖਦੇ ਹਨ ਕਿ ਉਨ੍ਹਾਂ ਨੇ ਸਰਕਾਰ ਰਾਹੀਂ ਇਸ ਗੱਲ ਦੀ ਖੋਜ ਕਰਵਾਈ ਹੈ ਜਿਸ ਤੋਂ ਪਤਾ ਲਗਿਆ ਹੈ ਕਿ ਉਕਤ ਬੀੜ ਕਾਬੁਲ ਵਿਚ ਨਹੀਂ ਹੈ।

ਛਾਪੇ ਖਾਨੇ ਦੀ ਕਾਢ ਤੋਂ ਪਹਿਲਾਂ ਬਹੁਤ ਸਾਰੇ ਸਿਦਕੀ ਸਿੱਖਾਂ ਨੇ ਗੁਰੂ ਗ੍ਰੰਥ ਸਾਹਿਬ ਦੀਆਂ ਹੱਥ ਲਿਖਤਾਂ ਮੂਲ ਬੀੜ ਤੋਂ ਉਤਾਰ ਕੇ ਲਿਖਣ ਦੀ ਸੇਵਾ ਕੀਤੀ ਤਾਂ ਜੋ ਇਸ ਗੁਰੂ ਰੂਪੀ ਬਾਣੀ ਦਾ ਵਧ ਤੋਂ ਵਧ ਪਸਾਰਾ ਹੋ ਸਕੇ। ਪੂਰੀ ਸੁਚੇਤਤਾ ਵਰਤੀ ਜਾਂਦੀ ਰਹੀ ਕਿ ਕਿਸੇ ਪਰਕਾਰ ਦਾ ਅੰਤਰ ਜਾਂ ਫਰਕ, ਮੂਲ ਲਿਖਤ ਨਾਲੋਂ ਉਤਪੰਨ ਨਾ ਹੋ ਜਾਵੇ ਪਰ ਫਿਰ ਵੀ ਵਿਸਰ ਭੋਲੇ ਵਿਚ ਕਿਧਰੇ ਸਿਹਾਰੀ ਬਿਹਾਰੀ ਕੰਨੇ ਬਿੰਦੀ ਦੀ ਅਦਲਾ ਬਦਲੀ ਦਾ ਅੰਦੇਸ਼ਾ ਹੋ ਸਕਦਾ ਸੀ। ਛਾਪੇ ਖਾਨੇ ਦੇ ਆਉਣ ਨਾਲ ਇਸ ਸਮਸਿਆ ਦਾ ਹੱਲ ਹੋ ਗਿਆ ਅਤੇ ਸੰਗਤਾਂ ਨੂੰ ਬੇਨਤੀ ਕੀਤੀ ਗਈ ਕਿ ਉਹ ਹੁਣ ਗੁਰੂ ਗ੍ਰੰਥ ਸਾਹਿਬ ਦਾ ਹੱਥ ਲਿਖਤ ਸਰੂਪ ਤਿਆਰ ਨਾ ਕਰਨ। ਸਿੱਖ ਰੈਫਰੰਸ ਲਾਇਬਰੇਰੀ, ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਲਗਭਗ 100 ਹੱਥ ਲਿਖਤ ਬੀੜਾਂ ਹੁਣ ਵੀ ਮੌਜੂਦ ਹਨ ਜੋ ਬੜੇ ਪ੍ਰੇਮ ਤੇ ਉਤਸ਼ਾਹ ਸਹਿਤ ਸੰਗਤਾਂ ਨੇ ਕਿਸੇ ਸਮੇਂ ਲਿਖੀਆਂ ਹੋਣਗੀਆਂ।

ਹੁਣ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੇ ਅੰਮ੍ਰਿਤਸਰ ਵਿਖੇ ਆਪਣਾ ਅਤੀ ਆਧੁਨਿਕ ਪ੍ਰੈਸ ਲਗਾ ਕੇ ਗੁਰੂ ਗ੍ਰੰਥ ਸਾਹਿਬ ਦੇ ਸਰੂਪਾਂ ਦੀ ਛਪਾਈ ਪ੍ਰਾਰੰਭ ਕੀਤੀ ਹੋਈ ਹੈ ਜੋ ਹਰ ਲਿਹਾਜ਼ ਨਾਲ ਪਰਮਾਣਕ ਸਮਝੀ ਜਾਂਦੀ ਹੈ। ਇਸ ਤੋਂ ਇਲਾਵਾ ਅਕਾਲ ਤਖਤ ਵਲੋਂ ਬੰਦਸ਼ ਲਗਾ ਦਿਤੀ ਗਈ ਹੈ ਕਿ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਤੋਂ ਇਲਾਵਾ ਕੋਈ ਹੋਰ ਪ੍ਰੈਸ ਜਾਂ ਸੰਸਥਾ ਗੁਰੂ ਗ੍ਰੰਥ ਸਾਹਿਬ ਦੀ ਬੀੜ ਨੂੰ ਨਾ ਛਾਪੇ ਤਾਂ ਕਿ ਕਿਸੇ ਪਰਕਾਰ ਦੀ ਊਣਤਾਈ ਜਾਂ ਅਵਗਿਆ ਤੋਂ ਬਚਿਆ ਜਾ ਸਕੇ।

ਬਿਰਧ ਗੁਰੂ ਗ੍ਰੰਥ ਸਾਹਿਬ ਸਰੂਪਾਂ ਦੇ ਅੰਤਮ ਸੰਸਕਾਰ ਦੀ ਵੀ ਵਿਵਸਥਾ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਵਲੋਂ ਉਪਲਬਧ ਹੈ ਤਾਂ ਜੋ ਬਿਰਧ ਸਰੂਪਾਂ ਨੂੰ ਪੂਰੀ ਗੁਰ ਮਰਿਆਦਾ ਤੇ ਸਤਿਕਾਰ ਸਹਿਤ ਗੋਇੰਦਵਾਲ ਸਾਹਿਬ ਵਿਖੇ ਅਗਨ ਭੇਂਟ ਕੀਤਾ ਜਾ ਸਕੇ।

# ਵਿਦਵਾਨਾਂ ਤੇ ਪਾਠਕਾਂ ਦੀਆਂ ਰਾਵਾਂ

1. ਮੈਂ ਤੁਹਾਡੀਆਂ ਪੁਸਤਕਾਂ **ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ, ਸਿਖੀ ਮਹਾਨ ਤੇ ਕੇਸ ਪਰਸੰਗ** ਪੜ੍ਹੀਆਂ ਹਨ। ਤਿੰਨੇ ਇਕ ਤੋਂ ਇਕ ਵਧ ਹਨ। ਲਾਜਵਾਬ ਜਾਣਕਾਰੀ ਇਨ੍ਹਾਂ ਤਿੰਨਾਂ ਵਿਚ ਮੌਜੂਦ ਹੈ। ਦਰਅਸਲ ਇਹ ਵਧੀਆ ਸੇਵਾ ਹੈ ਜੋ ਤੁਹਾਡੇ ਹਥੋਂ ਕੌਮ ਦੀ ਹੋ ਗਈ ਹੈ। ਇਨ੍ਹਾਂ ਤਿੰਨਾਂ ਮਹਤਵਪੂਰਨ ਵਿਸ਼ਿਆਂ ਉਤੇ ਇਕੋ ਲੇਖਕ ਵਲੋਂ ਇਕ ਕਿਤਾਬੀ ਰੂਪ ਵਿਚ ਸਾਰੀ ਉਪਯੋਗੀ ਸਮਗਰੀ ਇਕੱਠੀ ਕਰਕੇ ਪਾਠਕਾਂ ਨੂੰ ਤੇ ਕੌਮ ਨੂੰ ਮੁਫਤ ਦੇ ਦੇਣਾ ਅੱਜ ਕਲ੍ਹ ਦੇ ਮਹਿੰਗਾਈ ਭਰੇ ਜ਼ਮਾਨੇ ਵਿਚ ਇਕ ਦੁਰਲਭ ਸੁਗਾਤ ਹੈ। ਕੌਮ ਤੁਹਾਡਾ ਜਿਤਨਾ ਵੀ ਸਨਮਾਨ ਕਰੇ ਥੋੜਾ ਹੈ। ਨਿਸ਼ਕਾਮ ਸੇਵਾ ਦੇ ਯਗ ਵਿਚ ਤੁਹਾਡਾ ਯੋਗਦਾਨ ਸਲਾਹੁਣਯੋਗ ਹੈ। ਇਥੇ ਦੀਆਂ ਅਖਬਾਰਾਂ ਵਿਚ ਵੀ ਤੁਹਾਡੇ ਕੀਮਤੀ ਆਰਟੀਕਲ ਪੜ੍ਹਨ ਨੂੰ ਮਿਲਦੇ ਹਨ ਜਿਨ੍ਹਾਂ ਨੂੰ ਹਰ ਕੋਈ ਪਸੰਦ ਕਰਦਾ ਹੈ।

**ਪ੍ਰਿੰਸੀਪਲ ਅਮਰ ਸਿੰਘ ਧਾਲੀਵਾਲ ਵੈਨਕੂਵਰ–ਕੈਨੇਡਾ**

2. ਦਾਸ ਨੂੰ ਤੁਹਾਡੀਆਂ ਤਿੰਨ ਪੁਸਤਕਾਂ (1) ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ (2) ਪਰਾਇਆਂ ਦੇ ਅਨੁਮਾਨ–ਸਿੱਖੀ ਮਹਾਨ ਤੇ (3) ਕੇਸ ਪਰਸੰਗ ਪੜ੍ਹਨ ਦਾ ਮੌਕਾ ਮਿਲਿਆ ਹੈ ਜਿਨ੍ਹਾਂ ਨੂੰ ਪੜ੍ਹ ਕੇ ਇਹ ਦਾਹਵੇ ਨਾਲ ਕਿਹਾ ਜਾ ਸਕਦਾ ਹੈ ਕਿ ਇਹ ਸਿੱਖੀ ਦੇ ਦਰਦੀਆਂ ਲਈ, ਸਮੇਂ ਦੀ ਸੰਖੇਪਤਾ ਵਿਚ ਕੰਮ ਆਉਣ ਵਾਲਾ ਇਕ ਅਨਮੋਲ ਖ਼ਜ਼ਾਨਾ ਹੈ। ਆਪ ਜੀ ਦੀ ਪੁਸਤਕ ਸਿੱਖੀ ਮਹਾਨ ਇਨਸਾਨ ਨੂੰ ਇਹ ਸੋਚਣ ਲਈ ਮਜਬੂਰ ਕਰ ਦੇਂਦੀ ਹੈ ਕਿ ਪਰਾਇਆਂ ਦੇ ਅਨੁਮਾਨ ਸਿੱਖੀ ਦੀ ਮਹਤਤਾ ਨੂੰ ਚਾਰ ਚੰਨ ਲਗਾਉਂਦੇ ਹਨ ਜਾਂ ਇਹ ਮਹਾਨ ਸਿੱਖੀ, ਪਰਾਇਆਂ ਦੇ ਅਨੁਮਾਨਾਂ ਕਾਰਣ ਉਨ੍ਹਾਂ ਦੀ ਮਹਾਨਤਾ ਵਿਚ ਸਹਾਈ ਸਿਧ ਹੁੰਦੀ ਹੈ। ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਾਲਤਾ ਨੂੰ ਸੰਖੇਪ ਰੂਪ ਵਿਚ ਪੇਸ਼ ਕਰ ਕੇ ਵੀ ਵਿਸ਼ਾਲਤਾ ਦੀ ਵਡਿਤਣ ਵਿਚ ਕੋਈ ਘਾਟ ਮਹਿਸੂਸ ਨਹੀਂ ਹੋਣ ਦੇਂਦੀ। ਕੇਸ ਪਰਸੰਗ, ਸਾਬਤ ਸੂਰਤ ਸਿੱਖੀ ਦੀ ਅਸਲੀਅਤ ਬੜੀ ਸਪਸ਼ਟਤਾ ਨਾਲ ਪੇਸ਼ ਕਰਦੀ ਹੈ।

ਪ੍ਰਿੰਸ ਰੂਪਰਟ ਸਿੱਖ ਮਿਸ਼ਨਰੀ ਸੁਸਾਇਟੀ ਦੀ ਸੇਵਾਦਾਰ ਕਮੇਟੀ ਤੁਹਾਡੀ ਇਸ ਸੇਵਾ ਦੀ ਤਹਿ ਦਿਲੋਂ ਸ਼ਲਾਘਾ ਕਰਦੀ ਹੈ ਅਤੇ ਪ੍ਰਮਾਤਮਾ ਅਗੇ ਅਰਦਾਸ ਕਰਦੀ ਹੈ ਕਿ ਉਹ ਤੁਹਾਡੇ ਇਸ ਸੇਵਾ ਭਾਵ ਅਤੇ ਸਿੱਖੀ ਪਿਆਰ ਨੂੰ ਕਾਇਮ ਰਖੇ ਅਤੇ ਤੁਸੀਂ ਇਸੇ ਤਰ੍ਹਾਂ ਹੀ ਗੁਰ ਵਿਚਾਰ ਦਾ ਜਗ ਲਗਾਉਂਦੇ ਰਹੋ।

**(ਸੁਖਲਿੰਦਰ ਸਿੰਘ ਤੂਰ, ਸਕੱਤਰ, ਪ੍ਰਿੰਸ ਰੂਪਰਟ ਸਿੱਖ ਮਿਸ਼ਨਰੀ ਸੁਸਾਇਟੀ ਪ੍ਰਿੰਸ ਰੂਪਰਟ, ਬਰਿਟਿਸ਼ ਕੋਲੰਬੀਆ)**

3. ਮੈ ਨੇ ਕੇਸੋਂ ਕੇ ਬਾਰੇ ਮੇਂ ਆਪ ਕੀ ਹਿੰਦੀ ਮੇਂ ਲਿਖੀ ਪੁਸਤਕ ਪੜ੍ਹੀ। ਮੈਂ ਪੜ੍ਹ ਕਰ ਹੈਰਾਨ ਹੋ ਗਿਆ ਹੂੰ ਕਿ ਕੇਸ ਕਿਤਨੇ ਮਹੱਤਵਪੂਰਨ ਅਥਵਾ ਦੁਰਲਭ ਹੈਂ। ਆਪ ਕੀ ਪੁਸਤਕ ਕੇਸ ਪਰਸੰਗ ਪੜ੍ਹ ਕਰ ਮੈਂਨੇ ਕੇਸ ਨਾ ਕਟਵਾਨੇ ਕਾ ਪੱਕਾ ਇਰਾਦਾ ਕਰ ਲੀਆ ਹੈ। ਐਸਾ ਕਰਕੇ ਮੈਂ ਬਹੁਤ ਖੁਸ਼ ਹੂੰ। ਆਪ ਕੋ ਐਸੀ ਜਾਣਕਾਰੀ ਦੇਨੇ ਕੇ ਲੀਏ ਧੰਨਵਾਦ ਦੇਤਾ ਹੂੰ।

**ਰਵਿੰਦਰ ਗਾਂਦ, ਪਿੰਡ ਕਰਦਾਵਾਦ, ਜ਼ਿਲ੍ਹਾ ਜਾਬਵਾ-ਮਧਿਆ ਪਰਦੇਸ਼**

4. ਤੁਹਾਡੀ ਲਿਖਤ ਕੇਸ ਪਰਸੰਗ ਪੜ੍ਹੀ, ਦਿਲੋ-ਦਿਮਾਗ ਚਾਨਣ ਚਾਨਣ ਹੋ ਗਿਆ। ਇਕ ਵੀ ਸਤਰ ਛਡਣ ਨੂੰ ਮਨ ਨਹੀਂ ਸੀ ਮੰਨਦਾ। ਧੰਨ ਹੈ ਤੁਹਾਡੀ ਕਲਮ ਤੇ ਉਹ ਕਾਰਕਮਾਈ। ਇਤਨੀ ਸਿਦਕਦਿਲੀ ਤੇ ਇਤਨੀ ਘਾਲਣਾਂ? ਕਮਾਲ ਹੈ। ਇਹ ਅਕਾਲਪੁਰਖ ਦੇ ਪਰਤਾਪ ਬਿਨਾਂ ਨਹੀਂ ਹੋ ਸਕਦਾ। ਗੁਰ ਸਿਧਾਂਤਾਂ ਨੂੰ ਵਿਚਾਰਨਾ, ਅਪਨਾਉਣਾ, ਹੱਡਾਂ ਵਿਚ ਰਚਾਉਣਾ ਤੇ ਆਤਮਸ਼ਾਂਤ ਕਰਨਾ, ਫਿਰ ਮੁਫਤ ਵਿਚ ਪ੍ਰਚਾਰਨਾ! ਜੀਵਨ ਘਾਲਣਾ! ਬਲਿਹਾਰੀ ਹਾਂ ਇਸ ਅਮਲ ਤੋਂ। ਸਤਿਗੁਰ ਵੋਰੋਸਾਈਆਂ ਆਤਮਾਵਾਂ ਹੀ ਅਜਿਹਾ ਕਰ ਸਕਦੀਆਂ ਹਨ। ਸੋ, ਤੁਸੀਂ ਉਸ ਦਰ ਘਰ ਦੇ ਪ੍ਰੀਤਵਾਨ ਬਣ ਚੁਕੇ ਹੋ, ਜਿਥੇ ਪਹੁੰਚ ਕੇ ਬੇਗਮਪੁਰੀਏ ਬਣ ਸਕੀਦੈ। ਵਾਹਿਗੁਰੂ ਹੋਰ ਮਿਹਰ ਕਰੇ। **ਡਾ. ਕੁਲਵੰਤ ਕੌਰ, ਪਟਿਆਲਾ**

5. "ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ" ਲਿਖ ਕੇ ਤੁਸੀਂ ਸਾਨੂੰ ਸਪੱਸ਼ਟ ਕਰ ਦਿੱਤਾ ਹੈ ਕਿ ਗੁਰੂ ਗ੍ਰੰਥ ਸਾਹਿਬ ਕੇਵਲ ਸਿੱਖਾਂ ਦੇ ਗੁਰੂ ਨਹੀਂ ਹਨ ਸਾਰੀ ਮਨੁੱਖਤਾ ਦੇ ਰਹਿਬਰ ਹਨ। ਤੁਹਾਡੀ ਇਸ ਮਿਹਨਤ ਤੋਂ ਬਹੁਤ ਲੋਕਾਂ ਨੂੰ ਲਾਭ ਹੋਵੇਗਾ। ਜੇ ਇਹ ਮਹਾਨ ਪੁਸਤਕ ਭਾਰਤ ਦੀਆਂ ਸਾਰੀਆਂ ਭਾਸ਼ਾਵਾਂ ਵਿਚ ਛਪ ਜਾਵੇ ਤਾਂ ਸਿੱਖੀ ਦੀ ਵਿਸ਼ਾਲਤਾ ਦੀਆਂ ਧਾਂਕਾਂ ਪੈ ਜਾਣ। ਤੁਹਾਡਾ ਉਦਮ ਸ਼ਲਾਘਾਜਨਕ ਹੈ, ਵਧਾਈਆਂ ਤੇ ਸ਼ੁਭ ਕਾਮਨਾਵਾਂ ਭੇਜਦਾ ਹਾਂ।

**ਪ੍ਰਹਿਲਾਦ ਸਿੰਘ ਨਾਰਵੀ, ਗੋਬਿੰਦ ਨਗਰ-ਕਾਨ੍ਹਪੁਰ, ਯੂ.ਪੀ.**

6. ਗੁਰਮਤਿ ਕਾਲਜ ਦੀ ਪੜ੍ਹਾਈ ਦੌਰਾਨ ਤੋਂ ਆਪ ਜੀ ਦੇ ਲੇਖ ਤੇ ਪੁਸਤਕਾਂ ਪੜ੍ਹਦਾ ਆ ਰਿਹਾ ਹਾਂ। ਸਿੱਖੀ ਪ੍ਰਚਾਰ ਵਿਚ ਆਪ ਜੀ ਦਾ ਸਹਿਯੋਗ ਵਾਕਈ ਦੁਰਲਭ ਤੇ ਅਨਮੋਲ ਹੈ। ਸਮੇ ਦੀ ਲੋੜ ਹੈ ਕਿ ਆਪ ਜਿਹੇ ਸੂਝਵਾਨ, ਸਿੱਖੀ ਸਿਧਾਂਤਾਂ ਦੀ ਵਿਆਖਿਆ ਕਰਨ। ਮੈਂ ਆਪ ਜੀ ਨੂੰ ਵਧਾਈ ਦੇਂਦਾ ਹਾਂ ਕਿ ਗੁਰੂ ਕਿਰਪਾ ਸਦਕਾ ਆਪ ਜੀ ਬਹੁਮੁੱਲਾ ਸਾਹਿਤ ਛਪਵਾ ਕੇ ਬਿਨਾਂ ਮੁੱਲ ਵੰਡ ਕੇ ਸੇਵਾ ਕਰਦੇ ਆ ਰਹੇ ਹੋ। ਆਪਣੇ ਆਪ ਵਿਚ ਤੁਸੀਂ ਸਿੱਖ ਕੌਮ ਦੀ ਇਕ ਸੰਸਥਾ ਹੋ। ਵਾਹਿਗੁਰੂ ਤੁਹਾਨੂੰ ਲੰਮੀ ਉਮਰ ਬਖਸ਼ਣ। ਤੁਸੀਂ ਕੌਮ ਲਈ ਮਹਾਨ ਸੇਵਾ ਕਰ ਰਹੇ ਹੋ।

**ਸੁਰਿੰਦਰ ਸਿੰਘ**

**ਅਧਿਆਪਕ ਗੁਰੂ ਗ੍ਰੰਥ ਸਾਹਿਬ ਵਿਦਿਆ ਮੰਦਰ, ਮਹਿਰੋਲੀ-ਨਵੀਂ ਦਿੱਲੀ**

8. ਸਰਦਾਰ ਸਰੂਪ ਸਿੰਘ ਅਲੱਗ ਦੀ ਲਿਖੀ ਪੁਸਤਕ "ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ" ਪੜ੍ਹੀ। ਗਿਆਨੀਆਂ, ਖੋਜੀਆਂ ਤੇ ਕਥਾ ਵਾਚਕਾਂ ਲਈ ਬੜੀ ਅਮੁੱਲ ਤੇ ਲਾਭਦਾਇਕ ਹੈ। ਗੁਰਬਾਣੀ ਨਾਲ ਸਬੰਧਤ ਤੇ ਵਾਕਫੀ ਭਰਪੂਰ ਹੋਣ ਕਰਕੇ ਖਾਲਸਾ ਪੰਥ ਦੇ ਸਿੱਖ ਲਿਟ੍ਰੇਚਰ ਵਿਚ ਵਾਧਾ ਕਰਕੇ ਅਲੱਗ ਜੀ ਨੇ ਬੜੀ ਸ਼ਰਧਾ ਤੇ ਭਾਵਨਾ ਨਾਲ ਪੁਸਤਕ ਦਾ ਪਸਾਰ ਪਰਚਾਰ ਮੁਫਤ ਕਰਕੇ ਕੌਮ ਨੂੰ ਇਸ ਸੁਹਣੀ ਪੁਸਤਕ ਵਿਚ ਵਿਚਾਰਾਂ ਤੇ ਵਾਕਫ਼ੀ ਦੇ ਕੇ, ਮਾਂ ਬੋਲੀ ਪੰਜਾਬੀ ਲਈ ਇਕ ਤੋਹਫ਼ਾ ਪੇਸ਼ ਕੀਤਾ ਹੈ। ਇਹ ਇਕ ਗੁਲਦਸਤਾ ਹੈ, ਜਿਸ ਦੀ ਖ਼ੁਸ਼ਬੂ ਮਾਤਰ ਨਾਲ ਵਿਚਾਰਵਾਨ ਪਾਠਕ ਨਿਹਾਲ ਹੋ ਜਾਂਦਾ ਹੈ।

ਗੁਰੂ ਘਰ ਦੀ ਸਥਾਈ ਸੇਵਾ ਕਰਨ ਲਈ ਨਿੱਜੀ ਮਾਇਆ ਦਾ ਖਰਚਾ ਕਰਨਾ ਬੜੀ ਉਤਮ ਅਵਸਥਾ ਹੈ ਤੇ ਅਲੱਗ ਸਾਹਿਬ ਦੀ ਰੀਝ ਹੈ, ਉਦਾਰਤਾ ਹੈ। ਸਾਰਾ ਹੀ ਅਲੱਗ ਪਰਵਾਰ ਤੇ ਸਹਿਯੋਗੀ ਵਧਾਈ ਦੇ ਪਾਤਰ ਹਨ।

**ਹਰਿਭਜਨ ਸਿੰਘ, 85/64 ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ**

9. ਤੁਹਾਡੀ ਲਿਖੀ ਪੁਸਤਕ "ਗੁਰੂ ਸਿੱਖੀ ਕੀ ਸ਼ਾਨ" ਦੇ ਦਰਸ਼ਨ ਕੀਤੇ ਹਨ ਤੇ ਅਨੁਭਵ ਕੀਤਾ ਹੈ ਕਿ ਮੇਰੇ ਇਕ ਮਿਸ਼ਨਰੀ ਹੋਣ ਦੇ ਨਾਤੇ ਮੈਨੂੰ ਇਹ ਪੁਸਤਕ ਪੜ੍ਹਨੀ ਅਤੀ ਜ਼ਰੂਰੀ ਹੈ। ਤੁਸੀਂ ਕਮਾਲ ਹੀ ਕੀਤੀ ਪਈ ਹੈ। ਮੁਬਾਰਕਾਂ ਭੇਜਦਾ ਹਾਂ।

**ਪ੍ਰੋ: ਗੁਰਮੀਤ ਸਿੰਘ, ਸਿੱਖ ਮਿਸ਼ਨਰੀ ਕਾਲਜ, ਬੁਢਾ ਜੋੜ–ਰਾਜਸਥਾਨ**

10. ਆਪ ਜੀ ਦੀ ਪੁਸਤਕ ਕੇਸ ਪਰਸੰਗ ਪੜ੍ਹਨ ਦਾ ਸੁਭਾਗ ਪ੍ਰਾਪਤ ਹੋਇਆ ਹੈ। ਪੁਸਤਕ ਨੂੰ ਸੰਭਾਲ ਕੇ ਰੱਖਣਾ ਚਾਹੁੰਦੀ ਹਾਂ ਤੇ ਵੱਧ ਤੋਂ ਵੱਧ ਲੋਕਾਂ ਨੂੰ ਪੜ੍ਹਾਉਣਾ ਵੀ ਚਾਹੁੰਦੀ ਹਾਂ।

**ਤੇਜਿੰਦਰ ਕੌਰ, ਸ਼ੇਰਾਂ ਵਾਲਾ ਗੇਟ–ਪਟਿਆਲਾ**

11. ਤੁਹਾਡੀਆਂ ਸਿੱਖੀ ਮਹਾਨ, ਮਾਰਗਿ ਮੋਤੀ, ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ, ਹਰਿਮੰਦਰ ਦਰਸ਼ਨ ਤੇ ਕੇਸ ਪਰਸੰਗ ਪੁਸਤਕਾਂ ਪੜ੍ਹਨ ਦਾ ਮੌਕਾ ਮਿਲਿਆ ਹੈ। ਤੁਹਾਡਾ ਜਿਤਨਾ ਸਤਿਕਾਰ ਕੀਤਾ ਜਾਵੇ ਥੋੜ੍ਹਾ ਹੈ। ਇਤਨੀਆਂ ਦੁਰਲਭ ਪੁਸਤਕਾਂ ਇਤਨੀ ਵਧੀਆ ਸ਼ੈਲੀ ਵਿਚ ਤੁਸੀਂ ਲਿਖੀਆਂ ਹਨ ਕਿ ਪੜ੍ਹਨ ਵਿਚ ਨਾਵਲ ਤੋਂ ਵੀ ਵਧ ਸਵਾਦ ਆਇਆ ਹੈ ਅਤੇ ਇਨ੍ਹਾਂ ਵਿਚ ਦਿਤੀ ਜਾਣਕਾਰੀ ਦਾ ਕੋਈ ਮੁਲ ਹੀ ਨਹੀਂ। ਇਹ ਪੁਸਤਕਾਂ ਕੌਮ ਦੀ ਸ਼ਾਨ ਹਨ। ਤੁਹਾਡੀਆਂ ਹੋਰ ਲਿਖਤਾਂ ਵੀ ਪੜ੍ਹੀਆਂ ਹਨ ਬਹੁਤ ਮਿਹਨਤ ਤੇ ਸੋਚ ਅਤੇ ਖੋਜ ਭਰਪੂਰ ਹਨ। ਮੁਫਤ ਵੰਡ ਕੇ ਤੁਸੀਂ ਹੋਰ ਵੀ ਵੱਡਾ ਅਹਿਸਾਨ ਕੌਮ ਤੇ ਕਰ ਰਹੇ ਹੋ।

**ਮਨੋਹਰ ਸਿੰਘ ਮੋਗਾ, 101, ਮਾਡਲ ਟਾਊਨ, ਕਰਨਾਲ–ਹਰਿਆਣਾ**

12. ਤੁਹਾਡੀ ਲੇਖਣੀ ਵਿਚ ਬੜਾ ਅਸਰ ਹੁੰਦਾ ਹੈ। ਅਸੀਂ ਤੁਹਾਡੇ ਪੁਛੇ ਬਿਨਾਂ ਹੀ 'ਸਾਡਾ ਵਿਰਸਾ ਸਾਡਾ ਗੌਰਵ' ਦੇ ਦਸੰਬਰ ਅੰਕ ਵਿਚ ਗੁਰ ਸਿੱਖੀ ਦੀ ਸ਼ਾਨ ਵਿਚੋਂ ਇਕ ਲੇਖ ਛਾਪ ਰਹੇ ਹਾਂ। ਇਹ ਬਹੁਤ ਹੀ ਜਾਣਕਾਰੀ ਭਰਪੂਰ ਤੇ ਦਿਲਚਸਪ ਲੇਖ ਹੈ। ਆਪ ਜੀ ਦੀ ਲਿਖੀ ਪੁਸਤਕ ਸਿੱਖੀ ਮਹਾਨ ਦੀ ਜਿਤਨੀ ਤਾਰੀਫ਼ ਕੀਤੀ ਜਾਵੇ ਥੋੜ੍ਹੀ ਹੈ। ਸਬੰਧਤ ਪੁਸਤਕ ਕੋਈ ਸੱਜਣ ਜ਼ੋਰੀ ਲੈ ਗਏ ਹਨ। ਜੇ ਹੋ ਸਕੇ ਤਾਂ ਇਸ ਨਾਮਵਰ ਪੁਸਤਕ ਦੀ ਇਕ ਕਾਪੀ ਰੀਕਾਰਡ ਲਈ ਭੇਜ ਕੇ ਧੰਨਵਾਦੀ ਬਣਾਉਣਾ।

**ਪ੍ਰੋ: ਬਲਵਿੰਦਰ ਪਾਲ ਸਿੰਘ**
**ਜ. ਸਕਤਰ, ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਮੁੱਖ ਦਫ਼ਤਰ, ਲੁਧਿਆਣਾ**

13. ਤੁਹਾਡੀ ਪੁਸਤਕ "ਪਰਾਇਆਂ ਦੇ ਅਨੁਮਾਨ-ਸਿੱਖੀ ਮਹਾਨ" ਬੜੀ ਰੌਚਕ ਤੇ ਕੌਮ ਦਾ ਮਾਣ ਵਧਾਉਣ ਵਾਲੀ ਪੁਸਤਕ ਹੈ। ਇਤਨੀ ਚੰਗੀ ਲਗੀ ਕਿ ਤੁਹਾਡੀ ਅਨੁਮਤੀ ਲਏ ਬਿਨਾਂ ਹੀ ਇਸ ਨੂੰ ਆਪਣੀ ਰੋਜ਼ਾਨਾ ਮਲਾਇਆ ਸਮਾਚਾਰ ਅਖ਼ਬਾਰ ਵਿਚ ਛਾਪ ਦਿੱਤਾ। ਇਹ ਸੋਚਿਆ ਇਸ ਤਰ੍ਹਾਂ ਕਰਨ ਨਾਲ ਮਲੇਸ਼ੀਆ, ਸਿੰਘਾਪੁਰ ਵਿਚ ਵਸਦੇ ਪੰਜਾਬੀਆਂ ਤਕ ਇਸ ਪੁਸਤਕ ਦੇ ਅਤੀ ਸ਼ਾਨਦਾਰ ਤੇ ਮਾਨ ਜਨਕ ਤੱਥ ਪਹੁੰਚ ਸਕਣਗੇ। ਉਂਜ ਸਭ ਨੂੰ ਅਜਿਹੀ ਪੁਸਤਕ ਪੜ੍ਹਨੀ ਕਿਥੇ ਨਸੀਬ ਹੋ ਸਕਦੀ ਹੈ? ਤੁਹਾਡੇ ਆਰਟੀਕਲਾਂ ਬਾਰੇ ਸਾਡੇ ਪਾਠਕਾਂ ਦੇ ਦਿਲਾਂ ਵਿਚ ਵਿਸ਼ੇਸ਼ ਸਤਿਕਾਰ ਦੀ ਭਾਵਨਾ ਹੈ। ਉਹ ਇਨ੍ਹਾਂ ਨੂੰ ਬਹੁਤ ਪਸੰਦ ਕਰਦੇ ਹਨ। ਮੇਰੀ ਅਰਦਾਸ ਹੈ ਤੁਸੀਂ ਆਪਣੀ ਕਲਮ ਤੇ ਮਾਇਕ ਸਾਧਨਾਂ ਨਾਲ ਇਤਨਾ ਵਧੀਆ ਧਾਰਮਿਕ ਸਾਹਿਤ ਲਿਖ ਕੇ ਮੁਫਤ ਵੰਡਣ ਦੀ ਪਾਈ ਪਿਰਤ ਨੂੰ ਚਿਰਾਂ ਤਕ ਅਗੇ ਤੋਰਦੇ ਰਹੋ। ਕੌਮ ਤੁਹਾਡੀ ਰਿਣੀ ਹੈ।

**ਸੁਰਜੀਤ ਸਿੰਘ ਗਿੱਲ, ਮੁਖ ਸੰਪਾਦਕ, ਮਲਾਇਆ ਸਮਾਚਾਰ**
**ਕੁਆਲਾ ਲੰਪੁਰ-ਮਲੇਸ਼ੀਆ**

14. ਦੁਬੇਈ ਵਿਚ ਤੁਹਾਡੀ ਪੁਸਤਕ ਸਿੱਖੀ ਮਹਾਨ ਇਕ ਸਿੰਘ ਕੋਲੋਂ ਲੈ ਕੇ ਪੜ੍ਹੀ। ਸਚ ਮੁਚ ਸਿੱਖੀ ਕਿਤਨਾ ਮਹਾਨ ਤੇ ਖੁਲ੍ਹ ਦਿਲਾ ਧਰਮ ਹੈ, ਇਹ ਗਲ ਉਸ ਪੁਸਤਕ ਤੋਂ ਪਤਾ ਲਗੀ। ਤੁਸੀਂ ਵੀ ਮਹਾਨ ਹੋ। ਵਧੀਆ ਕਿਤਾਬਾਂ ਛਪਵਾ ਕੇ ਮੁਫਤ ਵੰਡਦੇ ਹੋ। ਲੋਕੀ ਤਾਂ ਧਰਮ ਦੇ ਨਾਂ ਤੇ ਵੀ ਛਿਲ ਲਾਹੁਣ ਤੋਂ ਹੁਣ ਸੰਕੋਚ ਨਹੀਂ ਕਰਦੇ।

**ਇਕ ਪਾਠਕ**
**ਕਤਰ**

15. ਤੁਹਾਡੀ ਖ਼ੂਬਸੂਰਤ ਪੁਸਤਕ ਕੇਸ ਪਰਸੰਗ ਪੜ੍ਹੀ। ਦਿਲ ਅਸ਼ ਅਸ਼ ਕਰ ਉਠਿਆ ਹੈ। ਕਿਤਨੀ ਮਿਹਨਤ ਤੁਸੀਂ ਇਸ ਪੁਸਤਕ ਨੂੰ ਲਿਖਣ ਵਿਚ ਕੀਤੀ ਹੈ ਤੇ ਪਤਾ ਨਹੀਂ ਕਿਥੋ ਕਿਥੋਂ ਕੀਮਤੀ ਤੱਥ ਲਭੇ ਹਨ। ਮੈਂ ਇਹ ਕਿਤਾਬ ਆਪਣੀ ਕੰਪਨੀ ਦੇ

ਡਰਾਈਵਰ ਵੀਰਾਂ ਨੂੰ ਪੜ੍ਹਾ ਰਿਹਾ ਹਾਂ। ਪੜ੍ਹ ਕੇ ਮਹਿਸੂਸ ਕਰਨ ਲਗ ਪਏ ਹਨ ਕਿ ਕੇਸਾਂ ਦੀ ਬੇਅਦਬੀ ਕਰਨ ਦਾ ਪਾਪ ਹੋਰ ਨਹੀਂ ਕਰਨਗੇ। ਤੁਹਾਡੀ ਕਿਤਾਬ ਉਨ੍ਹਾਂ ਤੇ ਜਾਦੂ ਦਾ ਅਸਰ ਕਰ ਰਹੀ ਹੈ। ਜੇ ਹੋ ਸਕੇ ਤਾਂ ਇੱਕ ਦੋ ਕਾਪੀਆਂ ਹੋਰ ਦੇ ਸਕੋ ਤਾਂ ਵਧੀਆ ਗੱਲ ਹੈ। ਪੁਸਤਕ ਮੁਫ਼ਤ ਹੋਣ ਕਾਰਨ ਮੰਗਣ ਲਗਿਆਂ ਵੀ ਸ਼ਰਮ ਆਉਂਦੀ ਹੈ ਪਰ ਤੁਸੀਂ ਮਹਾਨ ਹੋ।

**ਨਿਰਮਲ ਸਿੰਘ ਭੁਲਰ, ਸੋਨੀਪਤ ਗੁਡਜ਼ ਕੈਰੀਅਰ,**
**ਟਰਾਂਸਪੋਰਟ ਨਗਰ, ਲੁਧਿਆਣਾ।**

16. ਜੇ ਕਰ 10 ਲੱਖ ਕਾਪੀ ਕੇਸ ਪਰਸੰਗ ਤੇ ਪਰਾਇਆਂ ਦੇ ਅਨੁਮਾਨ-ਸਿੱਖੀ ਮਹਾਨ ਦੀ ਛਪਵਾ ਕੇ ਸਿੱਖਾਂ ਦੇ ਘਰਾਂ ਵਿਚ ਰਖਵਾ ਦਿੱਤੀ ਜਾਵੇ ਤਾਂ ਮੈਂ ਯਕੀਨ ਨਾਲ ਕਹਿ ਸਕਦਾ ਹਾਂ ਸਿੱਖੀ ਨੂੰ ਕਦੇ ਵੀ ਆਂਚ ਨਹੀਂ ਆ ਸਕਦੀ। ਸਾਰੀ ਅਗਲੀ ਪੀੜ੍ਹੀ ਖੁਦ ਬਖੁਦ ਸਿੰਘ ਸਜੀ ਰਹਿਣ ਵਿਚ ਫ਼ਖਰ ਮਹਿਸੂਸ ਕਰੇਗੀ ਤੇ ਜੋ ਅਜ ਕਲ ਸਿਖ ਘਰਾਂ ਵਿਚ ਨੌਜਵਾਨਾਂ ਵਲੋਂ ਕੇਸ ਕਟਵਾਣ ਦੀ ਲਾਹਨਤ ਤੇ ਮਾਰ ਵਗ ਰਹੀ ਹੈ ਉਸ ਨੂੰ ਅਮਲੀ ਠਲ੍ਹ ਪਵੇਗੀ ਤੇ ਪਤਿਤਪੁਣੀਆਂ ਨੂੰ ਸ਼ਰਮ ਆਵੇਗੀ। ਪਰ ਅਜਿਹਾ ਉਦਮ ਤੁਹਾਡੇ ਤੋਂ ਬਿਨਾਂ ਕੌਣ ਕਰੇ? ਕਿਸੇ ਨੂੰ ਵਿਹਲ ਹੀ ਨਹੀਂ...ਬਸ ਰੱਬ ਹੀ ਰਾਖਾ ਹੈ ਆਦਮ ਜ਼ਾਤ ਦਾ। ਗੁਰੂ ਜੀ ਨੇ ਸਿੱਖ ਇਕ ਲਾਮਿਸਾਲੀ ਰੂਪ ਵਿਚ ਬਣਾਏ ਸਨ ਪਰ ਕੁਰਾਹੇ ਪੈਣ ਕਰਕੇ ਇਨ੍ਹਾਂ ਦੀ ਜਵਾਨੀ ਵੀ ਗਰਕਦੀ ਜਾ ਰਹੀ ਹੈ।

**ਹਰਮਨਪ੍ਰੀਤ ਸਿੰਘ, ਨਵੀਂ ਦਿੱਲੀ**

17. ਤੁਹਾਡੀਆਂ ਪੁਸਤਕਾਂ ਸਾਰੀ ਮਾਨਵਤਾ ਨੂੰ ਸੇਧ ਪ੍ਰਦਾਨ ਕਰਨ ਵਾਲੀਆਂ ਹਨ। ਇਨ੍ਹਾਂ ਨੂੰ ਪੰਜਾਬੀ ਤੋਂ ਇਲਾਵਾ ਹੋਰ ਉਘੀਆਂ ਭਾਸ਼ਾਵਾਂ ਵਿਚ ਵੀ ਛਪਵਾ ਕੇ ਵੰਡਣਾ ਚਾਹੀਦਾ ਹੈ। ਬੜਾ ਵਧੀਆ ਅਸਰ ਪੈ ਸਕਦਾ ਹੈ ਹਰ ਪੜ੍ਹਨ ਵਾਲੇ ਤੇ। ਧਾਰਮਿਕਤਾ ਇਕ ਵਾਰੀ ਫਿਰ ਪਕੇ ਪੈਰੀਂ ਮਾਨਵ ਸਮਾਜ ਵਿਚ ਟਿਕ ਸਕਦੀ ਹੈ। ਇਸ ਗੱਲ ਦੀ ਲੋੜ ਸਭ ਮਹਿਸੂਸ ਕਰਦੇ ਹਨ।

**ਮਹਿੰਦਰਪਾਲ ਸਿੰਘ, ਹਰੀਦਵਾਰ (ਯੂ.ਪੀ.)**

18. ਤੁਹਾਡੀ ਹਰ ਪਰਕਾਰ ਦੀ ਪੁਸਤਕ ਪੜ੍ਹਨ ਦਾ ਅਵਸਰ ਤੁਹਾਡੀ ਕਿਰਪਾ ਸਦਕਾ ਮਿਲਦਾ ਰਹਿੰਦਾ ਹੈ। ਤੁਸੀਂ ਅਨਮੋਲ ਵਿਚਾਰਾਂ ਦਾ ਯਗ ਚਲਾਇਆ ਹੋਇਆ ਹੈ। ਹਰ ਕਿਸੇ ਨੂੰ ਉਚ ਕੋਟੀ ਦਾ ਗੁਰਮਤਿ ਸਾਹਿਤ ਲਿਖ ਕੇ ਮੁਫ਼ਤ ਵੰਡਦੇ ਰਹਿੰਦੇ ਹੋ। ਸਤਿਗੁਰ ਇਹ ਮਹਾਨ ਸੇਵਾ ਤੁਹਾਡੇ ਤੋਂ ਲੈ ਰਹੇ ਹਨ। ਤੁਹਾਡੇ ਅੰਦਰ ਬੜੀ ਸੁਚੀ ਆਤਮਾ ਦਾ ਵਾਸਾ ਹੈ ਜਿਸ ਉਤੇ ਮੋਹ ਮਾਇਆ ਦਾ ਕੋਈ ਅਸਰ ਨਹੀਂ। ਸਹੀ ਅਰਥਾਂ ਵਿਚ ਤੁਸੀਂ ਗੁਰਬਾਣੀ ਦੇ ਉਪਦੇਸ਼ ਨੂੰ ਆਪਣੇ ਜੀਵਨ ਵਿਚ ਢਾਲ ਕੇ ਸਾਬਤ ਕਰ ਦਿੱਤਾ ਹੈ ਕਿ ਗੁਰੂ ਦਾ ਸਿੱਖ ਮਾਇਆ ਵਿਚ ਵਿਚਰਦਾ ਹੋਇਆ

ਵੀ ਇਸ ਤੋਂ ਬੇਨਿਆਜ਼ ਹੁੰਦਾ ਹੈ। ਜਿਥੇ ਤਕ ਤੁਹਾਡੇ ਗਿਆਨ ਭੰਡਾਰ ਦਾ ਸਬੰਧ ਹੈ ਉਸਤੋਂ ਵੀ ਤੁਸੀਂ ਕੋਈ ਰਿਸ਼ੀ ਮੁਨੀ ਆਤਮਾ ਦੇ ਧਾਰਨੀ ਲਗਦੇ ਹੋ। ਇਸ ਵਿਚ ਨਾ ਤਾਂ ਕੋਈ ਅਤਿਕਥਨੀ ਹੈ ਤੇ ਨਾ ਹੀ ਬਨਾਵਟ। ਅਸਲੀਅਤ ਤਾਂ ਇਹ ਹੈ ਕਿ ਮੈਂ ਤੁਹਾਡੇ ਗੁਣਾਂ ਦਾ ਬਿਆਨ ਕਰ ਹੀ ਨਹੀਂ ਸਕਦਾ ਬਸ ਉਨ੍ਹਾਂ ਤੇ ਮਾਣ ਹੀ ਕਰ ਸਕਦਾ ਹਾਂ ਤੇ ਉਨ੍ਹਾਂ ਦੀ ਸਲਾਮਤੀ ਲਈ ਵਾਹਿਗੁਰੂ ਅਗੇ ਅਰਦਾਸ ਕਰਦਾ ਰਹਿੰਦਾ ਹਾਂ।

**ਮਹੇਸ਼ਇੰਦਰ ਸਿੰਘ ਸੇਠ**

**ਡਿਊਰੇਬਲ ਸਟੋਰ, ਧਰਮਪੁਰਾ, ਬਜ਼ਾਰ, ਪਟਿਆਲਾ ਤੇ ਮਿਲਰ ਗੰਜ, ਲੁਧਿਆਣਾ**

19. ਤੁਹਾਡੀਆਂ ਸਰਲ ਭਾਸ਼ਾ ਵਿਚ ਲਿਖੀਆਂ ਦੁਰਲਭ ਖੋਜ ਪੁਸਤਕਾਂ ਤੇ ਉਹ ਵੀ ਮੁਫਤ ਪ੍ਰਾਪਤ ਕਰ ਕੇ ਇਹੀ ਮਹਿਸੂਸ ਹੁੰਦਾ ਹੈ ਕਿ ਵਾਹਿਗੁਰੂ ਨੇ ਤੁਹਾਨੂੰ ਵਿਸ਼ੇਸ਼ ਮਿਸ਼ਨ ਤੇ ਇਸ ਸੰਸਾਰ ਵਿਚ ਭੇਜਿਆ ਹੈ। ਤੁਹਾਡਾ ਇਹ ਮਿਸ਼ਨ ਨਿਰਵਿਘਨ ਚਲਦੇ ਰੱਖਣ ਲਈ ਮੈਂ ਹਰ ਪਤਵੰਤੇ ਸਿੱਖ, ਧਾਰਮਿਕ ਜਥੇਬੰਦੀ ਤੇ ਗੁਰਦਵਾਰਾ ਪ੍ਰਬੰਧਕਾਂ ਨੂੰ ਅਪੀਲ ਕਰਦਾ ਹਾਂ ਕਿ ਉਹ ਵਧ ਚੜ੍ਹ ਕੇ ਤੁਹਾਡੀ ਮਾਇਕ ਸਹਾਇਤਾ ਕਰਨ। ਇਹ ਤੁਹਾਡੀ ਨਹੀਂ ਤੁਹਾਡੇ ਮਿਸ਼ਨ ਦੀ ਸਹਾਇਤਾ ਹੈ, ਸਾਡੀ ਆਪਣੀ ਸਹਾਇਤਾ ਹੈ। ਸਿਖ ਕੌਮ ਬਹੁਤ ਫਰਾਖ ਦਿਲ ਕੌਮ ਹੈ ਤੇ ਹਰ ਕਿਸੇ ਨੂੰ ਇਸ ਸਹਾਇਤਾ ਲਈ ਅਗੇ ਵਧਣਾ ਚਾਹੀਦਾ ਹੈ।

**ਕਰਤਾਰ ਸਿੰਘ, ਸਰਹੰਦੀ ਗੇਟ, ਪਟਿਆਲਾ**

20. ਅੰਕਲ ਜੀ ਤੁਸੀਂ ਬੜੇ ਮਸ਼ਹੂਰ ਹੋ। ਹਰ ਕੋਈ ਤੁਹਾਨੂੰ ਜਾਣਦਾ ਹੈ। ਟੀ.ਵੀ. ਰੇਡੀਓ ਤੇ ਅਖ਼ਬਾਰਾਂ ਵਿਚ ਤੁਸੀਂ ਜਦ ਆਉਂਦੇ ਹੋ ਤਾਂ ਸਾਨੂੰ ਬਹੁਤ ਚੰਗਾ ਲਗਦਾ ਹੈ। ਜਦ ਅਸੀਂ ਤੁਹਾਡੇ ਕੋਲ ਬੈਠਦੇ ਹਾਂ ਤਾਂ ਬਹੁਤ ਕੁਝ ਸਿਖਦੇ ਹਾਂ।

**ਅਰਸ਼ਦੀਪ, ਸਮੂ, ਅਮਨ, ਬਾਵਾ, ਮੀਤੂ, ਸੁੰਦਰੀ, ਪੂਜਾ, ਸਾਲੂ ਤੇ ਅਰਬਨ ਐਸਟੇਟ ਕਾਲੋਨੀ ਜਮਾਲਪੁਰ, ਲੁਧਿਆਣਾ ਦੇ ਕਈ ਹੋਰ ਬਚੇ**

21. ਜੋ ਤੁਹਾਡੀ ਪੁਸਤਕ ਪੜ੍ਹਨੀ ਸ਼ੁਰੂ ਕਰ ਦੇਵੇ ਉਸਨੂੰ ਮੁਕਾਏ ਬਿਨਾਂ ਉਸ ਨੂੰ ਚੈਨ ਨਹੀਂ ਆ ਸਕਦਾ। ਸਦਾਚਾਰ ਵਿਚ ਰੰਗਿਆ ਇਹ ਸਾਹਿਤ ਤੁਸੀਂ ਕਿਤਨੀ ਦਿਲਚਸਪ ਤੇ ਗਿਆਨ ਭਰਪੂਰ ਵਿਧੀ ਨਾਲ ਲਿਖਿਆ ਹੈ, ਇਸ ਦਾ ਕੋਈ ਹੋਰ ਸਾਨੀ ਨਹੀਂ। ਇਸ ਲਿਹਾਜ਼ ਨਾਲ ਵੀ ਤੁਸੀਂ ਅਲੱਗ ਹੋ ਤੇ ਸਾਡੇ ਸਾਰਿਆਂ ਦਾ ਮਾਣ ਹੋ। ਸ਼ੁਭ ਕਾਮਨਾਵਾਂ।.... **ਭਗਤ ਰਾਮ ਹਾਂਡਾ, ਲੁਧਿਆਣਾ**

22. 'ਖਾਲਸੇ ਦੀ ਸਿਰਜਨਾ ਇਕ ਵਰਦਾਨ' ਸਚ ਮੁਚ ਖਾਲਸੇ ਦੇ ਤਿੰਨ ਸੌ ਸਾਲਾ ਸਾਜਨਾ ਦਿਵਸ ਦੇ ਅਵਸਰ ਤੇ ਵਰਦਾਨ ਹੀ ਸਾਬਤ ਹੋਈ। ਇਥੇ ਕੈਨੇਡਾ ਵਿਚ ਇਸ ਦੇ ਪੰਜਾਬੀ ਤੇ ਅੰਗਰੇਜ਼ੀ ਰੂਪਾਂ ਨੂੰ ਧੜਾ ਧੜ ਫੋਟੋ ਕਾਪੀ ਕਰਵਾ ਕੇ ਹਜ਼ਾਰਾਂ ਦੀ ਗਿਣਤੀ ਵਿਚ ਵੰਡਿਆ ਗਿਆ ਤਾਂ ਕਿ ਹਰ ਕਿਸੇ ਨੂੰ ਦਸਿਆ ਜਾ ਸਕੇ ਕਿ ਇਸ ਤਿੰਨ ਸੌ ਸਾਲਾ ਸਾਜਨਾ ਦਿਵਸ ਦੀ ਕੀ ਮਹਤਤਾ ਹੈ, ਤੁਹਾਡਾ ਧੰਨਵਾਦ।

**ਐਚ.ਐੱਸ. ਢਿਲੋਂ, ਬਰੈਂਪਟਨ, ਕੈਨੇਡਾ**

# ਅੰਤਿਕਾ

ਅੰਤਿਕਾ ਲਿਖਣ ਤੱਕ ਸ. ਸਰੂਪ ਸਿੰਘ ਅਲੱਗ ਬਾਰੇ ਗੱਲ ਮੁੱਕੀ ਨਹੀਂ ਸਗੋਂ ਅਰੰਭ ਹੋਈ ਹੈ। ਅਸੀਂ ਸ. ਸਰੂਪ ਸਿੰਘ ਅਲੱਗ ਨੂੰ ਬਹੁਤ ਨੇੜੇ ਤੋਂ ਜਾਣਦੀਆਂ ਹਾਂ। ਉਹ ਬਹੁਤ ਉਚੇ ਅਹੁਦੇ ਤੇ ਈਮਾਨਦਾਰੀ ਨਾਲ ਸੇਵਾ ਕਰਦੇ ਪਿਛੇ ਜਹੇ ਰੀਟਾਇਰ ਹੋਏ ਹਨ। ਉਨ੍ਹਾਂ ਦੀ ਉਤਮ ਸੇਵਾ ਕਾਰਨ ਉਨ੍ਹਾਂ ਦੀ ਨੌਕਰੀ ਵਿਚ ਵਾਧਾ ਕੀਤੇ ਜਾਣ ਦੀ ਪੇਸ਼ਕਸ਼ ਦੇ ਬਾਵਜੂਦ ਉਹ ਹਜ਼ਾਰਾਂ ਰੁਪਏ ਮਹੀਨੇ ਦੀ ਠੁੱਕਦਾਰ ਨੌਕਰੀ ਛੱਡ ਕੇ ਵਧੇਰੀ ਲਗਨ ਤੇ ਖੁਲ੍ਹ ਦਿਲੀ ਨਾਲ ਮਾਨਵਤਾ ਦੀ ਨਿਸ਼ਕਾਮ ਸੇਵਾ ਵਿਚ ਤਨੋਂ, ਮਨੋਂ, ਧਨੋਂ ਕਰਮਸ਼ੀਲ ਹਨ। ਉਨ੍ਹਾਂ ਨੂੰ ਕਈ ਉਚ ਪਾਏ ਦੀਆਂ ਵਧੀਆ ਹੋਰ ਪ੍ਰਾਈਵੇਟ ਐਗਜ਼ੈਕਟਿਵ ਨੌਕਰੀਆਂ ਦੀਆਂ ਪੇਸ਼ਕਸ਼ਾਂ ਵੀ ਹੋਈਆਂ ਜਿਨ੍ਹਾਂ ਨੂੰ ਠੁਕਰਾਣ ਲਈ ਜਿਗਰਾ ਚਾਹੀਦਾ ਹੈ। ਪਰ ਸ. ਅਲੱਗ ਨੇ ਅਜਿਹਾ ਕਰ ਕੇ ਗੁਰਬਾਣੀ ਦੀ ਸੇਵਾ ਕਰਨ ਦੀ ਲਗਨ ਨੂੰ ਪ੍ਰਮੁਖਤਾ ਦੇ ਕੇ ਆਪਣੀ ਸਿਦਕੀ ਭਾਵਨਾ ਦਾ ਭਰਵਾਂ ਪ੍ਰੀਚੈ ਦਿੱਤਾ ਹੈ। ਉਹ ਉੱਤਮ ਸਾਹਿਤ ਪਿਛਲੇ 30 ਵਰ੍ਹਿਆਂ ਤੋਂ ਲਿਖ ਕੇ ਮੁਫ਼ਤ ਵੰਡ ਰਹੇ ਹਨ।

ਰੀਟਾਇਰ ਹੋ ਜਾਣ ਤੇ ਹੁਣ ਉਨ੍ਹਾਂ ਦੇ ਆਪਣੇ ਮਾਇਕ ਵਸੀਲੇ ਬਹੁਤ ਸੀਮਤ ਹੋ ਗਏ ਹਨ ਅਤੇ ਦੂਜੇ ਪਾਸੇ ਪੁਸਤਕਾਂ ਦੀ ਛਪਾਈ ਤੇ ਵੰਡ ਵੰਡਾਈ ਵੀ ਬਹੁਤ ਮਹਿੰਗੀ ਹੋ ਗਈ ਹੈ। ਅਜਿਹੀ ਸਥਿਤੀ ਵਿਚ ਕੀ ਸਾਡਾ ਸਾਰਿਆਂ ਦਾ ਫ਼ਰਜ਼ ਨਹੀਂ ਬਣਦਾ ਕਿ ਅਸੀਂ ਬਿਹਤਰੀਨ ਗੁਰਮਤਿ ਸਾਹਿਤ ਦੇ ਲਿਖੇ, ਛਾਪੇ ਤੇ ਬਿਨਾਂ ਮੁਲ ਦੇ ਵੰਡੇ ਜਾਣ ਨੂੰ ਨਿਰੰਤਰ ਚਲਦਾ ਰੱਖਣ ਲਈ ਉਨ੍ਹਾਂ ਦਾ ਹੱਥ ਵਟਾਈਏ? ਉਨ੍ਹਾਂ ਲਈ ਤਾਂ ਇਤਨਾ ਭਾਰ ਚੁਕਣਾ ਹੀ ਬੜਾ ਕਾਫੀ ਹੈ ਕਿ ਉਹ ਆਪਣੀਆਂ ਦੁਰਲਭ ਲਿਖਤਾਂ ਖਰੜਿਆਂ ਦੇ ਰੂਪ ਵਿਚ ਕੌਮ ਨੂੰ ਮੁਫਤ ਦੇਂਦੇ ਰਹਿਣ ਤੇ ਮਾਨਵ ਪ੍ਰੇਮੀ ਸ਼ਰਧਾਵਾਨ ਗੁਰਬਾਣੀ ਉਪਾਸ਼ਕ ਆਪਣੇ ਹੀਲਿਆਂ ਵਸੀਲਿਆਂ ਨਾਲ ਉਨ੍ਹਾਂ ਨੂੰ ਵਡੀ ਗਿਣਤੀ ਵਿਚ ਛਪਵਾ ਕੇ ਸੰਗਤਾਂ ਵਿਚ ਵੰਡਣ ਦੇ ਕਾਰਜ ਵਿਚ ਜੁਟ ਜਾਣ। ਬੂੰਦ ਬੂੰਦ ਨਾਲ ਤਲਾ ਭਰ ਜਾਂਦਾ ਹੈ ਤੇ ਮਕਸਦ ਦੀ ਸਿੱਧੀ ਦੇ ਨੇੜੇ ਤੇੜੇ ਪਹੁੰਚਿਆ ਜਾ ਸਕਦਾ ਹੈ। ਇਸ ਲਈ ਸਾਡੀ ਇਹ ਪੁਰਜ਼ੋਰ ਅਪੀਲ ਹੈ ਕਿ ਹਰ ਕੋਈ ਭੈਣ ਭਰਾ ਖੁਲ੍ਹ ਕੇ ਸੇਵਾ ਕਰਨ ਲਈ ਸ. ਅਲੱਗ ਨੂੰ ਆਪਣਾ ਸਹਿਯੋਗ ਦੇਵੇ ਤੇ ਉਨ੍ਹਾਂ ਤਕ ਮਾਇਕ ਸਹਾਇਤਾ ਪਹੁੰਚਾਵੇ ਤਾਂ ਜੋ ਇਹ ਦੁਰਲਭ ਕਿਸਮ ਦਾ ਗੁਰਮਤਿ ਸਾਹਿਤ ਉਨ੍ਹਾਂ ਵਲੋਂ ਲਗਾਤਾਰ ਵਡੀ ਗਿਣਤੀ ਵਿਚ ਮੁਫ਼ਤ ਵੰਡਿਆ ਜਾਂਦਾ ਰਹੇ। ਇਹ ਸ਼ਬਦ-ਯੱਗ ਦਿਨ ਬਦਿਨ ਸ਼ਕਤੀਸ਼ਾਲੀ ਹੋਣਾ ਮਾਨਵਤਾ ਲਈ ਵਰਦਾਨ ਸਾਬਤ ਹੋਵੇਗਾ। ਸ. ਅਲੱਗ ਦਾ ਸਿਰਨਾਵਾਂ ਪੁਸਤਕ ਦੇ ਪਹਿਲੇ ਪੰਨਿਆਂ ਤੇ ਦਿੱਤਾ ਗਿਆ ਹੈ।

| ਮਿਸਿਜ਼ ਜਸਵੰਤ ਕੌਰ ਢਿਲੋਂ | ਮਿਸਿਜ਼ ਪ੍ਰੋ. ਜਾਗੀਰ ਕੌਰ ਧਾਮੀ |
|---|---|
| ਬਰੈਂਪਟਨ-ਅਨਟਾਰੀਓ | ਸਿਵਲ ਲਾਈਨਜ਼ |
| ਕੈਨੇਡਾ। | ਲੁਧਿਆਣਾ, ਭਾਰਤ। |



ਖਾਲਸੇ ਦੀ ਸਾਜਨਾ

ਦੇ

ਪਵਿੱਤਰ ਤਿੰਨ ਸੌਵੇਂ ਵਰ੍ਹੇ

ਵਿੱਚ

ਐਚ. ਐਸ. ਸੇਵ ਪ੍ਰਵਾਰ

ਵਲੋਂ

ਸਰਬ ਮਾਨਵ ਭਾਈਚਾਰੇ

ਨੂੰ

ਦਿਲੀ ਮੁਬਾਰਕਾਂ

ਤੇ

ਹਾਰਦਿਕ ਸ਼ੁਭ ਕਾਮਨਾਵਾਂ


Publisher :

SARUP SINGH ALAG

CHAIRMAN

**ALAG-SHABAD-YUG**

593, Urban Estate-2,

Focal Point, Ludhiana-141010 (Pb.)

INDIA.

Ph.: (0161) 671947, 673416